# ZINDGI DE ASHIQ

(A Book Of Articles)

By

© **Mintu Gurusaria**

**V.P.O. Gurushar Yodha, Teh. Malout**

**Distt. Sri Muktsar Sahib (152115)**

**Email : gurusaria302@yahoo.com**

**Mob. 78373-21302, 95921-56307**

2017

ISBN 978-93-85235-10-8

**Price : 160/-**



***published by***

**Calibar Publications**

**Patiala Punjab 147002**

**Mob. 98154-48958, 80548-69313**

**Email : caliberpublications@gmail.com**

Printed & Bound at:
Shiv Shakti Printing Press, Delhi

## ਤਤਕਰਾ

# ਆਸ ਮਰਜ਼ ਹੈ ਟੁੱਟ ਚੁੱਕੇ ਅਰਮਾਨਾਂ ਦੀ!

ਜਦੋਂ ਸਿਆਹ 'ਨੇਰਿਆਂ ਦਾ ਰਾਜ ਹੋ ਜਾਂਦੈ ਤਾਂ ਉਦੋਂ ਰੌਸ਼ਨੀ ਦੀਆਂ ਰਿਸ਼ਮਾਂ ਦੀ ਬਗਾਵਤ ਦਾ ਇੰਤਜ਼ਾਰ ਜਨਮ ਲੈਂਦਾ ਹੈ, ਇਹੀ ਇੰਤਜ਼ਾਰ ਆਸ ਹੈ। ਜੀਵਨ ਦੇ ਰੁੱਖ 'ਤੇ ਜਦੋਂ ਗਮਾਂ ਦੀ ਪਤਝੜ ਛਾ ਜਾਂਦੀ ਹੈ ਤਾਂ ਖੁਸ਼ੀਆਂ ਦੀ ਬਹਾਰ ਦੇ ਆਉਣ ਦੀ ਉਡੀਕ ਨੂੰ ਆਸ ਆਖਿਆ ਜਾਂਦਾ ਹੈ। ਆਸ ਜੀਵਨ ਲਈ ਸਭ ਤੋਂ ਕੀਮਤੀ ਤੇ ਜ਼ਰੂਰੀ ਸ਼ੈਅ ਹੈ। ਤਾਂ ਹੀ ਕਿਸੇ ਨੇ ਕਿਹਾ "ਜੀਵੇ ਆਸਾ ਮਰੇ ਨਿਰਾਸਾ" ਕਿਸੇ ਨੇ ਆਖਿਆ "ਜਦ ਤੱਕ ਸਵਾਸ ਤਦ ਤੱਕ ਆਸ"। ਆਸ ਕੀ ਹੈ ? ਇਹ ਬੁਰੇ ਦੌਰ 'ਚ ਚੰਗੇ ਦੀ ਉਮੀਦ ਹੈ, ਇਹ ਹੰਝੂਆਂ ਦੀ ਰੁੱਤੇ ਹਾਸਿਆਂ ਦੀ ਬਰਸਾਤ ਦੀ ਝਾਕ ਹੈ, ਇਹ ਟੁੱਟ ਚੁੱਕੇ ਇਨਸਾਨ ਲਈ ਦਵਾ ਹੈ, ਇਹ ਬਿਖ਼ਰ ਚੁੱਕੇ ਖ਼ਾਬਾਂ ਦੀ ਪੀੜ ਚੂਸਣ ਵਾਲਾ ਮਣਕਾ ਹੈ। ਜੇ ਇਝ ਕਹਿ ਲਈ ਤਾਂ ਕੁਥਾਂ ਨਹੀਂ ਹੋਵੇਗਾ ਕਿ ਆਸ ਜੀਵਨ ਦਾ ਪੈਂਡਾ ਤੈਅ ਕਰਨ ਲਈ ਪੈਰ ਹੈ। ਉਹ ਪੈਰ, ਜਿਸ ਦੇ ਟੁੱਟਣ 'ਤੇ ਪੈਂਡਾ ਤੈਅ ਹੋਣਾ ਤਾਂ ਦੂਰ, ਸਾਹ ਲੈਣਾ ਵੀ ਬੋਝ ਬਣ ਜਾਂਦਾ ਹੈ। ਜਦੋਂ ਤਿਆਰੀਆਂ ਨਾਲ ਜੰਗ ਨੂੰ ਚੜ੍ਹੀਆਂ ਫੌਜਾਂ ਹਾਰ ਦੇ ਜ਼ਖ਼ਮ ਖਾ ਕੇ ਨਮੋਸ਼ੀਆਂ ਦੀ ਬਰਾਤ ਦੇ ਰੂਪ 'ਚ ਘਰ ਨੂੰ ਪਰਤ ਆਉਂਦੀਆਂ ਹਨ ਤਾਂ ਉਦੋਂ ਸਿਆਣੇ ਜ਼ਰਨੈਲ ਫੇਰ ਆਪਣੀਆਂ ਫੌਜਾਂ ਨੂੰ ਜਿੱਤਾਂ ਦੀ ਆਸ ਦਿਖਾ ਕੇ ਮੁਰਦੀਆਂ ਰੂਹਾਂ 'ਚ ਨਵੇਂ ਜੀਵਨ ਦਾ ਸੰਚਾਰ ਕਰਦੇ ਹਨ ਤੇ ਉਹੀ ਹਾਰੀਆਂ ਫੌਜਾਂ ਇੱਕ ਦਿਨ ਹਾਰ ਖਾ ਕੇ ਨਹੀਂ ਜਿੱਤ ਦੇ ਹਾਰ ਗਲਾਂ 'ਚ ਪਾ ਕੇ ਪਰਤਦੀਆਂ ਹਨ। ਇੱਕ ਆਸ ਹੀ ਤਾਂ ਹੈ, ਜੋ ਕਾਲ ਕੋਠੜੀ 'ਚ ਕੁਝ ਕੁ ਇੰਚ ਦੇ ਰੌਸ਼ਨਦਾਨ ਥਾਣੀਂ ਜ਼ਿੰਦਗੀ ਦਾ ਸੁਨੇਹਾ ਲੈ ਕੇ ਆਉਂਦੀ ਹੈ। ਫਿਰ ਹਾਤਾਸ਼ ਪਏ ਕੈਦੀ ਊਰਜਾਵਾਨ ਹੋ ਜਾਂਦੇ ਆ ਕਿ ਹਾਲੇ ਜ਼ਿੰਦਗੀ ਮੁੱਕੀ ਨਹੀਂ, ਆਸ ਟੁੱਟੀ ਨਹੀਂ, ਅਸੀਂ ਘਰਾਂ ਨੂੰ ਪਰਤ ਜਾਵਾਂਗੇ। ਜਦੋਂ ਕਿਸੇ ਗਲਤੀ ਤੋਂ ਮਾਲਕ ਦੁਰਕਾਰ ਦੇਵੇ ਤੇ ਮਜਬੂਰੀ ਦੀ ਗੱਲ੍ਹ 'ਤੇ ਜਲਾਲਤ ਦਾ ਥੱਪੜ ਮਾਰ ਦੇਵੇ, ਉਦੋਂ ਆਸ ਹੀ ਤਾਂ ਹੈ ਜੋ ਮਾਂ ਦੀ ਹਥੇਲੀ ਵਾਂਗ ਗੱਲ੍ਹ ਸਹਿਲਾਉਂਦੀ ਹੈ ਤੇ ਇਹ ਧੀਰਜ ਬੰਨਾਉਦੀ ਹੈ ਕਿ ਇੱਕ ਦਿਨ ਅਸੀਂ ਵੀ ਮਾਲਕ ਬਣਾਂਗੇ ਕਾਰੋਬਾਰਾਂ ਦੇ। ਕੋਈ ਹਾਰ ਖਾ ਭਲਵਾਨ ਕਿੱਲ੍ਹੀ 'ਤੇ ਲੰਗੋਟਾ ਟੰਗ ਦੇਵੇ ਤਾਂ ਉਸ ਨਿਰਾਸ਼ਾ ਦੇ ਕਾਲੇ ਦੌਰ 'ਚ ਬਾਪ ਆਸ ਦਾ ਸ਼ੀਸ਼ਾ ਦਿਖਾਉਂਦਾ ਹੈ ਕਿ ਜਿੱਤ ਸਦਾ ਨਹੀਂ ਮਿਲੇਗੀ ਪਰ ਹਰ ਵਾਰ ਹਾਰ ਮਿਲੇ ਇਹ ਵੀ ਕਿਤੇ ਨਹੀਂ ਲਿਖਿਆ। ਆਸ ਨਾਲ ਕੋਸ਼ਿਸ਼ਾਂ ਹੁੰਦੀਆਂ ਹਨ ਤੇ ਕੋਸ਼ਿਸ਼ਾਂ ਨਾਲ ਸਫ਼ਲਤਾ ਮਿਲਦੀ ਹੈ। ਪਰ ਉਨ੍ਹਾਂ ਲੋਕਾਂ ਦੀ ਝੋਲੀ ਸਦਾ ਸਫ਼ਲਤਾ ਤੋਂ ਖਾਲੀ ਹੀ ਰਹਿੰਦੀ ਐ ਜੋ ਟੈਲੀਵਿਜ਼ਨ ਅੱਗੇ ਬਹਿ ਕੇ ਪੌਪਕੋਨ ਖਾਂਦੇ ਤਕਦੀਰਾਂ ਬਦਲਣ ਦੀ ਆਸ ਰੱਖ ਬਹਿੰਦੇ ਹਨ। ਆਸ ਇਹ ਨਹੀਂ ਕਹਿੰਦੀ ਕਿ ਸਾਰੇ ਕੰਮ ਛੱਡ ਕੇ ਸਿਰਫ਼ ਮੇਰੀ ਤਸਬੀ ਫੇਰ, ਆਸ ਤਾਂ ਕਹਿੰਦੀ ਐ ਕਿ ਮੇਰੇ 'ਤੇ ਟੇਕ ਰੱਖ ਕੇ ਰੂਹ ਤੋਂ ਕੋਸ਼ਿਸ਼ ਕਰਕੇ ਦੇਖ, ਤੇਰੇ ਦਿਨ ਹੀ ਨਹੀਂ ਬਦਲਣਗੇ, ਤੇਰਾ ਦੁਨੀਆਂ ਨੂੰ ਦੇਖਣ ਦਾ ਨਜ਼ਰੀਆ ਵੀ

ਬਦਲ ਜਾਵੇਗਾ। ਆਸ ਜ਼ਿੰਦਗੀ ਲਈ ਸਵਾਸ ਹੈ ਤੇ ਨਿਰਾਸ਼ਾ ਨਾਸ। ਪਰ ਅੱਜ ਦੇ ਦੌਰ 'ਚ ਨਿਰਾਸ਼ਾਵਾਦੀ ਲੋਕਾਂ ਦੀ ਭੀੜ ਹੈ। ਜੋ ਸਮੇਂ ਹੱਥੋਂ ਮਿਲੀਆਂ ਨਿੱਕੀਆਂ-ਨਿੱਕੀਆਂ ਹਾਰਾਂ ਤੋਂ ਨਿਰਾਸ਼ ਹੋ ਕੇ ਜੀਵਨ ਦੀ ਅਣਮੋਲਤਾ ਖੂਹ 'ਚ ਪਾ ਰਹੀ ਹੈ। ਇੱਕ ਵਿਦਿਆਰਥੀ ਫੇਲ੍ਹ ਹੋ ਕੇ ਫਾਹਾ ਲੈ ਜਾਂਦਾ ਹੈ ਜਦਕਿ ਉਸ ਕੋਲ ਮੌਕਿਆਂ ਦੀ ਭਰਮਾਰ ਪਈ ਹੁੰਦੀ ਹੈ, ਜੋ ਬਾਅਦ 'ਚ ਅਣਵਰਤੀ ਹੀ ਰਹਿ ਜਾਂਦੀ ਹੈ। ਜੇ ਆਸ ਲੈ ਕੇ ਮਿਹਨਤ ਕੀਤੀ ਜਾਵੇ ਤਾਂ ਫੇਲੀਅਰ (ਅਸਫ਼ਲਤਾ) ਦਾ ਦਾਗ ਵਧੀਆ ਨਤੀਜੇ ਦੇ ਸਰਫ਼ ਨਾਲ ਧੋਤਾ ਜਾ ਸਕਦਾ ਹੈ। ਆਸ ਦੀਆਂ ਬਾਹਵਾਂ ਨਿਰਾਸ਼ਿਆਂ ਨੂੰ ਗਲਵਕੜੀ 'ਚ ਲੈਣ ਲਈ ਸਦੀਵੀਂ ਬੇਤਾਬ ਰਹਿੰਦੀਆਂ ਹਨ, ਪਰ ਇਨ੍ਹਾਂ ਦੀ ਇੱਕ ਸ਼ਰਤ ਹੈ ਕਿ ਇਨ੍ਹਾਂ ਦੀ ਸ਼ਰਣ 'ਚ ਇਨਸਾਨ ਨੂੰ ਚੱਲ ਕੇ ਜਾਣਾ ਪੈਂਦਾ ਹੈ, ਇਹ ਆਪ ਚੱਲ ਕੇ ਨਹੀਂ ਆਉਦੀਆਂ, ਜੇ ਇਨ੍ਹਾਂ ਤੱਕ ਬੰਦਾ ਪਹੁੰਚ ਗਿਆ ਤਾਂ ਇਹ ਮਹਿਬੂਬ ਵਾਂਗ ਕਲਾਵੇ 'ਚ ਲੈ ਕੇ ਸਭੇ ਦੁੱਖ ਤੋੜ ਦਿੰਦੀਆਂ ਨੇ। ਮਨੁੱਖ ਦੀ ਫ਼ਿਤਰਤ ਹੈ ਕਿ ਉਹ ਸਦਾ ਖੁਸ਼ੀਆਂ ਦਾ ਸ਼ਿਕਾਰ ਲੋਚਦਾ ਹੈ, ਖੁਸ਼ੀਆਂ ਪੈਦਾ ਕਰਨੀਆਂ ਨਹੀਂ ਸਿੱਖਦਾ। ਜਦੋਂ ਖੁਸ਼ੀਆਂ ਸਹੇ ਵਾਂਗ ਹੱਥਾਂ 'ਚੋਂ ਨਿਕਲ ਜਾਂਦੀਆਂ ਹਨ ਤਾਂ ਫੇਰ ਉਹ ਨਿਰਾਸ਼ ਹੋ ਕੇ ਦੁੱਖਾਂ ਦੇ ਰੁੱਖ ਹੇਠ ਬੈਠ ਜਾਂਦਾ ਹੈ, ਜਿੱਥੇ ਸਿਰਫ਼ ਤੱਤੀਆਂ ਹਵਾਵਾਂ ਵਗਦੀਆਂ ਨੇ, ਆਸ ਦੇ ਬੁੱਲ੍ਹੇ ਉਸ ਤੋਂ ਪਛਾਣੇ ਹੀ ਨਹੀਂ ਜਾਂਦੇ। ਜੋ ਆਸ ਦੇ ਬੁੱਲ੍ਹਿਆਂ ਦੀ ਠੰਡਕ ਲੈ ਕੇ ਉੱਠ ਖਲੋਵੇ, ਉਹ ਮੰਜ਼ਲ 'ਤੇ ਜਾ ਲੱਗਦਾ ਹੈ, ਨਹੀਂ ਤਾਂ ਉੱਥੇ ਬੈਠਾ ਰੇਤ ਦਾ ਹਿੱਸਾ ਹੋ ਜਾਂਦਾ ਹੈ। ਨਿਰਾਸ਼ਾ ਸਾਥ ਛੱਡ ਸਕਦੀ ਹੈ। ਪਰ ਆਸ ਕਦੇ ਸਾਥ ਨਹੀਂ ਛੱਡਦੀ, ਬੱਸ ਇਹਦੇ ਨਾਲ ਸਾਂਝ ਪਾਉਣ ਦੀ ਲੋੜ ਹੈ। ਫਾਂਸੀ ਦੇ ਤਖਤੇ 'ਤੇ ਖੜ੍ਹਾ ਮੌਤ ਦਾ ਸਜ਼ਾ ਯਾਫ਼ਤਾ ਵੀ ਉਦੋਂ ਤੱਕ ਹਾਕਮ ਤੋਂ ਰਹਿਮ ਦੀ ਆਸ ਨਹੀਂ ਛੱਡਦਾ, ਜਦੋਂ ਤੱਕ ਰੱਸਾ ਖਿੱਚਿਆ ਨਹੀਂ ਜਾਂਦਾ। ਪਰ ਅਸੀਂ ਕਈ ਵਾਰ ਘੁੱਗ ਵੱਸਦੇ ਨਿੱਕੀ ਜਿਹੀ ਮੁਸਬੀਤ ਦੀ ਆਹਟ ਨਾਲ ਜੀਣ ਦੀ ਆਸ ਛੱਡ ਬੈਠਦੇ ਆਂ। ਗਲਤ ਹੁੰਦੇ ਆਂ ਅਸੀਂ, ਜੋ ਜੇਬ 'ਚ ਪਈ ਆਸ ਦੀ ਮਣੀ ਨੂੰ ਆਪਣੇ ਮੱਥੇ ਨਾਲ ਨਹੀਂ ਛੁਹਾਉਂਦੇ। ਆਸ ਦਾ ਰਿਸ਼ਤਾ ਆਤਮਾ ਨਾਲ ਹੈ ਤੇ ਆਤਮਾ ਦੀ ਪ੍ਰੇਰਣਾ ਹੀ ਜੀਣ ਦਾ ਮਕਸਦ ਬਣਦੀ ਹੈ। ਟੁੱਟ ਕੇ ਜੀਣਾ ਮੌਤ ਦੇ ਘੁੱਟ ਪੀਣਾ ਹੈ। ਨਿਰਾਸ਼ਾ ਖੜੋਤ ਪੈਦਾ ਕਰਦੀ ਹੈ ਤੇ ਆਸ ਉਸ ਵਹਿਣ ਨੂੰ ਜਨਮ ਦਿੰਦੀ ਹੈ, ਜਿਸ ਦੇ ਸਹਾਰੇ ਪੀੜਾਂ ਦੇ ਦਰਿਆ ਤਰੇ ਜਾ ਸਕਦੇ ਹਨ। ਫੁੱਟਪਾਥ 'ਤੇ ਬਸਰ ਕਰਨ ਵਾਲੇ ਇਸ ਆਸ ਨਾਲ ਜਿਉਂਦੇ ਹਨ ਕਿ ਉਨ੍ਹਾਂ ਦੀ ਔਲਾਦ ਹੋਵੇਗੀ, ਜੋ ਸੜਕ ਦੇ ਖੰਭਿਆਂ ਦੇ ਬਲਬਾਂ ਦੀ ਰੌਸ਼ਨੀ ਹੇਠ ਪੜ੍ਹਕੇ ਉਨ੍ਹਾਂ ਦਾ ਜੀਵਨ ਰੌਸ਼ਨਾ ਦੇਵੇਗੀ। ਔਰ, ਇਹੋ ਜਿਹੀਆਂ ਆਸਾਂ ਨੂੰ ਬੂਰ ਪੈਂਦਾ ਵੀ ਹੈ। ਉਨ੍ਹਾਂ ਲੋਕਾਂ ਦੀਆਂ ਮੱਲਾਂ ਨਾਲ ਇਤਿਹਾਸ ਮਾਣਮੱਤਾ ਹੋਇਆ ਪਿਆ ਹੈ, ਜਿਨ੍ਹਾਂ ਫੁੱਟਪਾਥ 'ਤੇ ਕੂੜੇ ਹੋਏ ਆਪਣੇ ਮਾਂ-ਪਿਉ ਨੂੰ ਮਹਿਲਾਂ ਦਾ ਸ਼ਿੰਗਾਰ ਬਣਾਇਆ ਹੈ। ਆਸ ਸੁਫ਼ਨਿਆਂ ਦੇ ਸਿਤਾਰਿਆਂ ਦੇ ਜਹਾਂ ਤੱਕ ਜਾਣ ਦਾ ਰਸਤਾ ਹੈ। ਇਸ 'ਤੇ ਚੱਲਣ ਵਾਲੇ ਖੁਸ਼ੀਆਂ ਨਾਲ ਸਰਾਬੋਰ ਰਹਿੰਦੇ

ਹਨ। ਇਸ ਦੁਨੀਆਂ 'ਤੇ ਉਨ੍ਹਾਂ ਜੁਝਾਰੂਆਂ ਦੀ ਕਮੀ ਨਹੀਂ, ਜਿਨ੍ਹਾਂ ਨੂੰ ਸਰੀਰ ਅਧੂਰਾ ਮਿਲਿਆ ਪਰ ਉਨ੍ਹਾਂ ਆਸ ਨੂੰ ਉੱਡਣ ਖਟੋਲਾ ਬਣਾ ਕੇ ਅਸਮਾਨ ਦੀ ਹਿੱਕ 'ਤੇ ਆਪਣਾ ਨਾਂਅ ਲਿਖਿਆ। ਆਸ ਨਾਲ ਹੀ ਪ੍ਰਦੇਸੀ ਪ੍ਰਦੇਸ ਕੱਟਦੇ ਨੇ ਕਿ ਇਕ ਦਿਨ ਪਿੰਡ ਨੂੰ ਮੁੜਾਂਗੇ ਤੇ ਟੇਕਾਂਗੇ ਮੱਥਾਂ ਵਤਨ ਦੀਆਂ ਪਾਕ ਬਰੂਹਾਂ 'ਤੇ, ਦੇਵਾਂਗੇ ਦਸਤਕ ਦਿਲਜਾਨੀਆਂ ਦੇ ਦਿਲਾਂ ਦੀਆਂ ਜੂਹਾਂ 'ਤੇ। ਨਿਰਾਸ਼ਾ ਦਿਲਾਂ ਨੂੰ ਰੋਗ ਲਾਉਂਦੀ ਏ ਤੇ ਆਸ ਮਰਜ਼ ਬਣਦੀ ਹੈ ਰੋਗਾਂ ਦੀ। ਜਦੋਂ ਜ਼ਖ਼ਮਾਂ ਦੀ ਚੀਸ ਅਸਿਹ ਹੋ ਜਾਂਦੀ ਆ ਤਾਂ ਆਸ ਦੀ ਲੋਰੀ ਅਰਾਮ ਬਖ਼ਸ਼ਦੀ ਹੈ। ਸੁੱਖ 'ਚ ਔਕਾਤ ਨਾ ਛੱਡੋ ਤੇ ਦੁੱਖ 'ਚ ਆਸ। ਪਰ ਅਸੀਂ ਕੀ ਕਰਦੇ ਆਂ, ਸੁੱਖ 'ਚ ਭੁੱਲ ਜਾਨੇ ਆਂ ਕਿ ਦੁੱਖ ਸ਼ਿਵਜੀ ਦੇ ਸੱਪ ਵਾਂਗ ਸਾਡੇ ਗਲ 'ਚ ਲਮਕ ਰਿਹਾ ਹੈ, ਕਦੇ ਵੀ ਡੰਗ ਮਾਰ ਸਕਦੈ। ਫਿਰ ਜਦੋਂ ਦੁੱਖ ਜਲਵਾਫਰੋਸ਼ ਹੁੰਦਾ ਹੈ ਤਾਂ ਸਾਡੇ ਕਦਮ ਲੜਖੜਾ ਜਾਂਦੇ ਨੇ। ਵਿਸਾਰੀ ਹੋਈ ਆਸ ਮੁੜ ਉਨ੍ਹਾਂ ਉਖੜੇ ਕਦਮਾਂ ਨੂੰ ਸੰਭਾਲਦੀ ਹੈ। ਆਸ ਲੰਙੜੇ ਹੋਏ ਚਾਵਾਂ ਲਈ ਫੌੜੀ ਬਣ ਜਾਂਦੀ ਹੈ। ਆਸ ਕਾਮਯਾਬੀਆਂ ਦੇ ਚੁਬਾਰੇ ਦੀ ਪੌੜੀ ਬਣ ਜਾਂਦੀ ਹੈ। ਆਸ ਦੀਵਿਆਂ ਦੇ ਲੋਅ ਵਰਗੀ ਏ, ਆਸ ਫੁੱਲਾਂ ਦੀ ਖੁਸ਼ਬੋ ਵਰਗੀ ਏ। ਆਸ ਅੱਖਰਾਂ ਵਰਗੀ ਆ, ਆਸ ਕੋਮਲ ਸੱਧਰਾਂ ਵਰਗੀ ਆ। ਇਹ ਉਹ ਦੌਲਤ ਹੈ, ਜਿਸ ਨਾਲ ਸਭ ਕੁਝ ਖਰੀਦਿਆ ਜਾ ਸਕਦਾ ਹੈ। ਪਰ ਇਸ ਨੂੰ ਖਰੀਦਣਾ ਅਸੰਭਵ ਹੈ। ਇਸ ਨੂੰ ਤਾਂ ਪੈਦਾ ਕੀਤਾ ਜਾਂਦਾ ਹੈ, ਰੂਹ ਦੇ ਤਲ 'ਤੇ, ਰਗ੍ਹਾਂ ਦੇ ਖ਼ੂਨ 'ਚ, ਸੋਚਾਂ ਦੇ ਪ੍ਰਵਾਹ 'ਚ। ਆਸਾਂ ਨੂੰ ਕਦੇ ਜ਼ਿੰਦਗੀ ਦੀ ਟਾਹਣੀ ਨਾਲੋਂ ਨਾ ਤੋੜਿਓ, ਨਹੀਂ ਤਾਂ ਕਦੇ ਮਿੱਠੇ ਫਲ ਨਹੀਂ ਜੇ ਲੱਗਣੇ। ਸਦਾ ਆਸ ਦੀਆਂ ਲਹਿਰਾਂ 'ਤੇ ਸਵਾਰ ਰਹੋ।

# ਜ਼ਿੰਦਗੀ ਦੇ ਮਹਿਲ 'ਚ, ਆਸਾਂ ਦੀ ਸ਼ਮ੍ਹਾਂ ਰੌਸ਼ਨ ਰਹੇ !

ਜ਼ਿੰਦਗੀ ਇਕ ਵਹਿਣ 'ਚ ਵਹੇ, ਇਹ ਨਹੀਂ ਹੋ ਸਕਦਾ। ਸਮਾਂ ਸਦਾ ਇੱਕੋ ਜਿਹਾ ਰਹੇ, ਇਹ ਵੀ ਨਹੀਂ ਹੋ ਸਕਦਾ। ਜਿਵੇਂ ਚਮਕਦਾ ਸੂਰਜ ਅਗਲੇ ਪਲ ਬੱਦਲਾਂ ਦੀ ਬੁੱਕਲ 'ਚ ਛਿਪ ਜਾਂਦਾ ਹੈ, ਓਵੇਂ ਖੁਸ਼ੀਆਂ ਦੀ ਚਾਸ਼ਨੀ 'ਚ ਗੋਤੇ ਖਾਂਦੀ ਜ਼ਿੰਦਗੀ ਨੂੰ ਅਚਨਚੇਤ ਦੁੱਖਾਂ ਦਾ ਘੇਰਾ ਆ ਪੈਂਦਾ ਹੈ। ਇਹ ਠੀਕ ਉਵੇਂ ਹੁੰਦਾ ਹੈ, ਜਿਵੇਂ ਬੇਲਿਆਂ 'ਚ ਚੁੰਗੀਆਂ ਭਰਦੇ ਮ੍ਰਿਗ ਨੂੰ ਕਿਸੇ ਸ਼ਿਕਾਰੀ ਦਾ ਤੀਰ ਆ ਲੱਗੇ। ਸੁੱਖਾਂ ਦੀ ਛਾਂ ਨਾਲ ਦੁੱਖਾਂ ਦੀ ਧੁੱਪ, ਇਹੀ ਜ਼ਿੰਦਗੀ ਦੀ ਵਿਲੱਖਣਤਾ ਹੈ, ਇਹੀ ਜ਼ਿੰਦਗੀ ਦਾ ਸਦੀਵੀਂ ਵਰਤਾਰਾ ਹੈ। ਵਕਤ ਇਨਸਾਨ ਤੋਂ ਇਮਤਿਹਾਨ ਨਾ ਲਵੇ ਇਹ ਸੰਭਵ ਹੀ ਨਹੀਂ ਕਿਉਂਕਿ ਹਰ ਕਦਮ ਚੰਗੇ ਦੀ ਮੰਜ਼ਲ 'ਤੇ ਪਹੁੰਚੇ ਅਜਿਹਾ ਨਹੀਂ ਹੋ ਸਕਦਾ। ਬੁਰਾ ਵੀ ਸਾਡੀ ਜ਼ਿੰਦਗੀ ਦਾ ਹਿੱਸਾ ਹੈ। ਪਰ ਇਨਸਾਨ ਦੀ ਫ਼ਿਤਰਤ ਹੈ ਕਿ ਉਸ ਨੂੰ ਪਤਾ ਵੀ ਹੁੰਦੈ ਕਿ ਬੁਰਾ ਹੋਣਾ ਹੈ ਪਰ ਉਹ ਇਸ ਲਈ ਕਦੇ ਖੁਦ ਨੂੰ ਤਿਆਰ ਨਹੀਂ ਕਰ ਪਾਉਂਦਾ। ਮੌਤ ਅਟੱਲ ਹੈ ਇਹ ਕੀਹਨੂੰ ਨਹੀਂ ਪਤਾ ਪਰ ਇਨਸਾਨ ਨੂੰ ਪਿਆਰ ਜ਼ਿੰਦਗੀ ਨਾਲ ਹੈ। ਉਹ ਜੀਣਾ ਚਾਹੁੰਦਾ ਹੈ ਪ੍ਰੰਤੂ ਮੌਤ ਤੋਂ ਡਰਦਾ ਹੈ, ਮੁਸ਼ਕਲਾਂ ਤੋਂ ਘਬਰਾਉਂਦਾ ਹੈ। ਜਦਕਿ ਸੱਚ ਇਹ ਹੈ ਕਿ ਅਸਲ ਜ਼ਿੰਦਗੀ ਇਮਤਿਹਾਨਾਂ 'ਚੋਂ ਪਾਸ ਹੋਣ 'ਤੇ ਮਿਲਦੀ ਹੈ। ਮਾੜੇ ਜਿਹੇ ਦੁੱਖ ਲੱਗੇ ਤੋਂ ਹਟਕੋਰੇ ਭਰਨ ਵਾਲੇ ਸਾਹ ਤਾਂ ਲੈ ਸਕਦੇ ਨੇ, ਜ਼ਿੰਦਗੀ ਦਾ ਲੁਤਫ਼ ਨਹੀਂ। ਬੁਰਾ ਦੌਰ ਪ੍ਰੀਖਿਆ ਦੀ ਤਰ੍ਹਾਂ ਹੁੰਦਾ ਹੈ। ਵਿਦਿਆਰਥੀ ਨੂੰ ਨੀਂਦਾਂ ਗੁਆਣੀਆਂ ਪੈਂਦੀਆਂ ਹਨ, ਖਾਣਾ-ਪੀਣਾ ਵਿਸਾਰਨਾ ਪੈਂਦਾ ਹੈ। ਪਰ ਜਦੋਂ ਨਤੀਜਾ ਆਉਂਦਾ ਹੈ, ਉਦੋਂ ਖੁਸ਼ੀਆਂ ਲੈ ਕੇ ਆਉਂਦਾ ਹੈ। ਪਰ ਜੋ ਇਮਤਿਹਾਨਾਂ ਦੀ ਘੜੀ 'ਚ ਢਹਿੰਦੀ ਕਲਾ ਦੇ ਖੂਹ 'ਚ ਪੈ ਗਿਆ, ਓਹ ਸਮਝੋ ਇਹਦੇ ਜੋਗਾ ਰਹਿ ਗਿਆ। ਇਸ ਖੂਹ 'ਚ ਬੰਦਾ ਡਿੱਗ ਤਾਂ ਇੱਕੋ ਛਾਲ ਨਾਲ ਪੈਂਦਾ ਹੈ ਪਰ ਉਸ ਤੋਂ ਨਿਕਲਿਆ ਸੌ ਛਾਲਾਂ ਨਾਲ ਵੀ ਨਹੀਂ ਜਾਂਦਾ। ਅੱਜ ਅਖ਼ਬਾਰਾਂ ਦੇ ਵਰਕੇ ਫੋਲ ਕੇ ਵੇਖੋ, ਹਰ ਪੰਨੇ 'ਤੇ ਪੱਖਿਆਂ ਨਾਲ ਲਟਕਦੀਆਂ ਲਾਸ਼ਾਂ ਨਜ਼ਰ ਪੈਂਦੀਆਂ ਹਨ। ਇਹ ਨਿਰਾਸ਼ਾਵਾਦੀ ਦੌਰ ਦੀ ਕਹਾਣੀ ਹੈ, ਇਹ ਢਹਿੰਦੀ ਕਲਾ ਦੀ ਨਿਸ਼ਾਨੀ ਹੈ। ਦੁੱਖ ਦੀ ਗੱਲ ਹੈ ਕਿ ਪੰਜਾਬੀ ਨੌਜੁਆਨ ਪੀੜੀ ਵੀ ਨਿਰਾਸ਼ਤਾ ਦਾ ਲੜ ਫੜ ਬੈਠੀ ਹੈ, ਜਦਕਿ ਪੰਜਾਬੀ ਤਾਂ ਭੀੜਾਂ 'ਚੋਂ ਜੰਮੇ ਆ। ਕੁਝ ਸਮਾਂ ਪਹਿਲਾਂ ਮੋਗਾ ਦੇ ਪਿੰਡ ਕਾਲੇਕੇ ਵਿੱਚ ਇੱਕ ਸੋਹਣਾ-ਸੁਨੱਖਾ ਨੌਜੁਆਨ ਏਸ ਲਈ ਦੁਨੀਆਂ ਤਿਆਗ ਗਿਆ ਕਿਉਂਕਿ ਵਿਦੇਸ਼ ਜਾਣ ਲਈ ਉਸ ਕੋਲ ਪੂੰਜੀ ਨਹੀਂ ਸੀ। ਹਜ਼ਾਰਾਂ-ਲੱਖਾਂ ਲੋਕ ਨੇ ਜਿੰਨ੍ਹਾਂ ਕੋਲ ਪਿੰਡ ਤੋਂ ਸ਼ਹਿਰ ਜਾਣ ਲਈ ਕਈ-ਕਈ ਦਿਨ ਕਰਾਇਆ ਨਹੀਂ ਹੁੰਦਾ ਪਰ ਇਹ ਲੋਕ ਫੇਰ ਵੀ ਮੁਸਕਰਾਉਂਦੇ ਨੇ। ਇਹੀ ਚੜ੍ਹਦੀ ਕਲਾ ਹੈ। ਖਿਜ਼ਾਵਾਂ 'ਚ ਬਹਾਰਾਂ ਦੀ ਆਸ ਜ਼ਿੰਦਗੀ ਨੂੰ ਜਜ਼ਬਾ ਦਿੰਦੀ ਹੈ। ਦੁੱਖਾਂ 'ਚ ਦਲੇਰੀ ਤਲਵਾਰ ਬਣਕੇ ਔਕੜਾਂ ਦਾ ਜਾਲ੍ਹਾ ਵੱਢਦੀ ਹੈ। ਇਨਸਾਨ ਨੂੰ ਦੋ ਚੀਜ਼ਾਂ ਦਾ ਝੋਰਾ ਰਹਿੰਦਾ ਹੈ, ਇਕ ਬੀਤੇ

'ਚ ਗੁਆਏ ਤੇ ਦੂਜਾ ਆਉਣ ਵਾਲੇ ਸਮੇਂ 'ਚ ਪਾਉਣ ਦਾ। ਪਰ ਕਮਾਲ ਦੀ ਗੱਲ ਹੈ ਕਿ ਦੋਵਾਂ 'ਤੇ ਇਨਸਾਨ ਦਾ ਕੋਈ ਜ਼ੋਰ ਨਹੀਂ। ਸਮੇਂ 'ਤੇ ਜ਼ੋਰ ਦੀ ਗੱਲ ਤਾਂ ਦੂਰ ਬੰਦੇ ਦਾ ਤਾਂ ਆਪਣੇ ਸਾਹ 'ਤੇ ਜ਼ੋਰ ਨਹੀਂ। ਇਨਸਾਨ ਹੱਥ ਹੈ, ਜ਼ਿੰਦਾਦਿਲੀ ਨਾਲ ਜੀਣਾ। ਇੱਕ ਕੈਦੀ ਨੂੰ ਪਤਾ ਹੁੰਦੈ ਕਿ ਵੀਹ ਸਾਲ ਉਹਨੇ ਜੇਲ੍ਹ 'ਚ ਰਹਿਣਾ ਹੈ ਪਰ ਫੇਰ ਵੀ ਉਹ ਮੁਸਕਰਾਉਂਦਾ ਹੈ। ਏਸ ਆਸ ਨਾਲ ਕਿ ਇੱਕ ਦਿਨ ਤਾਂ ਉਹ ਚੜ੍ਹੇਗਾ, ਜਦ ਡਿਊੜੀ ਦਾ ਬੂਹਾ ਖੁੱਲ੍ਹੇਗਾ ਤੇ ਇੱਕ ਨਵੀਂ ਦੁਨੀਆਂ ਵਿਛਾਉਣਾ ਬਣਕੇ ਉਸ ਦਾ ਸੁਆਗਤ ਕਰੇਗੀ। ਇੱਕ ਮਰੀਜ਼ ਏਸ ਉਮੀਦ ਦੀ ਗੋਲੀ ਖਾ ਕੇ ਸਾਲਾਂ ਤੱਕ ਮੰਜੇ 'ਤੇ ਲੜਦਾ ਹੈ ਕਿ ਇੱਕ ਦਿਨ ਉਹ ਸਿਹਤਯਾਬ ਹੋ ਕੇ ਜ਼ਿੰਦਗੀ ਦੀ ਪਟੜੀ 'ਤੇ ਦੌੜੇਗਾ। ਉਮੰਗਾਂ ਤਾਂ ਉਨ੍ਹਾਂ ਦੀਆਂ ਰਗਾਂ 'ਚ ਵੀ ਵਹਿੰਦੀਆਂ ਹਨ, ਜਿਨ੍ਹਾਂ ਦੀਆਂ ਲੱਤਾਂ-ਬਾਹਾਂ ਨਹੀਂ ਹੁੰਦੀਆਂ। ਅਸਲ 'ਚ ਉਤਸ਼ਾਹ ਦਾ ਮਰ ਜਾਣਾ, ਜ਼ਿੰਦਗੀ ਦਾ ਖੰਡਰ ਹੋ ਜਾਣਾ ਹੈ। ਜਦਕਿ ਜ਼ਿੰਦਗੀ ਦੇ ਮਹਿਲ 'ਚ ਆਸਾਂ ਦੀ ਸ਼ਮ੍ਹਾ ਹਰ ਹਾਲ ਰੌਸ਼ਨ ਰਹਿਣੀ ਚਾਹੀਦੀ ਹੈ। ਬੁਰਾ ਸਮਾਂ ਉਹ ਖੰਜ਼ਰ ਹੈ, ਜੋ ਆਪਣੇ ਦਿੱਤੇ ਜ਼ਖ਼ਮ ਆਪ ਹੀ ਭਰਕੇ ਜਾਂਦਾ ਹੈ। ਪਰ ਜੋ ਬੰਦੇ ਇਸ ਦੀ ਚੋਭ ਨਾਲ ਤ੍ਰਭਕ ਜਾਂਦੇ ਹਨ, ਉਹ ਆਪਣੇ ਮਨੋਰਥ ਤੋਂ ਥਿੜ੍ਹਕ ਜਾਂਦੇ ਨੇ। ਇਹ ਹੋ ਹੀ ਨਹੀਂ ਸਕਦਾ ਕਿ ਇਨਸਾਨ ਪੈਦਾ ਹੋਵੇ ਤੇ ਉਸ 'ਤੇ ਬੁਰਾ ਸਮਾਂ ਨਾ ਆਵੇ ਕਿਉਂਕਿ ਅਨਕੂਲ ਤੇ ਪ੍ਰਤੀਕੂਲ ਇਹ ਦੋਵੇਂ ਜ਼ਿੰਦਗੀ ਦੇ ਪੂਰਕ ਹਨ। ਅਨਕੂਲ ਸਮਾਂ ਸਾਨੂੰ ਜੇ ਸਕੂਨ ਦਿੰਦਾ ਹੈ ਤਾਂ ਪ੍ਰਤੀਕੂਲ ਸਬਕ। ਜਿਹੜੇ ਸੁੱਖਾਂ ਦੇ ਆਦੀ ਦੁੱਖਾਂ 'ਚ ਘਬਰਾ ਜਾਂਦੇ ਨੇ ਉਹ ਸ਼ਰਾਬੀ ਤਾਂ ਬਣ ਸਕਦੇ ਨੇ ਪਰ ਜ਼ਿੰਦਗੀ ਦੇ ਆਸ਼ਕ ਨਹੀਂ। ਇਮਤਿਹਾਨ ਅਕਲਾਂ ਨੂੰ ਪ੍ਰਪੱਕ ਕਰਦੇ ਨੇ। ਕੁਝ ਲੋਕ ਮੁਸ਼ਕਲ ਇਮਤਿਹਾਨਾਂ ਤੋਂ ਡਰਦੇ ਜਾਂ ਤਾਂ ਨਿਰਾਸ਼ ਹੋ ਜਾਂਦੇ ਹਨ ਜਾਂ ਇਨ੍ਹਾਂ ਤੋਂ ਬਚਣ ਲਈ ਸ਼ਾਰਟ ਕੱਟ ਅਖ਼ਤਿਆਰ ਕਰਦੇ ਹਨ। ਪਰ ਇਹ ਰਸਤੇ ਉਨ੍ਹਾਂ ਨੂੰ ਬਾਹਰ ਨਹੀਂ ਕੱਢਦੇ ਕਿਉਂਕਿ ਇਹ ਤਾਂ ਭੁੱਲ-ਭੁਲੱਈਆ ਹੈ। ਮੁਸ਼ਕਲ ਨਾਲ ਟਕਰਾਉਣ ਵਾਲੇ ਅਸਲੀ ਆਸ਼ਕ ਨੇ ਜ਼ਿੰਦਗੀ ਦੇ। ਉਹ ਭੀੜ ਪੈਣ 'ਤੇ ਸਹਾਰੇ ਨਹੀਂ ਲੱਭਦੇ ਬਲਕਿ ਖੁਦ 'ਚੋਂ ਇੱਕ ਹੌਸਲਾ ਪੈਦਾ ਕਰਦੇ ਹਨ, ਜੋ ਇਰਾਦਿਆਂ ਦੀ ਭੱਠੀ 'ਚ ਤਪ ਕੇ ਉਹ ਤਲਵਾਰ ਬਣ ਜਾਂਦਾ ਹੈ, ਜੋ ਮੁਸੀਬਤਾਂ ਨੂੰ ਖੰਡ-ਖੰਡ ਕਰ ਦਿੰਦਾ ਹੈ। ਜੋ ਲੋਕ ਮੁਸ਼ਕਲ 'ਚ ਰੋਣ ਲਈ ਮੋਢੇ ਲੱਭਦੇ ਹਨ, ਇਹ ਤਾਂ ਇਸ ਤਰ੍ਹਾਂ ਹੈ, ਜਿਵੇਂ ਜੰਗ ਦਾ ਸਮਾਂ ਕੋਈ ਫੌਜੀ ਮੁਜਰਾ ਵੇਖਣ 'ਤੇ ਗੁਆ ਦੇਵੇ। ਇਹ ਸੋਚ ਕੇ ਚੱਲੋ ਕਿ ਜੇ ਜੀਣਾ ਹੈ ਤਾਂ ਦੁੱਖਾਂ ਦੇ ਪਰਬਤ 'ਤੇ ਆਪਣੇ ਹੌਸਲੇ ਦਾ ਝੰਡਾ ਗੱਡਣਾ ਹੀ ਪਵੇਗਾ। ਦੁੱਖਾਂ ਨੂੰ ਕੰਡ ਦੇ ਕੇ ਜੇ ਖ਼ੁਦ ਨੂੰ ਖਤਮ ਵੀ ਕਰ ਗਏ ਤਾਂ ਮਰਿਆਂ ਤੋਂ ਬਾਅਦ ਵੀ ਲਾਹਨਤਾਂ ਪੈਣਗੀਆਂ। ਇਹ ਦੁਨੀਆਂਦਾਰੀ ਹੈ, ਇੱਥੇ ਡਿੱਗਦੇ ਨੂੰ ਸਹਾਰੇ ਨਹੀਂ, ਲਤਾੜੇ ਮਿਲਦੇ ਹਨ। ਆਪਣੇ ਦਮ 'ਤੇ ਜੀਣਾ, ਅਸਲ ਜੀਣਾ ਹੈ। ਇਹ ਜ਼ਿੰਦਗੀ ਜੀਣ ਲਈ, ਚੜ੍ਹਦੀ ਕਲਾ ਦਾ ਨਿਰੰਤਰ ਵਹਿਣ ਵਹਿੰਦਾ ਰਹਿਣਾ ਚਾਹੀਦਾ ਹੈ। ਚੜ੍ਹਦੀ ਕਲਾ ਚੱਪੂ ਹੈ, ਦੁੱਖਾਂ ਦਾ ਸਮੁੰਦਰ ਪਾਰ ਕਰਨ ਲਈ। ਚੜ੍ਹਦੀ ਕਲਾ ਬਾਜ਼ਾਰ 'ਚੋਂ

ਨਹੀਂ ਮਿਲਦੀ ਤੇ ਨਾ ਹੀ ਇਹਦਾ ਫਾਰਮੂਲਾ ਹਿਸਾਬ ਵਾਲਾ ਮਾਸਟਰ ਸਿਖਾਉਂਦਾ ਹੈ। ਇਹ ਇਕ ਸਲੀਕਾ ਹੈ, ਇਹ ਇੱਕ ਜਜ਼ਬਾ, ਇਹ ਇੱਕ ਅਦੁੱਤੀ ਸ਼ਕਤੀ ਹੈ। ਜਿਸ ਦਾ ਨਿਰਮਾਣ ਮਨੁੱਖ ਦੀ ਸੋਚ ਵਿੱਚੋਂ ਹੁੰਦਾ ਹੈ। ਇਹਦਾ ਜਨਮਦਾਤਾ ਤੇ ਪਾਲਣਹਾਰ ਮਨੁੱਖ ਆਪ ਹੈ। ਆਰਿਆਂ ਥੱਲੇ ਸ਼ਾਂਤਚਿੱਤ ਬਹਿ ਕੇ ਆਪਣੀ ਅਕੀਦੇ ਨੂੰ ਸਮਰਪਿਤ ਰਹਿਣ ਵਾਲੇ ਚੜ੍ਹਦੀ ਕਲਾ ਦੀ ਖੇਡ ਦੇ ਹੀ ਖਿਡਾਰੀ ਸਨ। ਆਸਮਾਨ 'ਚੋਂ ਫਰਿਸ਼ਤੇ ਨਹੀਂ ਆਉਂਦੇ, ਮੁਸੀਬਤ ਦੀਆਂ ਬੇੜੀਆਂ ਕੱਟਣ, ਇਹ ਆਰੀ ਮਨੁੱਖ ਦੇ ਅੰਦਰ ਹੀ ਹੈ। ਜੇ ਇਸ ਨੂੰ ਚੜ੍ਹਦੀ ਕਲਾ ਦੀ ਪੁੱਠ ਲੱਗ ਜਾਵੇ ਤਾਂ ਉਜਾੜਾਂ ਗੁਲਜ਼ਾਰਾਂ 'ਚ ਤਬਦੀਲ ਹੋ ਜਾਂਦੀਆਂ ਨੇ, ਹੰਝੂ ਹਾਸਿਆਂ 'ਚ ਬਦਲ ਜਾਂਦੇ ਨੇ, ਹਾਰਾਂ ਜਿੱਤਾਂ ਦਾ ਰੂਪ ਲੈ ਲੈਂਦੀਆਂ ਹਨ। ਚੜ੍ਹਦੀ ਕਲਾ ਇਨਸਾਨ ਨੂੰ ਪੂਰਨ ਇਨਸਾਨ ਬਨਾਉਣ 'ਚ ਸਹਾਈ ਹੁੰਦੀ ਹੈ। ਚੜ੍ਹਦੀ ਕਲਾ ਹਸਤੀ ਨੂੰ ਨਿਖਾਰਦੀ ਹੈ। ਚੜ੍ਹਦੀ ਕਲਾ ਹਰ ਜੰਗ ਦੀ ਜੇਤੂ ਹੈ। ਹਾਰ ਨਾ ਮੰਨੋ ਸਾਥੀਓ! ਨਿਰਾਸ਼ ਨਾ ਹੋਇਓ !! ਅੱਜ ਕੋਲ ਕੁਝ ਨਹੀਂ ਕੱਲ੍ਹ ਆਉਣ ਦੀ ਉਮੀਦ ਤਾਂ ਹੈ। ਜੇ ਸਮਰਪਣ ਕਰ ਦਿੱਤਾ ਤਾਂ ਹਾਰ ਜਾਓਗੇ। ਹਾਰ ਨਿਰਾਸ਼ਾ ਹੈ ਤੇ ਨਿਰਾਸ਼ਾ ਅੰਤ। ਅਸੀਂ ਜੁਝਾਰੂਆਂ ਦੀ ਅੰਸ਼ ਹਾਂ। ਹਾਰ ਮੰਨ ਕੇ ਅਸੀਂ ਲੀਖ ਨਹੀਂ ਲਾ ਸਕਦੇ। ਜਿੱਤ ਲਈ ਜੂਝਣਾ ਸਾਡਾ ਧਰਮ ਹੈ। ਲੜਾਈ 'ਚੋਂ ਹੀ ਜ਼ਿੰਦਗੀ ਨਿਕਲਦੀ ਹੈ ਤੇ ਲੜਾਈ 'ਚੋਂ ਹੀ ਮੌਤ। ਜੇ ਤੁਸੀਂ ਦੱਬ ਕੇ ਚੜ੍ਹਦੀ ਕਲਾ ਦਾ ਖੰਡਾ ਵਾਹੋਗੇ ਤਾਂ ਜ਼ਿੰਦਗੀ ਜਿੱਤ ਜਾਓਗੇ ਨਹੀਂ ਤਾਂ ਅੰਤ ਤੈਅ ਹੈ। ਏਸ ਲਈ ਸਿੱਖ ਲਓ ਮਿੱਤਰੋ ! ਸਦਾ ਚੜ੍ਹਦੀ ਕਲਾ ਵਿਚ ਰਹਿਣਾ।

# ਇੱਕ ਰਾਤ ਦਾ ਨਰਕ ਦਾ ਵੀਜ਼ਾ!

ਵੈਸੇ ਤਾਂ ਆਪਾਂ ਪਾਕਿਸਤਾਨ ਵਾਂਗ ਜਮਾਂਦਰੂ ਹੀ ਲੜਾਕੇ ਆਂ ਪਰ ਉਦੋਂ ਚੀਨ ਵਾਂਗ ਹੋਰ ਵੀ ਪੰਗੇਬਾਜ਼ ਹੋ ਜਾਈਦੈ ਜਦੋਂ ਕਿਤੇ ਮੁਫ਼ਤ ਦਾ ਤੇਰ੍ਹਵਾਂ ਰਤਨ ਲਬਾਂ ਨੂੰ ਛੂਹ ਜਾਵੇ। ਕੱਲ੍ਹ ਵੀ ਕਿਸਮਤ ਨੇ ਕਲਟੀ ਮਾਰੀ ਤੇ ਇਕ ਦੋਸਤ ਦਾ ਫ਼ੋਨ ਆ ਗਿਆ ਕਿ ਪੈਰ ਸਿਰ 'ਤੇ ਰੱਖ ਕੇ ਆਜਾ, ਬਾਹਰੋਂ ਆਈ ਸਕਾਚ ਤੇ ਵਿਸਕੀ ਬੋਤਲਾਂ 'ਚ ਬ੍ਰੇਕ ਡਾਂਸ ਕਰ ਰਹੀ ਹੈ। ਐਨੀ ਗੱਲ ਸੁਣ ਕੇ ਆਪਾਂ ਤਲੀਆਂ ਨੂੰ ਥੁੱਕ ਲਾਈ ਤੇ ਹਮਪਿਆਲਾ ਦੋਸਤ ਦੇ ਘਰ ਜਾ ਅੱਪੜੇ। ਕੁਝ ਦੇਰ ਦੀ ਗਪੌੜਗਿਰੀ ਤੋਂ ਬਾਅਦ ਅਸੀਂ ਦੋਵੇਂ ਬੋਤਲਾਂ 'ਤੇ ਇਉਂ ਟੁੱਟ ਪਏ, ਜਿਵੇਂ ਫਿਲਮਾਂ 'ਚ ਸ਼ਕਤੀ ਕਪੂਰ ਹੀਰੋਇਨਾਂ 'ਤੇ ਟੁੱਟ ਪੈਂਦਾ ਹੈ। ਦੇਰ ਰਾਤ ਤੱਕ ਜਾਮ ਖੜਕਾਉਣ ਤੋਂ ਬਾਅਦ ਅਸੀਂ ਵਿਦਾ ਲਈ ਤੇ ਘਰ ਨੂੰ ਟੁਰ ਪਏ। ਰਸਤੇ 'ਚ ਮੀਂਹ ਲਹਿ ਪਿਆ। ਅਸੀਂ ਨਵਾਬ ਬਣੇ ਆਟੋ ਵਾਲੇ ਨੂੰ ਆਦੇਸ਼ ਦਈ ਜਾ ਰਹੇ ਸੀ। ਕੁਝ ਸਮੇਂ ਦੇ ਸੁਹਾਣੇ ਸਫ਼ਰ ਤੋਂ ਬਾਅਦ ਅਸੀਂ ਘਰ ਆ ਪਹੁੰਚੇ। ਮੀਂਹ ਕਾਰਨ ਘਰ ਦੇ ਬਾਹਰ ਬਣੇ ਲਾਅਨ ਵਿਚ ਪਾਣੀ ਜਮ੍ਹਾ ਹੋ ਗਿਆ ਸੀ। ਬਾਹਰ ਭਿੱਜਣ ਦੇ ਮਾਰੇ ਅਸੀਂ ਇਕ ਦਾਅ ਖੇਡਿਆ। ਅਸੀਂ ਲਾਅਨ ਦੇ ਅੰਦਰਲੇ ਪਾਸਿਓਂ ਗੁਆਂਢੀ ਦੀ ਨਿੱਕੀ ਜਿਹੀ ਕੰਧ ਦੀ ਇੱਟ ਕੱਢਕੇ ਪਾਣੀ ਦਾ ਮੁਹਾਣ ਗੁਆਂਢੀ ਦੇ ਘਰ ਨੂੰ ਮੋੜ ਦਿੱਤਾ। ਸਾਡਾ ਇਹ ਦਾਅ ਉਸ ਵੇਲੇ ਪੁੱਠਾ ਪੈ ਗਿਆ ਜਦ ਸਾਡਾ ਗੁਆਂਢੀ ਮੋਤਾ ਰਾਮ ਉਰਫ਼ 'ਮੁਆਤਾ' ਵੀ ਸਾਡੇ ਵਾਲਾ ਦਾਅ ਖੇਡਣ ਲਈ ਉੱਠ ਪਿਆ। ਉਸ ਵੱਲੋਂ ਸਾਡੇ ਘਰ ਨੂੰ ਪਾਣੀ ਕੱਢਣ ਦੀ ਚਾਲ ਨੂੰ ਉਲਟੀ ਪਈ ਵੇਖ ਉਹਦੇ ਵਰ੍ਹਦੇ ਮੀਂਹ 'ਚ ਅੱਗ ਲੱਗ ਗਈ। ਉਸ ਨੇ ਸਾਨੂੰ ਲਲਕਾਰਿਆ "ਓਏ.... ਵਿਹਲੜਾਂ ਦੇ ਬਾਦਸ਼ਾਹ, ਓਏ.... ਝੂਠਾਂ ਦੇ ਪਾਤਸ਼ਾਹ, ਮੁਫ਼ਤ ਖਾਣੀਂ ਜ਼ਾਤ, ਤੂੰ ਮੇਰੇ ਘਰ ਨੂੰ ਪਾਣੀ ਕਿਉਂ ਕੱਢਿਆ, ਓਏ"?

ਇਸ 'ਤੇ ਆਪਣਾ ਵੀ ਪਾਰਾ ਕੋਠੇ ਚੜ੍ਹ ਗਿਆ ਤੇ ਆਪਾਂ ਵੀ ਹੰਕਾਰੀ ਤੀਵੀਂ ਵਾਂਗ ਕਿਹਾ "ਉਹ....ਜਹਾਜ਼ ਵਰਗੀ ਜ਼ੋਰੂ ਦੇ ਗੁਲਾਮ, ਜ਼ੁਬਾਨ ਨੂੰ ਲਗਾਮ ਦੇ, ਇਹ ਪਾਣੀ ਆਪਣੇ-ਆਪ ਏਧਰ ਨੂੰ ਵਹਿ ਤੁਰਿਆ"। ਉੱਤੋਂ ਮੈਂ ਤਿੰਨ-ਚਾਰ 'ਦੋ ਨੰਬਰੀ ਸ਼ਾਂਦੇ' ਵੀ ਦੇ ਦਿੱਤੇ।

ਇਨ੍ਹੇ ਨੂੰ ਮੁਵਾਤੇ ਦੀ ਬੁਲਡੋਜ਼ਰ ਬੀਵੀ ਵੀ ਬਾਹਰ ਆ ਗਈ। ਉਸ ਨੇ ਧਮਕੀ ਪੱਤਰ ਲਾਉਂਦਿਆਂ ਕਿਹਾ "ਵੇ..ਤੂੰ ਕਦੋਂ ਮੁਹੱਲੇ ਦੇ ਮਗਰੋਂ ਲਹੇਂਗਾ, ਕਿਉਂ ਤੂੰ ਸਾਡਾ ਲਹੂ ਪੀਤੈ"?

ਔਰਤ ਹੱਥੋਂ ਇੱਜ਼ਤ ਦਾ ਫਲੂਦਾ ਹੋਇਆ ਦੇਖ ਅਸੀਂ ਆਖ ਧਰਿਆ "ਕਿਉਂ ਮੈਂ ਤੇਰੇ ਵਾਂਗ, ਲੋਕਾਂ ਦੇ ਘਰੋਂ ਢੋਹ ਕੇ ਖਾਨੈਂ"?

ਮੁਵਾਤੇ ਦੀ ਬੀਵੀ ਨੇ ਹਥਿਆਰ ਸੁੱਟਦਿਆਂ ਕੋਲ ਚੁੱਪ ਖੜ੍ਹੇ ਆਪਣੇਂ ਪਤੀ ਦੇਵ ਦੀ ਵੱਖੀ 'ਚ ਹਥੌੜੇ ਵਰਗੇ ਹੱਥ ਦੀ ਹੁੱਝ ਮਾਰ ਕੇ ਆਖਿਆ "ਵੇ ਪਤੀ ਦੇ

ਰੂਪ 'ਚ ਪੁਤਲਿਆ, ਮੇਰਾ ਮੂੰਹ ਕੀ ਵੇਖੀ ਜਾਨੈ, ਥਾਣੇ ਫ਼ੋਨ ਕਰ, ਅਸੀਂ ਅੱਜ ਇਸ 'ਨਕਲੀ ਨਵਾਬ' ਨੂੰ ਬੰਦਾ ਬਣਾ ਕੇ ਛੱਡਾਂਗੇ"।

ਦਾਰੂ ਦੀ ਲੋਰ 'ਚ ਅਸੀਂ ਆਖ ਸੁਣਾਇਆ "ਬੁਲਾ ਜਿਹਨੂੰ ਵੀ ਬੁਲਾਉਂਣੈ, ਅਸੀਂ ਡਰਦੇ ਆਂ ਕਿਸੇ ਤੋਂ, ਨਾਲੇ ਸਿਪਾਹੀ ਥਾਣੇਦਾਰ ਤਾਂ ਅਸੀਂ ਚੁਟਕੀ 'ਚ ਬਦਲਾ ਦਈਏ, ਆਖਰ 'ਬਾਬੇ' ਦੇ ਹਲਕੇ ਦੇ ਬਸ਼ਿੰਦੇ ਆਂ, ਕੋਈ ਮਖੌਲ ਥੋੜ੍ਹੀ ਐ"।

ਅਸੀਂ ਤਾਂ ਥੁੱਕ ਨਾਲ ਲੈਂਟਰ ਲਾ ਰਹੇ ਸੀ। ਸਾਨੂੰ ਕੀ ਪਤਾ ਸੀ ਕਿ ਉੱਧਰ ਮੁਵਾਤੇ ਦੇ ਮੋਬਾਇਲ ਰਾਹੀਂ ਥਾਣੇਦਾਰ ਜਲੌਰ ਸਿੰਘ ਜਾਲਮ ਸਾਡੀਆਂ ਗਿੱਦੜਭੱਬਕੀਆਂ ਨੂੰ ਲਾਈਵ ਸੁਣ ਰਿਹਾ ਹੈ।

ਲਓ ਜੀ, ਅਗਲੇ ਹੀ ਪਲ ਜਿਪਸੀ ਬੂਹੇ 'ਤੇ ਆਣ ਖੜ੍ਹੀ ਹੋਈ।

ਮੀਂਹ 'ਚ ਭਖਿਆ ਸਾਡੇ ਜੰਗ ਦਾ ਮੈਦਾਨ ਸਾਡੇ ਕਾਂਬੇ ਨਾਲ ਸ਼ੀਤ ਹੋ ਗਿਆ। ਥਾਣੇਦਾਰ ਨੇ ਬੂਹੇ 'ਤੇ ਡੰਡਾ ਮਾਰ ਕੇ ਆਖਿਆ "ਤੈਨੂੰ ਕੀ ਅਹੁਰ ਆ, ਓਏ"?

ਅਸਾਂ ਆਖਿਆ "ਜਨਾਬ ਇਹ ਮੀਆਂ-ਬੀਵੀ ਮੈਨੂੰ ਗਾਲ੍ਹਾਂ ਕੱਢ ਰਹੇ ਨੇ"।

ਥਾਣੇਦਾਰ ਨੇ ਕਚੀਚੀ ਲੈ ਕੇ ਆਖਿਆ "ਚੁੱਪ ਕਰ ਓਏ ਬਦਤਮੀਜ਼, ਗਾਲ੍ਹਾਂ ਕੌਣ ਕੱਢ ਰਿਹਾ ਸੀ, ਮੈਂ ਫੋਨ 'ਤੇ ਸਭ ਸੁਣ ਲਿਆ, ਤੇਰੇ 'ਤੇ ਤਾਂ ਚਾਰ ਕੇਸ ਬਣਦੇ ਆ, ਪਹਿਲਾ ਦਾਰੂ ਪੀ ਕੇ ਖਰੂਦ ਕਰਨ ਦਾ, ਦੂਜਾ ਪੁਲਸ ਨੂੰ ਧਮਕਾਉਣ ਦਾ, ਤੀਜਾ ਕਿਸੇ ਦੀ ਹੱਤਕ ਦਾ ਤੇ ਚੌਥਾ ਅਸੀਂ ਆਪ ਈ ਤਿਆਰ ਕਰਲਾਂਗੇ"।

ਸਾਡੇ ਤਾਂ ਪਸੀਨੇ ਛੁੱਟ ਗਏ। ਥਾਣੇਦਾਰ ਨੇ ਡੰਡੇ ਨਾਲ ਸਾਨੂੰ ਜਿਪਸੀ 'ਚ ਬੈਠਣ ਦਾ ਇਸ਼ਾਰਾ ਕੀਤਾ। ਅਸੀਂ ਕੰਬਦੇ ਪੈਰਾਂ ਨਾਲ ਜਿਪਸੀ 'ਚ ਚੜ੍ਹ ਕੇ ਬਹਿ ਗਏ।

ਅਗਲੇ ਕੁਝ ਮਿੰਟਾਂ 'ਚ ਜ਼ਿਪਸੀ ਥਾਣੇ ਪਹੁੰਚ ਗਈ। ਸਾਨੂੰ ਜਿਪਸੀ 'ਚ ਉਤਾਰ ਕੇ ਹਵਾਲਾਤ ਨੂੰ ਇੰਝ ਤੋਰ ਦਿੱਤਾ ਗਿਆ, ਜਿਵੇਂ ਬੱਕਰੇ ਦਾ ਮਾਲਕ ਪੈਸੇ ਲੈ ਕੇ ਬੱਕਰੇ ਨੂੰ ਕਸਾਈ ਦੇ ਨਾਲ ਤੋਰ ਦਿੰਦਾ ਹੈ।

ਹਵਾਲਾਤ 'ਚ ਵੜ੍ਹਦਿਆਂ ਹੀ ਸਾਡਾ ਸਵਾਗਤ ਇਕ ਚਮਗਿੱਦੜ ਨੇ ਮੂੰਹ 'ਤੇ ਵੱਜ ਕੇ ਕੀਤਾ।

ਅਸੀਂ ਇਕ ਖੂੰਜੇ 'ਚ ਲੱਗ ਬੈਠ ਗਏ। ਅੰਗਰੇਜ਼ਾਂ ਵੇਲੇ ਦੀ ਜੇਲ੍ਹ ਦਾ ਡਾਇਲਾਗ ਤਾਂ ਸੁਣਿਆਂ ਸੀ ਅੱਜ ਦਰਸ਼ਨ ਵੀ ਕਰ ਲਏ। ਉੱਤੋਂ ਹਵਾਲਾਤ ਦੀ ਛੱਤ 'ਚੋਂ ਪਾਣੀ ਏਧਾਂ ਚੋਅ ਰਿਹਾ ਸੀ ਜਿੱਧਾਂ ਬਠਿੰਡਾ ਚੌਂਕ ਦਾ ਟੁੱਟਾ ਜਿਹਾ ਫੁਹਾਰਾ ਚੱਲਦਾ ਹੋਵੇ ਤੇ ਥੱਲੇ ਮੱਛਰ ਸਾਡੇ ਨਾਲ ਕਬੱਡੀ ਖੇਡ ਰਹੇ ਸਨ। ਦਾਰੂ ਦਾ ਨਸ਼ਾ ਕਾਫ਼ੂਰ ਹੋ ਚੁੱਕਾ ਸੀ।

ਕੁਝ ਦੇਰ ਦੀ ਚੁੱਪ ਉਪਰੰਤ ਹੋਮਰਗਾਰਡ ਸੰਤਰੀ ਨੇ ਖੱਚਰਾ ਜਿਹਾ ਹਾਸਾ ਹੱਸਦਿਆਂ ਕਿਹਾ "ਮੱਲਾ ! ਜੇ ਰਾਤ ਕੱਟਣੀ ਐ ਤਾਂ ਮੂੰਹ ਕਰਾਰਾ ਕਰਲਾ, ਨਹੀਂ ਤਾਂ ਸਾਰੀ ਰਾਤ ਕੰਬੀਂ ਜਾਏਂਗਾ, ਮੈਂ ਅੱਧਾ ਖੰਬਾਂ ਲੈ ਆਉਂਣੈ, ਦੋਵੇਂ ਰਲ ਕੇ ਖਿਚਲਾਂਗੇ, ਸਵੇਰੇ ਜਾਣ ਲੱਗਾ ਫੁੱਟੀਆਂ ਦੇ ਜਾਈਂ"।

ਸਾਨੂੰ ਇਹ ਸਕੀਮ ਜੰਮ ਗਈ ਤੇ ਅਸੀਂ ਹਾਂ 'ਚ ਸਿਰ ਹਿਲਾ ਦਿੱਤਾ। ਹੋਮਗਾਰਡ ਬੇਰੰਗ ਚਿੱਠੀ ਵਾਂਗ ਪਰਤ ਆਇਆ। ਉਸ ਨੇ ਸੀਖਾਂ ਥਾਣੀਂ ਮੋਟਾ ਜਿਹਾ ਪੈੱਗ ਪਾ ਕੇ ਗਲਾਸ ਫੜਾ ਦਿੱਤਾ। ਜੋ ਅਸੀਂ ਸੰਜੀਵਨੀ ਸਮਝ ਕੇ ਇਕੋ ਸਾਹ ਨਾਲ ਖਿੱਚ ਗਿਆ। ਪਲਾਂ 'ਚ ਦਾਰੂ ਨੇ ਮੁੜ ਤਰਾਰੇ ਬੰਨ ਦਿੱਤੇ। ਰੂਹ ਖਿਲ ਗਈ। ਇੰਝ ਜਾਪਣ ਲੱਗ ਪਿਆ ਜਿਵੇਂ ਅਸੀਂ ਰਾਜ ਕੁਮਾਰ ਹੋਈਏ ਤੇ ਹਵਾਲਾਤ ਸਾਡਾ ਰਾਜ ਮਹਿਲ।

ਏਨੇ ਨੂੰ ਇਕ ਹੌਲਦਾਰ ਆ ਕੇ ਹਵਾਲਾਤ ਦੇ ਮੂਹਰੇ ਰੁੱਕ ਗਿਆ। ਉਹ ਸ਼ਾਇਦ ਨਾਕੇ ਤੋਂ ਆਇਆ ਸੀ। ਉਸ ਨੇ ਸ਼ਾਹੀ ਅੰਦਾਜ਼ 'ਚ ਰੋਅਬ ਝਾੜਿਆ "ਉੱਠ ਓਏ....ਇੱਥੇ ਭੂਆ ਦੇ ਪੁੱਤ ਦੇ ਨਸ਼ੋਏ 'ਤੇ ਆਇਐਂ, ਕਾਹਦੇ 'ਚ ਆਇਐਂ ਤੂੰ"?

ਅਸਾਂ ਨਿਮਰਤਾ ਨਾਲ ਕਿਹਾ "ਹਜ਼ੂਰ! ਜਿਪਸੀ 'ਚ ਆਏ ਆਂ"।

ਏਨਾਂ ਸੁਣ ਕੇ ਉਸ ਨੇ ਪੈਰ ਧਰਤੀ 'ਤੇ ਮਾਰ ਕੇ ਕਿਹਾ "ਓਏ ਲੰਡਰਾ ਜਿਹਾ, ਪੁਲਸ ਨਾਲ ਮਜ਼ਾਕ ਕਰਦਾ ਏਂ ਤੂੰ ? ਤੈਨੂੰ ਬਾਹਰ ਕੱਢ ਕੇ ਜੁੱਤੀ ਬੜੀ ਵਾਊਂਗਾ ਈ, ਮੈਂ ਕੇਸ ਪੁੱਛਣ ਡਿਆਂ ਏ, ਇਹ ਆਵਦੀਆਂ ਰੋੜ੍ਹੀ ਜਾਂਦੈ, ਵੱਡਾ ਖੱਬੀ ਖਾਨ"।

ਅਸੀਂ ਤ੍ਰਬਕ ਗਏ ਤੇ ਨਾਲ ਹੀ ਦੱਸ ਦਿੱਤਾ ਕਿ ਸਾਡੇ ਏਥੇ ਆਉਂਣੇ ਪੰਜਾਬ-ਹਰਿਆਣਾ ਵਾਂਗ ਪਾਣੀ ਦੇ ਮੁੱਦੇ 'ਤੇ ਹੋਏ ਹਨ।

ਉਹ ਚਲਾ ਗਿਆ ਤੇ ਅਸੀਂ ਕੰਧ ਨਾਲ ਲੱਗ ਕੇ ਦਾਰੂ ਦੀ ਖ਼ੁਮਾਰੀ ਨੂੰ ਨੀਂਦ 'ਚ ਤਬਦੀਲ ਕਰਨ ਲੱਗ ਪਏ। ਏਨੇ ਨੂੰ ਇਕ ਥਾਣੇਦਾਰ ਆ ਗਿਆ। ਆ ਕੇ ਉਸ ਨੇ ਗ਼ਰਜਵੇਂ ਸੁਰ 'ਚ ਸਵਾਲ ਕੀਤਾ "ਉਹ ਕੁੰਭਰਕਨ ਦੇ ਆਖਰੀ ਵਾਰਸ, ਕੀ ਨਾਂਅ ਐ ਤੇਰਾ ਤੇ ਕੰਮ ਕੀ ਕਰਨੈ"?

ਅਸੀਂ ਜਵਾਬ ਦਿੱਤਾ "ਜੀ ਸਾਡਾ ਨਾਂਅ ਸੰਮੀ ਸ਼ਰੀਫ ਹੈ ਤੇ ਅਸੀਂ ਇਕ ਲੇਖਕ ਹਾਂ"

ਉਸ ਨੇ ਮੁੜ ਸਵਾਲ ਕੀਤਾ "ਉਹ ਮੈਂ ਪੁੱਛਿਐ, ਕੰਮ ਕੀ ਕਰਦਾ ਏਂ"?

ਅਸੀਂ ਮੁੜ ਵਿਚਾਰੇ ਜਿਹੇ ਬਣ ਕੇ ਕਿਹਾ "ਜਨਾਬ , ਅਸੀਂ ਰਚਨਾਵਾਂ ਲਿਖਦੇ ਆਂ"

ਏਨਾ ਸੁਣ ਕੇ, ਉਸ ਨੇ ਇਹ ਕਹਿ ਕੇ ਜਾਣ 'ਚ ਭਲਾਈ ਸਮਝੀ ਕਿ "ਕਰ ਲਓ ਘਿਉ ਨੂੰ ਭਾਂਡਾ, ਨੰਗਾਂ ਦਾ ਨੰਗ ਪ੍ਰਾਹੁਣਾ, ਏਹਦੇ ਤੋਂ ਕੀ ਡੋਕੇ ਲੈ ਲਓਗੇ"?

ਕੁਝ ਦੇਰ ਅੱਖ ਲੱਗੀ ਤਾਂ ਇਕ ਧਾਕੜ ਜਿਹਾ ਚੂਹਾ ਸਾਡੇ ਸਰੀਰ ਦਾ ਜਾਇਜ਼ਾ ਲੈਂਦਾ ਹੋਇਆ ਪਹੁਚੋਂ ਤੱਕ ਜਾ ਅੱਪੜਿਆ ਚੰਗੇ ਭਾਗੀਂ ਅੱਖ ਖੁੱਲ੍ਹ ਗਈ ਨਹੀਂ ਤਾਂ ਚੂਹੇ ਨੇ ਪਤਾ ਨਹੀਂ ਕੀ ਗੁਲ ਖਿਲਾ ਦੇਂਣੇ ਸਨ।

ਅਸੀਂ ਸੂਰਜ ਦੇਵਤਾ ਨੂੰ ਜਲਦੀ ਦਰਸ਼ਨ ਦੇਣ ਦੀ ਅਰਦਾਸ ਕਰ ਰਹੇ ਸਾਂ ਤੇ ਉਹ ਸੀ ਕਿ ਪ੍ਰਗਟ ਹੋਣ ਦਾ ਨਾਂਅ ਨਹੀਂ ਸੀ ਲੈ ਰਿਹਾ। ਆਖਰ ਦਿਨ ਚੜ੍ਹਿਆ ਤੇ ਦਿਲ ਨੂੰ ਕੁਝ ਹੌਸਲਾ ਹੋਇਆ। ਲਾਂਗਰੀ ਚਾਹ ਦੇ ਬਹਾਨੇ ਗੰਘਲ ਪਾਣੀ ਦੇ ਗਿਆ। ਸਮਝ ਨਾ ਆਵੇ ਕਿ ਇਸ ਨੂੰ ਪੀਏ ਜਾਂ ਇਸ ਨਾਲ ਮੂੰਹ ਧੋਈਏ ?

ਏਨੇ ਨੂੰ ਥਾਣੇ ਦਾ ਜਮਾਂਦਾਰ ਆ ਗਿਆ। ਹਵਾਲਾਤ ਦੇ ਬੂਹੇ ਅੱਗੇ ਆ ਕੇ ਮੈਨੂੰ ਪੁੱਛਿਆ "ਓਏ ਸਟੇਨ ਚਲਾਏਂਗਾ ਜਾਂ ਜਿਪਸੀ"?

ਅਸਾਂ ਉੱਤਰ ਦਿੱਤਾ "ਭਾਜੀ ! ਲੇਖਕ ਆਦਮੀ ਆਂ ਗਾਂਧੀਗਿਰੀ ਦੇ ਪੁਜਾਰੀ, ਸਟੇਨ ਤਾਂ ਕਦੇ ਨਹੀਂ ਚਲਾਈ ਹਾਂ, ਜਿਪਸੀ ਚਲਾ ਲਵਾਂਗਾ"।

ਉਸ ਨੇ ਸੰਤਰੀ ਨੂੰ ਇਸ਼ਾਰਾ ਕੀਤਾ ਤੇ ਸਾਨੂੰ ਬਾਹਰ ਕੱਢ ਦਿੱਤਾ ਗਿਆ। ਸਾਡੀ ਤਾਂ ਹੋਸ਼ ਉਸ ਵੇਲੇ ਪੈਂਚਰ ਹੋ ਗਈ ਜਦੋਂ ਸਾਨੂੰ ਬੋਰੀ ਅੱਗੇ ਬੱਝੇ ਡੰਡੇ ਨੂੰ ਹੱਥ 'ਚ ਫੜਾਉਂਦਿਆਂ ਕਿਹਾ " ਲੈ ਸਾਂਭ ਸਟੇਅਰਿੰਗ"।

ਅਸੀਂ ਥਾਣੇ ਦੇ ਬਰਾਂਡੇ 'ਚ ਅੱਗੇ-ਅੱਗੇ ਬੋਰੀ ਖਿੱਚ ਰਹੇ ਸੀ ਤੇ ਜਮਾਂਦਾਰ ਉੱਤੇ ਪਾਣੀ ਪਾ ਰਿਹਾ ਸੀ। ਅਸੀਂ ਉਸ ਨੂੰ ਇਕ ਸਵਾਲ ਕੀਤਾ "ਜਿਪਸੀ ਤਾਂ ਅਸੀਂ ਸਿੱਖ ਲਈ, ਇਹ ਵੀ ਦੱਸ ਦਿਉ ਮਾਂਰਾਜ ਕਿ ਸਟੇਨ ਕਿਹਨੂੰ ਕਹਿੰਦੇ ਨੇ"?

ਉਸ ਨੇ ਪੀਲੇ ਜਿਹੇ ਦੰਦ ਕੱਢ ਕੇ ਇਕ ਝਾੜੂ ਮਾਰ ਰਹੇ ਹਵਾਲਾਤੀ ਵੱਲ ਇਸ਼ਾਰਾ ਕਰ ਕੇ ਕਿਹਾ "ਜਿਸ ਨਾਲ ਉਹ ਥਾਣੇ ਦਾ ਵਿਹੜਾ ਲਿਸ਼ਕਾ ਰਿਹਾ ਹੈ, ਉਸ ਨੂੰ ਸਟੇਨ ਕਹਿੰਦੇ ਨੇ"।

ਅਸੀਂ ਝਾੜੂ ਦੀ ਨਵੇਕਲੀ ਪਰਿਭਾਸ਼ਾ ਸੁਣ ਕੇ ਦੰਗ ਸੀ ਤੇ ਮਨ 'ਚ ਇਨ੍ਹਾਂ ਚੀਜ਼ਾਂ ਤੋਂ ਛੁਟਕਾਰਾ ਪਾਉਣ ਦੀ ਚਾਹਤ 'ਚ ਰੱਬ ਨੂੰ ਯਾਦ ਕਰ ਰਹੇ ਸੀ। ਇਹ ਗੱਲ ਵੱਖਰੀ ਹੈ ਕਿ ਅੱਜ ਤੱਕ ਅਸੀਂ ਨਾਸਤਿਕ ਸੀ ਪਰ ਜਾਨ ਫਸੀ ਵੇਖ ਅਸਾਂ ਰੱਬ ਨਾਲ ਯਾਰੀ ਪਾਉਣ 'ਚ ਹੀ ਭਲਾਈ ਸਮਝੀ।

ਸਾਡੀ ਜਾਨ 'ਚ ਜਾਨ ਉਦੋਂ ਆਈ ਜਦ ਸਾਡਾ ਜਿਗਰੀ ਯਾਰ ਘੋਗਾ ਸਾਨੂੰ ਆਉਂਦਾ ਦਿਖਿਆ। ਅਸੀਂ ਉਸ ਨੂੰ ਦੂਰੋਂ ਹੀ ਹੱਥ ਜੋੜ ਦਿੱਤੇ ਕਿ ਸਾਡੀ ਇੱਥੋਂ ਖਲਾਸੀ ਕਰਵਾ ਦਿਉ। ਉਸ ਨੇ ਨੇੜੇ ਆ ਕੇ ਦੱਸਿਆ ਕਿ ਮੈਂ ਮੋਤਾ ਰਾਮ ਤੇ ਉਸ ਦੀ ਘਰਵਾਲੀ ਤੋਂ ਤੇਰੇ ਖਿਲਾਫ਼ ਸ਼ਕਾਇਤ ਵਾਪਸ ਕਰਵਾ ਦਿੱਤੀ ਹੈ। ਵੱਡੇ ਥਾਣੇਦਾਰ ਨੇ ਚੇਤਾਵਨੀ ਦੇ ਕੇ ਤੇਰੀ ਰਿਹਾਈ ਦੇ ਹੁਕਮ ਦਿੱਤੇ ਹਨ, ਚੱਲ ਖਿੱਚ ਲੈ ਤਿਆਰੀ।

ਘੋਗੇ ਨੇ ਸੰਤਰੀ ਨਾਲ ਥਾਣੇਦਾਰ ਦੀ ਗੱਲ ਕਰਵਾਈ ਤੇ ਮੈਨੂੰ ਇਸ਼ਾਰਾ ਕਰ ਦਿੱਤਾ ਕਿ ਚੱਲ ਚੱਲੀਏ। ਅਸੀਂ ਬਾਹਰ ਨਿਕਲਣ ਲੱਗੇ ਤਾਂ ਸੰਤਰੀ ਨੇ ਇੰਝ ਰਾਹ ਰੋਕ ਲਿਆ ਜਿਵੇਂ ਲਾੜੇ ਦੇ ਰਾਹ 'ਚ ਸਾਲੀਆਂ ਦਾ ਨਾਕਾ ਲੱਗਿਆ ਹੋਵੇ। ਉਸ

ਨੇ ਰਾਤ ਵਾਲੇ ਪੈੱਗ ਤੇ ਖਲਾਸੀ ਦਾ ਬਿੱਲ ਪੰਜ ਸੌ ਬਣਾ ਕੇ ਸਾਨੂੰ ਭਰਨ ਦਾ ਫ਼ੁਰਮਾਣ ਜ਼ਾਰੀ ਕਰ ਦਿੱਤਾ। ਘੋਗੇ ਨੇ ਤਿੰਨ ਸੌ ਦੇ ਕੇ ਖਹਿੜਾ ਛੁਡਾਇਆ। ਗੇਟ ਤੋਂ ਬਾਹਰ ਨਿਕਲਣ ਲੱਗੇ ਸਾਂ ਕਿ ਆਟੇ ਨਾਲ ਲਿੱਬੜੇ ਲਾਂਗਰੀ ਨੇ ਘੇਰ ਲਿਆ। ਉਸ ਨੇ ਬੋਲ੍ਹਾ ਛੱਡਿਆ ਕਿ ਰੋਟੀ ਦੇ ਤਿੰਨ ਸੌ ਰੁਪੈ ਦਿਉ। ਅਸਾਂ ਆਖਿਆ ਭਲਿਆ ਮਾਣਸਾ ਅਸਾਂ ਤੇ ਰੋਟੀ ਖਾਧੀ ਕੋਈ ਨਹੀਂ ਤਾਂ ਉਸ ਨੇ ਮੋੜਵਾਂ ਜਵਾਬ ਦਿੱਤਾ ਕਿ "ਤੂੰ ਤਾਂ ਨਹੀਂ ਖਾਧੀ, ਅਸੀਂ ਤਾਂ ਖਾਣੀ ਐ"?

ਅਸੀਂ ਘੋਗੇ ਨੂੰ ਇਸ਼ਾਰਾ ਕੀਤਾ ਕਿ ਇਸ ਦਾ ਮੱਥਾ ਵੀ ਡੰਮ ਦੇ। ਅਸੀਂ ਉਸ ਨੂੰ ਪੈਸੇ ਦੇ ਕੇ ਥਾਣਿਓਂ ਬਾਹਰ ਆ ਨਿਕਲੇ। ਅਸੀਂ ਝੁਕ ਕੇ ਥਾਣੇ ਨੂੰ ਮੱਥਾ ਟੇਕਿਆ ਤੇ ਇੱਥੇ ਕਦੇ ਨਾ ਆਉਣ ਦੀ ਵਚਨਬੱਧਤਾ ਦਹੁਰਾ ਕੇ ਸਾਰੀ ਉਮਰ ਲਈ ਚੰਦਰੀ ਸ਼ਰਾਬ ਨੂੰ ਤਿਆਗ ਦਿੱਤਾ, ਜਿਸ ਨੇ ਸਾਨੂੰ ਧਰਤੀ ਦੇ ਨਰਕ ਦੀ ਸੈਰ ਕਰਵਾਈ ਸੀ।

# ਅੰਗਿਆਰਾਂ 'ਤੇ ਚੱਲ ਕੇ ਫ਼ੌਲਾਦ ਬਣੀ ਜ਼ਿੰਦਗੀ!

ਮੈਂ ਗ਼ਰੀਬੀ ਦੀ ਪਰਿਭਾਸ਼ਾ ਤੋਂ ਉਦੋਂ ਤੱਕ ਅਨਜਾਣ ਸੀ, ਜਦੋਂ ਤੱਕ ਇਸ ਦਾ ਪਰਛਾਵਾਂ ਮੇਰੇ ਪਿੰਡੇ 'ਤੇ ਨਾ ਪਿਆ। ਕਬੱਡੀ ਖੇਡਦਿਆਂ ਤੇ ਕਾਲਜ 'ਚ ਪੜ੍ਹਦਿਆਂ ਐਸਾ 'ਨਸ਼ੀਲੀ' ਰਾਹ 'ਤੇ ਤੁਰਿਆ ਕਿ ਗੁਨਾਹਾਂ ਦੇ ਸ਼ਹਿਰ ਪਹੁੰਚ ਗਿਆ। ਗੱਲ 2000 ਦੀ ਹੈ, ਵੱਖ-ਵੱਖ ਅਦਾਲਤਾਂ ਵੱਲੋਂ ਮੈਨੂੰ ਕਈ ਕੇਸਾਂ 'ਚ ਭਗੌੜਾ ਕਰਾਰ ਦੇ ਦਿੱਤਾ ਗਿਆ। ਘਰ ਰੋਜ਼ ਪੁਲਸ ਆਉਂਦੀ ਤੇ ਮੇਰੇ ਬਾਪੂ ਨੂੰ ਧਮਕਾ ਜਾਂਦੀ ਕਿ ਜਾਂ ਤਾਂ ਮੁੰਡਾ ਪੇਸ਼ ਕਰਦੇ ਜਾਂ ਆਪਣਾ ਡੰਡੀ-ਡੋਰਾ ਜੇਲ੍ਹ ਲਈ ਤਿਆਰ ਕਰ 'ਲਾ। ਪਰ ਮੈਂ ਇਸ ਸਭ ਤੋਂ ਬੇਫ਼ਿਕਰ ਨਸ਼ੇ ਦੇ ਦਰਿਆ 'ਚ ਗੋਤੇ ਖਾਂਦਾ ਰਹਿੰਦਾ। ਮੈਂ ਰਾਤ ਨੂੰ ਘਰ ਆਉਂਦਾ ਤੇ ਚੰਗੇਰ 'ਚ ਪਈਆਂ ਰੋਟੀਆਂ ਨਾਲ ਦੁਸ਼ਮਣੀ ਕੱਢ ਕੇ ਕੋਠੇ 'ਤੇ ਚੜ੍ਹ ਕੇ ਸੌਂ ਜਾਂਦਾ ਤੇ ਫੇਰ ਸਵੇਰੇ ਹੀ ਨਿਕਲ ਜਾਂਦਾ 'ਕਾਲੀਆਂ' ਰਾਹਾਂ 'ਤੇ। ਕੋਈ ਚਾਰਾ ਨਾ ਚੱਲਦਾ ਵੇਖ ਕੇ ਤੇ ਪੁਲਸ ਦੀ ਆਏ ਦਿਨ ਦੀ ਜ਼ਲਾਲਤ ਤੋਂ ਤੰਗ ਆ ਕੇ ਮੇਰੇ ਬਾਪੂ ਨੇ ਮੈਨੂੰ ਆਪ ਹੀ ਫੜਾਉਣ ਦਾ ਮਨ ਬਣਾ ਲਿਆ। ਮੈਨੂੰ ਬਾਪੂ ਦੇ ਦਿਲ ਦੀ ਗੱਲ ਦਾ ਪਤਾ ਲੱਗ ਗਿਆ। ਮੈਂ ਹੱਥ ਨਾ ਆਉਣ ਦਾ ਫੈਸਲਾ ਕਰ ਲਿਆ। ਮੈਨੂੰ ਇਹ ਡਰ ਸੀ ਕਿ ਜੇ ਜੇਲ੍ਹ ਗਿਆ ਤਾਂ ਨਸ਼ੇ ਦੀ ਤੋੜ ਮੈਨੂੰ ਮਾਰ ਦੇਵੇਗੀ। ਮੈਂ ਘਰੋਂ ਭੱਜ ਨਿਕਲਿਆ। ਮੈਂ ਆਪਣਾ ਇਲਾਕਾ ਹੀ ਛੱਡ ਗਿਆ। ਮੈਂ ਪੰਜਾਬ ਦੇ ਵੱਖ-ਵੱਖ ਸ਼ਹਿਰਾਂ 'ਚ ਏਧਰ-ਓਧਰ ਭਟਕਣ ਲੱਗਾ। ਜਿਹੜੇ ਯਾਰ ਕੋਲ ਜਾਂਦਾ ਪਹਿਲੀ ਗੱਲ ਤਾਂ ਓਹਦੇ ਘਰਦੇ ਮਿਲਾਉਂਦੇ ਹੀ ਨਾ, ਜੇ ਕੋਈ ਮਿਲ ਵੀ ਜਾਂਦਾ ਤਾਂ ਉਹ ਸਿੱਧੇ ਮੂੰਹ ਗੱਲ ਈ ਨਾ ਕਰਦਾ। ਮੈਂ ਭਟਕਦਾ ਰਿਹਾ। ਇਹ ਭਟਕਣ ਅੰਤਹੀਣ ਹੋ ਗਈ। ਹਰ ਦਰਵਾਜ਼ਾ ਮੇਰੇ ਲਈ ਬੰਦ ਸੀ, ਮਨੁੱਖੀ ਵੀ ਤੇ ਕਿਸਮਤੀ ਵੀ। ਮਹੀਨਾ ਹੋ ਗਿਆ ਸੀ ਮੈਨੂੰ ਪੰਜਾਬ 'ਚ ਹੀ ਪ੍ਰਦੇਸੀ ਹੋਏ ਨੂੰ। ਫੇਰ ਇੱਕ ਦਿਨ ਪੈਰ 'ਚ ਪਾਈ ਚੱਪਲ ਵੀ ਟੁੱਟ ਗਈ। ਚੱਪਲ ਲੈਣ ਜੋਗੇ ਪੈਸੇ ਨਹੀਂ ਸਨ, ਕਿਉਂਕਿ ਨਸ਼ੇ ਦੀ ਪੂਰਤੀ, ਰੋਟੀ ਦੇ ਖਰਚੇ, ਬੱਸਾਂ ਦੇ ਕਿਰਾਏ ਨੇ ਜੇਬ ਹੂੰਝ ਲਈ ਸੀ। ਚੱਪਲ ਮੁਰੰਮਤ ਕਰਵਾਉਣ ਜੋਗੇ ਵੀ ਪੈਸੇ ਨਾ ਬਚੇ। ਮੰਡੀ ਗਿੱਦੜਬਾਹਾ 'ਚ ਇੱਕ ਨਵੇਂ-ਨਕੋਰ ਟਰੈਕਟਰ ਦੇ ਅਗਲੇ ਹਿੱਸੇ 'ਤੇ ਮੈਂ ਇੱਕ ਚੱਪਲ ਟੰਗੀ ਵੇਖੀ। ਸ਼ਾਇਦ, ਇਹ ਨਜ਼ਰ ਲੱਗਣ ਤੋਂ ਸੀ। ਪਰ ਉਸ ਦੀ ਜ਼ਰੂਰਤ ਟਰੈਕਟਰ ਨਾਲੋਂ ਜ਼ਿਆਦਾ ਮੈਨੂੰ ਸੀ ਕਿਉਂਕਿ ਮੇਰੀ ਤਕਦੀਰ ਨੂੰ ਨਜ਼ਰ ਤਾਂ ਬਾਰਵ੍ਹੀਂ 'ਚ ਪੜ੍ਹਦਿਆਂ ਹੀ ਲੱਗ ਗਈ ਸੀ। ਮੇਰੇ ਖ਼ਿਆਲ 'ਚ ਲੋਹੇ ਨਾਲ ਬੰਨ੍ਹੀਆਂ ਜਾਣ ਵਾਲੀਆਂ ਪਰਾਂਦੀਆਂ ਦੀ ਲੋੜ ਗੁੱਤਾਂ ਨੂੰ ਹੁੰਦੀ ਹੈ ਤੇ ਨਜ਼ਰ ਲੱਗਣ ਦੇ ਨਾਂਅ ਤੋਂ ਵਾਹਨਾਂ ਨਾਲ ਬੰਨੇ ਛਿੱਤਰਾਂ ਦੀ ਜ਼ਰੂਰਤ ਨੰਗੇ ਪੈਰਾਂ ਨੂੰ। ਮੈਂ ਟਰੈਕਟਰ ਵਾਲਿਆਂ ਦੀ ਤਾੜ ਰੱਖੀ। ਸਰਦੀ ਵਾਹਵਾ ਸੀ ਤੇ ਦਿਨ ਥੋੜਾ ਨਿੱਖਰਿਆ। ਉਹ ਇੱਕ ਅਹਾਤੇ ਨੂੰ ਹੋ ਤੁਰੇ। ਮੈਂ ਸਮਝ ਗਿਆ ਕਿ ਮਾਹੌਲ ਜਸ਼ਨ ਦਾ ਹੈ ਪਰ ਅਸਲੀ ਜਸ਼ਨ ਤਾਂ ਮੇਰੇ ਪੈਰ ਮਨਾ ਰਹੇ ਸਨ ਜੋ ਏਨੀ ਸਰਦੀ 'ਚ

ਵੀ ਨੰਗੇ ਸੀ। ਮੈਂ ਅੱਖ ਬਚਾ ਕੇ ਚੱਪਲ ਖਿੱਚ ਲਈ ਤੇ ਕਾਹਲੀ ਨਾਲ ਇਓਂ ਤੁਰ ਨਿਕਲਿਆ ਜਿਵੇਂ ਮੈਂ ਕਿਸੇ ਬੈਂਕ ਦਾ ਸਟਰਾਂਗ ਰੂਮ ਖੋਲ੍ਹ ਕੇ ਕਰੋੜਾਂ ਰੁਪਿਆ ਬੁੱਕਲ 'ਚ ਕਰ ਲਿਆ ਹੋਵੇ। ਅੱਗੇ ਜਾ ਕੇ ਮੈਂ ਲਿਫਾਫੇ 'ਚ ਪਾਈ ਦੂਜੀ ਚੱਪਲ ਕੱਢ ਕੇ ਪਹਿਨ ਲਈ। ਇੱਕ ਖਾਕੀ ਤੇ ਇੱਕ ਨੀਲੀ ਚੱਪਲ ਇੰਜ ਲੱਗ ਰਹੀ ਸੀ ਜਿਵੇਂ ਕਿਸੇ ਬੰਦੇ ਦੀ ਇੱਕ ਕਾਲੀ ਅੱਖ ਕੱਢ ਕੇ ਨੀਲੀ ਫਿੱਟ ਕਰ ਦਿੱਤੀ ਹੋਵੇ। ਇਹ ਚੱਪਲਾਂ ਪੂਰੇ ਵੀਹ ਦਿਨ ਚੱਲੀਆਂ। ਇਨ੍ਹਾਂ ਦਾ ਸਾਥ ਉਦੋਂ ਛੁੱਟਿਆ ਜਦੋਂ ਇੱਕ ਯਾਰ ਦੇ ਛੋਟੇ ਭਰਾ ਨੇ ਮੇਰੀ ਹਾਲਤ 'ਤੇ ਤਰਸ ਖਾ ਕੇ ਮੈਨੂੰ 'ਐਕਸ਼ਨ' ਦੇ ਬੂਟ ਦੇ ਦਿੱਤੇ। ਪਰ ਇਹ ਪੈਰਾਂ ਦੀ ਮੁਸ਼ਕਲ ਦਾ ਹੱਲ ਸੀ ਮੇਰੀ ਮੁਸੀਬਤ ਦਾ ਨਹੀਂ। ਮੇਰੀ ਭਟਕਣ ਜਾਰੀ ਸੀ। ਮੇਰੀ ਆਪਣੀ ਹੀ ਵਿੱਢੀ ਹੋਈ ਸਮੇਂ ਨਾਲ ਜੰਗ ਹਾਲੇ ਨਿਰਣਾਹੀਣ ਸੀ। ਮੇਰੀ ਜ਼ਿੰਦਗੀ ਦੀ ਬੇੜੀ ਹਾਲੇ ਪੱਤਣਾਂ ਤੋਂ ਐਨੀ ਦੂਰੀ ਸੀ ਜਿੰਨੀ ਦੂਰ ਇੱਕ ਲਾਸ਼ ਤੋਂ ਜ਼ਿੰਦਗੀ ਹੁੰਦੀ ਹੈ। ਮੈਂ ਦਿਨ 'ਚ ਕੁਝ ਪੈਸਿਆਂ ਦਾ ਜੁਗਾੜ ਕਰਦਾ, ਜੁਗਾੜ ਵੀ ਕੀ ਆਮ ਸ਼ਬਦਾਂ 'ਚ ਕਹਾਂ ਤਾਂ 'ਖੈਰ੍ਹਾਤ' ਮੰਗਦਾ। ਇਨ੍ਹਾਂ ਪੈਸਿਆਂ ਨਾਲ ਨਾਲੇ ਢਿੱਡ ਨੂੰ ਝੁਲਕਾ ਦਿੰਦਾ ਤੇ ਨਾਲੇ ਲਹੂ ਨੂੰ 'ਗੇੜਾ'। ਦੋ ਮਹੀਨੇ ਬੀਤ ਗਏ। ਅਖੀਰਲਾ ਮਹੀਨਾ ਮੈਂ ਗਿੱਦੜਬਾਹਾ ਅਤੇ ਕੋਟਭਾਈ ਇਲਾਕੇ 'ਚ ਬਿਤਾਇਆ। ਕੋਟਭਾਈ ਦੇ ਨੇੜਲੇ ਪਿੰਡਾਂ ਦੇ ਦੋਸਤਾਂ ਨੇ ਮੈਨੂੰ ਕਈ ਦਿਨ ਝੱਲੀ ਰੱਖਿਆ। ਇੱਕ ਦਿਨ ਮੈਨੂੰ ਮੇਰੇ ਸ਼ਹਿਰ ਦਾ ਹੇਜ ਟੁੰਬ ਗਿਆ। ਇਹ ਆਪਣਾ ਸ਼ਹਿਰ ਵੀ ਅਜੀਬ ਬਲ੍ਹਾ ਹੈ। ਬੰਦਾ ਕਿਤੇ ਵੀ ਕਿਸੇ ਵੀ ਹਾਲ 'ਚ ਜੀਵੇ ਇਹ ਖਿੱਚ ਜ਼ਰੂਰ ਪਾਉਂਦਾ ਹੈ। ਚਾਹੇ ਆਪਣੇ ਸ਼ਹਿਰ ਨੇ ਕਿੰਨੇ ਵੀ ਨਾਸੂਰ ਦਿੱਤੇ ਹੋਣ ਪਰ ਦੂਰ ਹੋਣ 'ਤੇ ਇਸ ਦੀ ਯਾਦ ਮਾਸ਼ੂਕ ਦੀ ਬੁੱਕਲ ਵਰਗੀ ਲੱਗਦੀ ਹੈ। ਮੈਂ ਗਿੱਦੜਬਾਹਾ ਤੋਂ ਇੱਕ ਟਰੱਕ 'ਤੇ ਚੜ੍ਹ ਕੇ ਮਲੋਟ ਆ ਗਿਆ। ਰਾਤ ਸਟੇਸ਼ਨ 'ਤੇ ਪੈ ਗਿਆ। ਇਹ ਸਟੇਸ਼ਨ ਮੇਰੇ ਲਈ ਮੇਰਾ ਦੀਵਾਨ-ਏ-ਖਾਸ ਹੁੰਦਾ ਸੀ। ਜਦੋਂ ਵੀ ਕਿਤੇ ਟਿਕਾਣਾ ਨਾ ਮਿਲਣਾ, ਇਸ ਦੇ ਬੈਂਚ ਮੇਰੇ ਸੁਆਗਤ 'ਚ ਆਪਣੀਆਂ ਬਾਹਾਂ ਖੋਲ੍ਹ ਦਿੰਦੇ। ਮੈਂ ਸੌਂ ਕੇ ਜਦ ਸਵੇਰੇ ਉੱਠਿਆ ਤਾਂ ਸੋਚਿਆ ਪਿੰਡ ਜਾਇਆ ਜਾਵੇ। ਮਾਂ ਦੀ ਬੁੱਕਲ 'ਚ ਜਾ ਕੇ ਦੋ ਘੜੀ ਰੋਇਆ ਜਾਵੇ। ਇਹ ਸੋਚਦਾ ਹੋਇਆ ਸਟੇਸ਼ਨ ਦੇ ਨਜ਼ਦੀਕ ਇੰਦਰਾ ਰੋਡ 'ਤੇ ਆ ਗਿਆ। ਜਿੱਥੋਂ ਪਿੰਡ ਨੂੰ ਬੱਸਾਂ ਤੇ ਟੈਂਪੂ ਚੱਲਦੇ ਸਨ। ਇਹ ਓਹੀ ਇੰਦਰਾਂ ਰੋਡ ਸੀ, ਜਿੱਥੋਂ ਮੈਂ ਕਦੇ ਹਫ਼ਤਾ ਲਿਆ ਕਰਦਾ ਸੀ। ਮੈਨੂੰ ਭੁੱਖ ਕਹਿਰਾਂ ਦੀ ਲੱਗੀ ਹੋਈ ਸੀ। ਦੋ ਦਿਨ ਹੋ ਗਏ ਸੀ ਰੋਟੀ ਖਾਧੀ ਨੂੰ। ਆਂਦਰਾਂ ਕੋਲ ਹੁਣ ਜਰਾਂਦ ਨਹੀਂ ਸੀ ਹੋ ਰਹੀ ਕਿ ਪਿੰਡ ਪਹੁੰਚ ਲਿਆ ਜਾਵੇ। ਮੈਂ ਕੋਈ ਬਣਤ ਬਣਾਉਣ ਲੱਗਾ। ਮਾਹਣੀ ਖੇੜੇ ਵਾਲੇ ਅੱਡੇ ਕੋਲ ਇੱਕ ਪੰਡਤ (ਜਿਸ ਦੀ ਹੁਣ ਮੌਤ ਹੋ ਚੁੱਕੀ ਹੈ) ਟਿੱਕੀ-ਪਕੌੜਿਆਂ ਦੀ ਰੇਹੜੀ ਲਾਉਂਦਾ ਸੀ। ਮੇਰੀ ਗਰਾਰੀ ਟਿੱਕੀ 'ਤੇ ਫੱਸ ਗਈ । ਭੁੱਖ ਟਿੱਕੀ ਨੂੰ ਬਦਹਾਲ ਹੋਈ ਪੁਕਾਰ ਰਹੀ ਸੀ। ਮੈਂ ਟਿੱਕੀ ਖਾਣ ਦਾ ਫੈਸਲਾ ਕੀਤਾ। ਪਰ ਲੈਂਦਾ ਕਾਹਦੇ ਨਾਲ ? ਮੇਰੇ ਕੋਲ ਤਾਂ ਕੁਝ ਵੀ ਨਹੀਂ ਸੀ। ਸੋਚਿਆ ਜੇ ਉਧਾਰ ਮੰਗੀ ਪੰਡਤ ਨੇ ਦੇਣੀ ਨਹੀਂ। ਇਸ ਲਈ

ਮੈਂ ਫੈਸਲਾ ਕੀਤਾ ਕਿਉਂ ਨਾ ਟਿੱਕੀ ਚੁੱਕ ਕੇ ਭੱਜਿਆ ਜਾਵੇ। ਮੈਂ ਲੋਈ ਦਾ ਮੜ੍ਹਾਸਾ ਮਾਰ ਲਿਆ ਤਾਂ ਕਿ ਕਿਸੇ ਨੂੰ ਮੇਰੀ ਸਿਆਣ ਨਾ ਆਵੇ। ਮੈਂ ਰੇਹੜੀ ਦੇ ਪਿੱਛੇ ਲੱਗੇ ਨਲਕੇ ਤੋਂ ਪਾਣੀ ਪੀਤਾ ਤੇ ਫੇਰ ਅੱਖ ਦੇ ਫੋਰ ਨਾਲ ਟਿੱਕੀ ਚੁੱਕੀ ਤੇ ਦੌੜ ਲਾਹ ਦਿੱਤੀ। ਪਰ ਲੇਖ ਇੱਥੇ ਵੀ ਹਾਰ ਗਏ। ਭੱਜਦਿਆਂ ਮੇਰਾ ਪੈਰ ਚਿੱਕੜ ਤੋਂ ਤਿਲਕ ਗਿਆ ਤੇ ਮੈਂ ਅੜ ਕੇ ਡਿੱਗ ਪਿਆ। ਮੇਰਾ ਮੜ੍ਹਾਸਾ ਖੁੱਲ੍ਹ ਗਿਆ। ਪੰਡਤ ਕੋਲ ਆਇਆ। ਉਸ ਨੇ ਮੈਨੂੰ ਸਿਆਣ ਲਿਆ। ਉਹ ਸਾਰੀ ਕਹਾਣੀ ਸਮਝ ਚੁੱਕਾ ਸੀ ਕਿਉਂਕਿ ਉਹ ਮੇਰੀ ਜ਼ਿੰਦਗੀ ਦੀ ਉਥਲ-ਪੁਥਲ ਤੋਂ ਚੰਗੀ ਤਰ੍ਹਾਂ ਜਾਣੂ ਸੀ। ਪੰਡਤ ਮੇਰੇ ਡਿੱਗੇ ਵੱਲ ਹੱਥ ਵਧਾ ਕੇ ਆਖਣ ਲੱਗਾ "ਹੇ ਮਾਂਟੀ ਤੂ ? ਪਾਗਲ ਕੇ ਕਰਨ ਲਾਗਰਿਆਂ ਤੂ ? ਆ ਮੇਰੇ ਬੇਟੇ ਮੈਂ ਖਲਾਵਾਂ ਤਨੇ।" ਮੈਂ ਸ਼ਰਮਿੰਦਾ ਸੀ ਕਿਉਂਕਿ ਗਰੀਬੀ ਨੇ ਮੇਰੇ ਤੋਂ ਪਹਿਲਾਂ ਟੁੱਟੀ ਚੱਪਲ ਦੀ ਚੋਰੀ ਕਰਵਾਈ ਤੇ ਫੇਰ ਟਿੱਕੀ ਦੀ। ਨਹੀਂ ਤਾਂ ਮੈਂ ਚੋਰੀ ਕਦੇ ਨਹੀਂ ਸੀ ਕੀਤੀ। ਮੈਨੂੰ ਪੰਡਤ ਨੇ ਸੱਤ-ਅੱਠ ਟਿੱਕੀਆਂ ਖੁਆਈਆਂ। ਮੈਂ ਪਿੰਡ ਆ ਗਿਆ। ਮੈਂ ਕੋਰਟ 'ਚ ਸਰੈਂਡਰ ਕਰ ਦਿੱਤਾ। ਜੇਲ੍ਹ 'ਚ ਗਿਆ। ਇਹ ਆਉਣੀ-ਜਾਣੀ 2007 ਤੱਕ ਲੱਗੀ ਰਹੀ। ਫੇਰ ਅਚਾਨਕ ਮੈਨੂੰ ਪੜ੍ਹਨ ਦੀ ਚੇਟਕ ਲੱਗ ਗਈ ਜੋ ਲੇਖਣੀ ਕਲਾ 'ਚ ਤਬਦੀਲ ਹੋ ਗਈ। ਮੈਂ ਨਸ਼ੇ ਤੇ ਗੁਨਾਹ ਦੀ ਦਲਦਲ 'ਚੋਂ ਬਾਹਰ ਆ ਗਿਆ। ਅੱਜ ਮੈਂ ਖੁਸ਼ਹਾਲ ਜ਼ਿੰਦਗੀ ਜੀਅ ਰਿਹਾ ਹਾਂ। ਪਰ ਮੈਂ ਆਪਣੇ ਅਤੀਤ ਨੂੰ ਅੱਜ ਵੀ ਨਹੀਂ ਭੁੱਲਿਆ। ਬੀਤੇ ਨੇ ਮੇਰੇ ਤੋਂ ਮੇਰਾ ਬਹੁਤ ਕੁਝ ਖੋਹ ਲਿਆ ਪਰ ਇਸ ਨੇ ਮੈਨੂੰ ਦਿੱਤਾ ਵੀ ਬਹੁਤ ਕੁਝ। ਗਰੀਬੀ ਦੇ ਮਾਅਨੇ ਵੀ ਇਸ ਨੇ ਹੀ ਸਮਝਾਏ ਤੇ ਗਰੀਬੀ ਦੂਰ ਕਰਨ ਲਈ ਲੜਨ ਲਈ ਵੀ ਅਤੀਤ ਨੇ ਪ੍ਰੇਰਿਆ। ਹਾਲਾਤਾਂ ਨੇ ਮੈਨੂੰ ਸਿਖਾ ਦਿੱਤਾ ਕਿ ਮੁਫ਼ਲਸੀ ਬੁਰੀ ਜ਼ਰੂਰ ਹੈ ਪਰ ਅਜੇਤੂ ਨਹੀਂ, ਸਮਾਂ ਬਲਵਾਨ ਜ਼ਰੂਰ ਹੈ ਪਰ ਨਾ-ਪਰਵਰਤਨਸ਼ੀਲ ਨਹੀਂ, ਜ਼ਿੰਦਗੀ ਜੀਣੀ ਔਖੀ ਜ਼ਰੂਰ ਹੈ ਪਰ ਅਸੰਭਵ ਨਹੀਂ।

## ਸਾਨੂੰ ਦਿਓ ਵਧਾਈਆਂ, ਸਾਡੇ ਪਿੰਡ ਬਾਬਾ ਜੀ ਆਏ !

ਵੈਸੇ ਤਾਂ ਸਾਡੇ ਪਿੰਡ ਨਿੱਤ ਹੀ ਗ਼ਾਡਰ ਘਟਨਾਵਾਂ ਘਟਿਤ ਹੁੰਦੀਆਂ ਰਹਿੰਦੀਆਂ ਹਨ। ਕਦੇ ਤਾਈ ਨਿਹਾਲੀ ਆਪਣੀਆਂ 'ਝੁੱਗਾ-ਪੱਟ ਨੀਤੀਆਂ' ਨਾਲ ਕੱਦੂ ਕੀਆਂ ਬੁੜੀਆਂ ਨੂੰ ਜੁੱਤੀਓ-ਜੁੱਤੀ ਕਰਵਾ ਆਉਂਦੀ ਹੈ ਤੇ ਕਦੇ ਮੰਨਾ ਢੀਠ ਕੰਧ ਟੱਪ ਕੇ ਫੀਨੇ ਕੇ ਜਾਗਰ ਕੀ ਕਾੜ੍ਹਨੀ 'ਚੋਂ ਦੁੱਧ 'ਤੇ ਹੱਥ ਸਾਫ਼ ਕਰ ਜਾਂਦਾ ਹੈ। ਕਦੇ ਘੀਚਰ ਕਾ ਫਾਨਾ ਸੱਤਵੀ 'ਚੋਂ ਫ਼ੇਲ ਹੋਣ ਦਾ ਰਿਕਾਰਡ ਕਾਇਮ ਕਰ ਦਿੰਦਾ ਹੈ ਤੇ ਕਦੇ ਲੌਹਰੀ ਅਮਲੀ ਝੋਲ੍ਹੇ ਦੇ ਭੁਲੇਖੇ ਕੱਛਾ ਮੋਢੇ 'ਤੇ ਲਟਕਾ ਕੇ ਸ਼ਹਿਰ ਗੇੜਾ ਦੇ ਆਉਂਦਾ ਹੈ। ਪਰ ਅੱਜ ਸਾਡੇ ਪਿੰਡ ਇਕ ਵਚਿੱਤਰ ਹੀ ਘਟਨਾ ਘਟ ਗਈ। ਪਿੰਡ ਦੇ ਚੜ੍ਹਦੇ ਪਾਸੇ ਭੰਮੀਰੀ ਦੇ ਖੇਤਾਂ ਨਾਲ ਲੱਗਦੀ ਝੀਰੀ ਦੇ ਅਗਲੇ ਪਾਸੇ ਖਾਲ੍ਹੀ ਪਈ ਜਗ੍ਹਾ 'ਚ ਇਕ ਬਾਬੇ ਨੇ ਆਣ ਡੇਰਾ ਲਾਇਆ ਹੈ।

ਮੀਲਾਂ ਜੁੱਤੀਆ ਘਸਾ ਕੇ ਮਹਾਂਪੁਰਸ਼ਾਂ ਦੇ ਦਰਸ਼ਨਾਂ ਨੂੰ ਜਾਣ ਵਾਲਿਆਂ ਦੇ ਘਰ ਤਾਂ, ਅੱਜ ਨਰਾਇਣ ਆਪ ਹੀ ਬਹੁੜ ਪਏ। ਬਾਬਾ ਜੀ ਦੇ ਉਤਾਰੇ ਦੀ ਖ਼ਬਰ ਪਿੰਡ 'ਚ ਐਦਾਂ ਫ਼ੈਲ ਗਈ ਜਿੱਦਾਂ ਉਬਾਮੇ ਦੇ ਘਰ ਮੁੰਡਾ ਹੋਇਆ ਹੋਵੇ। ਅੱਜ ਸਕੂਲਾਂ ਦੀਆਂ ਕਿਤਾਬਾਂ ਵਾਲੀ ਖ਼ਬਰ ਨਾਲੋਂ ਜ਼ਿਆਦਾ ਚਰਚਾ, ਬਾਬੇ ਦੇ ਆਉਣ ਦੀ ਹੋ ਰਹੀ ਸੀ। ਅਸਲ 'ਚ ਬਾਬਾ ਜੀ ਦੇ ਨਾਂ ਦਾ ਹਾਰਨ ਤਾਂ ਪਿੰਡ 'ਚ ਉਸ ਦਿਨ ਦਾ ਵੱਜ ਰਿਹਾ ਹੈ, ਜਿਸ ਦਿਨ ਦੀ ਬਾਬੇ ਦੀ ਮੇਹਰ ਸਦਕਾ ਦਿਆਲ ਕੇ ਘੋਗੇ ਨੂੰ ਪੈਟਰੋਲ ਪੰਪ 'ਤੇ ਨੌਕਰੀ ਮਿਲੀ ਹੈ। ਇਹ ਪਰਿਵਾਰ ਚਿਰਾਂ ਤੋਂ ਚੌਂਕੀਆਂ ਭਰ ਕੇ ਬਾਬਾ ਜੀ ਦੇ ਚਰਨ ਘੁੱਟ ਰਿਹਾ ਹੈ।

ਘੋਗੇ ਨੂੰ ਮਿਲੀ ਨੌਕਰੀ ਦੇ ਸ਼ੁਕਰਾਣੇ ਦੀ ਦੇਗ ਕਰਵਾਉਣ ਗਏ ਇਸ ਪਰਿਵਾਰ ਨੇ ਬਾਬੇ ਨੂੰ ਬੇਨਤੀ ਕੀਤੀ ਸੀ ਕਿ "ਮਾਂਰਾਜ! ਤੁਸੀ ਸਾਡੇ ਪਿੰਡ ਚੱਲੋ, ਸਾਡਾ ਪਿੰਡ ਤਾਂ ਤਾਹਡੀ ਕ੍ਰਿਪਾ ਦਾ ਮੁਰੀਦ ਹੋਇਆ ਪਿਐ, ਲੋਕ ਤਾਂ ਪੂਛਾਂ ਤੁੜਾ ਰਹੇ ਨੇ ਤਾਹਡੇ ਦਰਸ਼ਨਾਂ ਨੂੰ, ਪਰ ਕੀ ਕਰਨ ਵਿਚਾਰੇ ਉਨ੍ਹਾਂ ਨੂੰ ਤਾਂ ਵਾਟ ਮਾਰ ਜਾਂਦੀ ਐ।" ਬਾਬਾ ਜੀ ਦੇ ਮਨ 'ਚ ਦਯਾ ਉਮੜੀ ਤੇ ਉਨ੍ਹਾਂ ਆਪਣਾ ਟਿੰਡ-ਟੂੰਮਾ ਘੜੁੱਕੇ 'ਤੇ ਲੱਦਿਆ ਤੇ ਆਣ ਪਿੰਡ ਦੇ ਬਾਹਰ ਖਾਲ੍ਹੀ ਪਈ ਜਗ੍ਹਾ 'ਚ ਉਤਾਰਿਆ। ਫ਼ਿਰਨੀ ਵਾਲੇ ਮੋੜ 'ਤੇ ਬਾਬੇ ਦੇ ਆਉਣ ਦੀ ਚਰਚਾ ਚੱਲ ਹੀ ਰਹੀ ਸੀ ਕਿ ਭੰਮੀਰੀ ਕੇ ਖੇਤਾਂ 'ਚੋਂ ਗਾਜਰਾਂ ਪੁੱਟ ਕੇ ਲਿਆ ਰਹੇ ਨਿੰਦੀ ਨੇ ਆਉਂਦਿਆਂ ਹੀ ਆਪਣੀਆਂ ਚੋੜੀਆਂ ਨਾਸਾਂ 'ਚੋਂ ਬੀੜੀ ਦਾ ਧੂੰਆਂ ਕੱਢਦਿਆਂ ਕਿਹਾ "ਮਿੱਤਰੋ! ਆਂਪਾ ਤਾਂ ਧੰਨ-ਧੰਨ ਹੋਗੇ, ਬਾਬਾ ਜੀ ਦੇ ਦਰਸ਼ਨ ਪਹਿਲੀਆਂ 'ਚ ਕਰ ਆਏ।"

ਧੂਣੇ 'ਤੇ ਖੜ੍ਹੇ ਪਾਖਰ ਨੇ ਖੇਸੀ ਠੀਕ ਕਰਦਿਆਂ ਨਿੰਦੀ ਤੋਂ ਉਤਸੁਕਤਾ ਨਾਲ ਪੁੱਛਿਐ "ਓਏ ਨਿੰਦੀ! ਕਿੱਦਾਂ ਦੇ ਲੱਗਦੇ ਨੇ ਬਾਬਾ ਜੀ?" ਨਿੰਦੀ ਨੇ ਬੀੜੀ ਨੂੰ ਪੈਰ ਨਾਲ ਮਸਲਦਿਆਂ ਦੱਸਿਆ "ਲੈ ਮਾਰ ਕੇ, ਬਾਬੇ ਦੇ ਕਿਹੜਾ ਸੁੰਢ ਲੱਗੀ

ਐਂ? ਦੂਜੇ ਬਾਬਿਆਂ ਵਾਂਙ ਡਰੰਮ ਜਿੱਡਾ ਢਿੱਡ ਤੇ ਚਰੀ ਦੇ ਖੱਬੜ ਵਰਗੀਆਂ ਜਟੂਰੀਆਂ ਨੇ ਨਾਲੇ ਆਪਾਂ ਤਾਂ ਬਾਬੇ ਨਾਲ ਜਾਣ-ਪਚਾਣ ਵੀ ਕਰਲੀ।"

"ਹੱਛਾ, ਫਿਰ ਤਾਂ ਤੈਨੂੰ ਬਾਬੇ ਦਾ ਪੂਰਾ ਨਾਂ ਵੀ ਪਤਾ ਲੱਗ ਗਿਆ ਹੋਊ?" ਫੀਰੇ ਨੇ ਰਾਕਟ ਵਾਂਙ ਨਿੰਦੀ ਨੂੰ ਸਵਾਲ ਦਾਗਿਆ। ਨਿੰਦੀ ਨੇ ਕੰਨ 'ਚ ਡੱਕਾ ਮਾਰਦਿਆਂ ਕਿਹਾ "ਲੈ ਹੋਰ, ਬਾਬੇ ਦੇ ਚੇਲੇ ਸੱਤੂ ਸਿਆਪੇ ਨਾਲ ਮੇਰੀਆਂ ਬਹੁਤ ਵਿਚਾਰਾਂ ਹੋਈਆਂ, ਉਹਨੇ ਦੱਸਿਆ, ਕਿ ਬਾਬੇ ਦਾ ਪੂਰਾ ਨਾਂਅ ਤੌਂਬਾ ਦਾਸ ਐ।"

ਇਸ ਤੋਂ ਪਹਿਲਾਂ ਨਿੰਦੀ ਬਾਬੇ ਨਾਲ ਆਪਣੀ ਸਾਂਝ ਦੀਆਂ ਹੋਰ ਪੀਘਾਂ ਚੜ੍ਹਾਉਂਦਾ ਭਾਗ ਸਿੰਘ ਮੁੱਛਾਂ ਤੋਂ ਠਾਠਠੀ ਖੋਲ੍ਹ ਕੇ ਬੋਲ ਪਿਆ "ਸਾਨੂੰ ਤਾਂ ਬਾਬੇ ਦਾ ਬਲਾਂ ਸੁਖ ਹੋਇਆ ਭਾਈ, ਸੱਟੇ ਦਾ ਲੈਬਰ ਚਾਰ ਫ਼ਰਲਾਗਾਂ ਜਾ ਕੇ ਬਾਬੇ ਕੋਲੋਂ ਲੈ ਲਿਆ ਕਰਾਂਗੇ।"

ਭਾਗ ਸਿੰਘ ਹਾਲੇ ਗ਼ੱਲ ਦੀ ਪੂਛ ਛੱਡ ਹੀ ਰਿਹਾ ਸੀ ਕਿ ਕੋਲ ਖੜ੍ਹਾ ਲੌਹਰੀ ਅਮਲੀ ਖ਼ੁਸ਼ੀ 'ਚ ਉਛਲ ਕੇ ਬੋਲ ਪਿਆ "ਅਸਲੀ ਤਾਂ ਮੇਰੀ ਸੁਣੀ ਐ ਰੱਬ ਨੇ, ਹੁਣ ਭੰਗ ਦੇ ਬੂਟੇ 'ਤੇ ਹੱਥ ਮਾਰਨ ਦੀ ਲੋੜ ਨਹੀ, ਬਾਬੇ ਕੋਲ ਜਾਵਾਂਗੇ ਤੇ ਭਰੀ-ਭਰਾਈ ਚਿਲਮ ਦੇ ਸੂਟੇ ਲਾ ਕੇ ਘੁੰਮਦੇ ਤੁਰੇ ਆਵਾਂਗੇ।"

ਅਮਲੀ ਦੀ ਗ਼ੱਲ ਖ਼ਤਮ ਹੋਈ ਤਾਂ ਖੇਤੇ ਕਾ ਪੱਪੂ ਪਾੜ੍ਹਾ ਬੋਲ ਪਿਆ "ਬਈ ! ਮੌਜਾਂ ਤਾਂ ਮਿੱਤਰਾਂ ਨੂੰ ਬਣੀਆਂ ਹਿੰਗ ਲੱਗੂ ਨਾ ਫ਼ਟਕੜੀ ਰੰਗ ਚੋਖੇ ਦਾ ਚੋਖਾ, ਕੁੜੀਆਂ ਫ਼ਸਾਉਣ ਦੀਆਂ ਪੁੜੀਆਂ ਬਾਬੇ ਦੇ ਗਲ 'ਚ 'ਗੂੰਠਾ ਦੇ ਕੇ ਲੈ ਲਿਆ ਕਰਾਂਗੇ।"

ਉਧਰ ਬੀਬੀਆਂ ਦੀ ਸੰਸਦ 'ਚ ਵੀ ਬਾਬੇ ਦੇ ਆਗਮਨ 'ਤੇ ਚਰਚਾ ਹੋ ਰਹੀ ਸੀ। ਗ਼ਲੀ 'ਚ ਜੁੜੀਆਂ ਬੀਬੀਆਂ ਦੀ ਮੋਹਰੀ ਤਾਈ ਕਰਮੀ ਨੇ ਕਿਹਾ "ਨੀ ! ਆਪਣਾਂ ਤਾਂ ਪਿੰਡ ਤਰ ਗਿਐ, ਮੈਂ ਬਾਬਾ ਤੌਂਬਾ ਦਾਸ ਜੀ ਦੀ ਕਰਨੀ ਵਾਲੀ ਸਰ੍ਹੋਂ ਤਲੀ 'ਤੇ ਜਮਾਈ ਵੀ ਐ, ਮੇਰੀ ਨੂੰਹ ਮੇਰੇ ਨਾਲ ਆਡਾ ਲਾਈ ਰੱਖਦੀ ਸੀ, ਬਾਬਾ ਜੀ ਨੇ ਇਕ ਚੌਂਕੀ 'ਚ ਐਸੀ ਠੱਲ ਪਾਈ, ਕੰਨ 'ਚ ਪਾਈ ਨਹੀਂ ਰੜਕਦੀ, ਵੱਡੀ ਲਦੇਨੇ ਦੀ ਧੀ।"

"ਫਿਰ ਤਾਂ ਮੈਂ ਵੀ ਤੋਤੀ ਦੇ ਪਾਪੇ ਦੀ ਕੰਡ 'ਚ ਦੋ-ਚਾਰ ਚਿਮਟੇ ਪਵਾ ਈ ਲਿਆਊਂ, ਚੰਦਰਾ ਸ਼ਰਾਬ ਨਹੀ ਛੱਡਦਾ" ਭਜਨੋ ਨੇ ਆਪਣੀ ਕੱਢ ਮਾਰੀ।

ਇਸ ਤੋਂ ਪਹਿਲਾਂ ਮਿੰਦੋ ਕੁਝ ਬੋਲਦੀ ਉਸ ਦਾ ਮੁੰਡਾ ਸਾਹੋ-ਸਾਹੀ ਹੁੰਦਾ ਆ ਕੇ ਬੋਲਿਆ "ਬੀਬੀ ! ਭਾਪੇ ਨੇ ਲੱਸੀ ਮੰਗੀ ਆ।"

ਮੁੰਡੇ ਦੀ ਗ਼ੱਲ ਸੁਣ ਮਿੰਦੋ ਦੇ ਬੋਲਾਂ ਦੀ ਜਵਾਲਾਮੁਖੀ ਫ਼ਟ ਉਠੀ "ਦੇਵਾਂ ਛਾਜ ਵੱਡੇ ਰਾਠ ਨੂੰ? ਉਹਨੂੰ ਕਹਿ, ਅੱਜ ਦੁੱਧ ਬਾਬਾ ਜੀ ਦੇ ਡੇਰੇ ਜਾਣਾ ਹੈ, ਅੱਜ ਨਾ ਭਾਲੇ ਖ਼ਾਟੜੀ ਲੱਸੀ।"

ਏਨੇ ਨੂੰ ਬੱਲੀ ਵਾਲੀ ਮਿਨੀ ਬੱਸ ਰੁੱਕ ਗਈ। ਬੱਸ 'ਚੋਂ ਉਤਰ ਕੇ ਗੁਆਂਢ ਪਿੰਡ ਦਾ ਕੀਚੋ ਬੁੜਾ ਹੱਟੀ ਵਾਲੇ ਜੀਤੇ ਨੂੰ ਪੁੱਛਣ ਲੱਗਾ "ਮਖਾਂ ਭਲਾ ਮਹਾਂਪੁਰਸ਼ਾਂ ਦਾ ਉਤਾਰਾ ਕਿੱਥੇ ਹੋਇਆ ਵਿਐ? "

ਜੀਤਾ ਧੂਫ਼ ਲਾਉਣ 'ਚ ਮਸਤ ਰਿਹਾ ਪਰ ਉਸ ਨੇ ਸੰਤਾਂ ਦੇ ਟਿਕਾਣੇ ਵੱਲ ਇਸ਼ਾਰਾ ਕਰ ਦਿੱਤਾ। ਉਸ ਦੇ ਜਾਣ ਤੋਂ ਬਾਅਦ ਉਹਦੇ ਮਨ 'ਚ ਵਿਚਾਰ ਆਇਆ ਕਿ ਸੰਤ ਦੀ ਮੰਨਤਾ ਚੰਗੀ ਐ, ਇਹਦੇ ਡੇਰੇ ਸਾਹਮਣੇ ਦੁਕਾਨ ਕਰ ਲਈ ਤਾਂ ਮੈਂ ਲੋਕਾਂ ਨੂੰ ਪਾਣੀ ਪਿਆ-ਪਿਆ ਕੇ ਲੁੱਟੂ।

ਬਾਬਾ ਜੀ ਦੇ ਆਉਣ ਦਾ ਸਾਰੇ ਪਿੰਡ ਵਿਆਹ ਵਰਗਾ ਮਾਹੌਲ ਸੀ, ਪਤਾ ਹੀ ਨਾ ਲੱਗਿਆ ਕਦ ਸ਼ਾਮ ਪੈ ਗਈ।

ਨੇੜੇ 'ਚੋ ਬਾਬਾ ਜੀ ਦੇ ਟਿਕਾਣੇ ਵੱਲੋਂ ਕੋਈ ਚੀਜ਼ ਧੂੜ ਉਡਾਉਂਦੀ ਆਉਂਦੀ ਦਿਖੀ ਤਾਂ ਸਾਰੇ ਉਤਸੁਕਤਾ ਨਾਲ ਮੁਆਤਿਆਂ ਕੋ ਮੋੜ ਕੋਲ 'ਕੱਠੇ ਹੋ ਗਏ। ਚੀਜ਼ ਨੇੜੇ ਆਈ ਤਾਂ ਪਤਾ ਲੱਗਿਆ ਇਹ ਚੌਂਕੀ ਵਾਲੀ ਪੁਲਿਸ ਦਾ ਕੈਂਟਰ ਸੀ, ਜੋ ਪ੍ਰੀਤੂ ਚੌਂਕੀਦਾਰ ਦੇ ਘਰ ਮੂਹਰੇ ਜਾ ਰੁਕਿਆ।

ਲੋਕਾਂ ਨੇ ਡਰਦੇ-ਡਰਦੇ ਜਾ ਕੇ ਕੈਂਟਰ 'ਚ ਨਿਗ੍ਹਾ ਮਾਰੀ ਤਾਂ ਬਾਬਾ ਤੰਬਾ ਦਾਸ ਜੀ ਨੰਗੇ ਢਿੱਡ ਕੈਂਟਰ 'ਚ ਬਿਰਾਜ਼ਮਾਨ ਸਨ ਤੇ ਉਨ੍ਹਾਂ ਦੀਆਂ ਮੋਟੀਆਂ-ਮੋਟੀਆਂ ਬਾਹਾਂ ਸਾਫੇ ਨਾਲ ਤੂੰਨ ਕੇ ਪਿੱਛੇ ਨੂੰ ਬੰਨੀਆਂ ਪਈਆਂ ਸਨ।

ਇਹ ਗੱਲ ਜੰਗਲ ਦੀ ਅੱਗ ਵਾਂਙ ਪਿੰਡ 'ਚ ਫ਼ੈਲ ਗਈ। ਲੋਕਾਂ ਨੇ ਸ਼ਰਧਾ ਦੇ ਪੁੰਜ ਨੂੰ ਮੁਸੀਬਤ 'ਚ ਵੇਖ ਕੇ ਥੋੜ੍ਹੀ ਦੇਰ ਖੜ੍ਹੇ ਥਾਣੇਦਾਰ ਝੁਟੇਕੁੱਟ ਵੱਲ ਚਾਲੇ ਪਾ ਦਿੱਤੇ।

ਕੈਂਟਰ ਦੁਆਲੇ ਮਜਮਾਂ ਲੱਗ ਚੁੱਕਿਆ ਸੀ। ਐਨੇ ਨੂੰ ਪੰਚਾਇਤ ਮੈਂਬਰ ਬੂਹਦਾ ਖ਼ੁਸ਼ਕੀ ਵੀ ਆ ਗਿਆ, ਜੋ ਬਾਬੇ ਨੂੰ ਦੁੱਧ ਦੇਣ ਲਈ ਚੱਲਿਆ ਸੀ। ਉਸ ਨੇ ਥਾਣੇਦਾਰ ਨੂੰ ਸਵਾਲ ਕੀਤਾ "ਆਹ ਸਾਬ੍ਹ, ਬਾਬਾ ਜੀ ਨੂੰ ਤੁਸੀਂ ਫੜ੍ਹਿਐ?" ਥਾਣੇਦਾਰ ਤਿਲਮਿਆ ਕੇ ਬੋਲਿਆ "ਨਹੀਂ ਇਹਨੂੰ ਮੰਦਰ ਦੇ ਪੁਜਾਰੀ ਨੇ ਢੋਲਕੀ ਵਜਾਉਣ ਲਾਇਐ, ਤੈਨੂੰ ਨਹੀਂ ਦੀਂਹਦਾ ਮੁਸ਼ਕਾਂ ਬੰਨ ਕੇ ਟੁੱਟੀ ਲੱਤ ਵਾਲੇ ਮੁਰਗੇ ਵਾਂਙ ਕੈਂਟਰ 'ਚ ਸੁੱਟਿਆ ਪਿਆ"।

ਸਾਰਾ ਪਿੰਡ ਕੈਂਟਰ ਦੁਆਲੇ ਜੁੜ ਗਿਆ। ਸਾਰੇ ਥਾਣੇਦਾਰ ਨੂੰ ਬਾਬਾ ਜੀ ਨਾਲ ਕੀਤੀ ਜਾ ਰਹੀ ਇਸ ਬਦਤਮੀਜ਼ੀ ਦਾ ਕਾਰਨ ਪੁੱਛਣ ਲੱਗੇ।

ਥਾਣੇਦਾਰ ਝੁਟੇਕੁੱਟ ਅੱਖਾਂ ਦੇ ਲਾਲ ਡੋਰੇ ਉਤਾਂਹ ਨੂੰ ਕਰਕੇ ਬੋਲਿਆ "ਇਹ ਕਮੀਨਾ ਬਾਬਾ-ਬੂਬਾ ਨਹੀਂ ਜੇ, ਇਹ ਤਾਂ ਸ਼ੈਤਾਨ ਦੀ ਔਲਾਦ ਏ, ਜੋ ਕੁੜੀਆਂ ਵੇਚਣ ਵਾਲਾ ਗਿਰੋਹ ਚਲਾਉਂਦਾ ਹੈ, ਅਸੀਂ ਇਕ ਸਾਲ ਤੋਂ ਇਹਦੀ ਪੈੜ ਨੱਪ ਰਹੇ ਸੀ, ਅੱਜ ਊਠ ਪਹਾੜ ਥੱਲ੍ਹੇ ਆ ਗਿਆ।"

ਥਾਣੇਦਾਰ ਦੀ ਇਹ ਗੱਲ ਸੁਣ ਕੇ ਸਾਰਿਆਂ ਦੇ ਸਿਰ ਸ਼ਰਮ ਨਾਲ ਝੁਕ ਗਏ। ਸਾਰੇ ਇਹ ਸੋਚ ਕੇ ਪਾਣੀ-ਪਾਣੀ ਹੋ ਰਹੇ ਸਨ, ਕਿ ਉਹ ਕਿੱਡੇ ਗ਼ਲਤ ਬੰਦੇ ਦੇ ਗਲ਼ ਰੱਬ ਦੀ ਤਖ਼ਤੀ ਪਾ ਬੈਠੇ ਸਨ।

# ਕਦੇ ਫੇਰ ਨਾ ਆਉਣੀ, ਓਹ ਰੁੱਤ ਬੇਪ੍ਰਵਾਹੀਆਂ ਦੀ....!

ਕੱਛੇ ਦਾ ਲਮਕਦਾ ਨਾਲਾ, ਗਲੀਆਂ 'ਚ ਭੱਜਦਾ ਸਾਈਕਲ ਦਾ ਟਾਇਰ, ਤਿੱਤਲੀਆਂ ਦੀ ਫੜੋ-ਫੜਾਈ, ਛੋਟਾ ਜਿਹਾ ਪੱਬ ਰੇਤ 'ਚ ਦੱਬ ਕੇ ਬਣਾਇਆ ਘਰ, ਖੰਡ ਦੇ ਪਰੌਂਠੇ, ਬੋਰੀ ਦਾ ਬਸਤਾ, ਬਾਪੂ ਦਾ ਘਨੇੜਾ, ਦਾਦੀ ਦੀ ਕਹਾਣੀ, ਮਾਂ ਦੀ ਲੋਰੀ। ਕਿੱਥੇ ਛੱਡ ਆਇਆ ਮੈਂ ਇਹ ਸਰਮਾਇਆ ? ਕੌਣ ਲੈ ਗਿਆ ਮੇਰੀ ਬੇਪ੍ਰਵਾਹੀਆਂ ਦੀ ਰੁੱਤ ? ਇੱਕ ਵਾਰ ਮਹਾਨ ਵਿਦਵਾਨ ਸੁਕਰਾਤ ਸੈਰ ਕਰਕੇ ਪਰਤ ਰਿਹਾ ਸੀ। ਰਸਤੇ 'ਚ ਉਸ ਨੂੰ ਇੱਕ ਬੱਚਾ ਮਿਲ ਗਿਆ ਜੋ ਕਿਸੇ ਦੇ ਘਰੋਂ ਅੱਗ ਲਈ ਆਉਂਦਾ ਸੀ। ਉਨ੍ਹਾਂ ਦਿਨਾਂ 'ਚ ਅੱਗ ਅੱਜ ਵਾਂਗ ਆਮ ਨਹੀਂ ਸੀ ਹੁੰਦੀ ਤੇ ਕਈ ਘਰ ਸਾਰੀ-ਸਾਰੀ ਰਾਤ ਅੱਗ ਬੁੱਝਣ ਨਹੀਂ ਸੀ ਦਿੰਦੇ। ਸੁਕਰਾਤ ਨੇ ਬੱਚੇ ਨੂੰ ਕੋਲ ਸੱਦਿਆ ਤੇ ਉਸ ਦੀ ਛੋਟੀ ਜਿਹੀ ਮਸ਼ਾਲ ਨੂੰ ਫੂਕ ਮਾਰ ਕੇ ਬੁਝਾ ਦਿੱਤਾ। ਸੁਕਰਾਤ ਨੇ ਬੱਚੇ ਨੂੰ ਸਵਾਲ ਕੀਤਾ ਕਿ ਅੱਗ ਕਿੱਥੇ ਗਈ ? ਬੱਚੇ ਨੇ ਮਾਸੂਮ ਅਵਾਜ਼ 'ਚ ਜਵਾਬ ਦਿੱਤਾ "ਜਿੱਥੋਂ ਆਈ ਸੀ, ਏਹ ਤਾਂ ਓਥੇ ਗਈ।" ਸੁਕਰਾਤ ਨੇ ਬੱਚੇ ਦੇ ਹੱਥ ਚੁੰਮ ਕੇ ਆਖਿਆ "ਤੂੰ ਮੈਨੂੰ ਉਹ ਸਮਝਾ ਦਿੱਤਾ ਜੋ ਸਾਲਾਂ ਤੱਕ ਮੈਂ ਸਮਝ ਨਹੀਂ ਸੀ ਪਾਇਆ।" ਮੇਰੇ ਸਵਾਲ ਦਾ ਜਵਾਬ ਵੀ ਸੁਕਰਾਤ ਨੂੰ ਮਿਲਿਆ ਜਵਾਬ ਹੈ। ਮੇਰਾ ਬਚਪਨ ਸਮੇਂ ਨੇ ਦਿੱਤਾ ਸਮੇਂ ਨੇ ਖੋਹ ਲਿਆ। ਪਰ ਉਸ ਦੀਆਂ ਯਾਦਾਂ ਅਮਿੱਟ ਨੇ, ਪ੍ਰੇਮੀ ਦੇ ਦਿਲ 'ਚ ਵਿਛੜੀ ਮਹਿਬੂਬ ਦੀਆਂ ਯਾਦਾਂ ਵਾਂਗ। ਉਦਾਸ ਹੋਵਾਂ 'ਤੇ ਇਹ ਯਾਦਾਂ ਬਚਪਨ ਦੀਆਂ ਸ਼ਰਾਰਤਾਂ ਨੂੰ ਅੱਖਾਂ ਮੂਹਰੇ ਰੂਪਮਾਨ ਕਰਕੇ ਉਦਾਸੀ 'ਚੋਂ ਇਓਂ ਕੱਢ ਦਿੰਦੀਆਂ ਹਨ, ਜਿਵੇਂ ਮੰਝਧਾਰ 'ਚ ਫਸੀ ਬੇੜੀ ਨੂੰ ਤੂਫ਼ਾਨ ਦੀ ਹੀ ਕੋਈ ਸਾਥਣ ਲਹਿਰ ਰੋੜ੍ਹ ਕੇ ਕਿਨਾਰੇ ਕੱਢ ਲਿਆਉਂਦੀ ਹੈ। ਕਾਮਯਾਬੀ ਮਿਲੇ ਤਾਂ ਵੀ ਬਚਪਨ ਯਾਦ ਆਉਂਦਾ ਹੈ, ਕਿਉਂਕਿ ਕਾਮਯਾਬੀ ਦੇ ਮਹਿਲ ਦੀਆਂ ਸਾਰੀਆਂ ਇੱਟਾਂ ਬਚਪਨ 'ਚ ਅਰਮਾਨਾਂ ਦੀ ਮਿੱਟੀ ਨਾਲ ਪੱਥੀਆਂ ਸਨ। ਕਿੰਨਾਂ ਸੁਖਦਾਈ ਸੀ ਬਚਪਨ ਨਾ ਚਿੰਤਾ ਨਾ ਝੋਰਾ। ਬੱਸ ਰੰਗੀਲੀ ਮੌਜ ਹੀ ਮੌਜ।

ਬਚਪਨ ਦਾ ਕੋਈ ਧਰਮ ਕੋਈ ਫਿਰਕਾ ਨਹੀਂ ਹੁੰਦਾ। ਜਿਵੇਂ ਭੁੱਖ ਤੇ ਮੌਤ ਲਈ ਧਰਮ-ਮਜ਼ਹਬ ਇਕਸਾਰ ਨੇ, ਓਵੇਂ ਬਚਪਨ ਲਈ ਸਾਰਾ ਜਹਾਨ ਆਪਣਾ ਹੁੰਦਾ ਹੈ। ਬਚਪਨ ਵੰਡੀਆਂ ਨਹੀਂ ਪਾਉਂਦਾ ਇਹ ਤਾ 'ਸਿਆਣਿਆਂ' ਦਾ ਕੰਮ ਹੈ ਜੋ ਪਹਿਲਾਂ ਜ਼ਮੀਨ 'ਤੇ ਆਪੋ-ਆਪਣਾ ਝੰਡਾ ਗੱਡ ਕੇ ਲੜਦੇ ਰਹੇ ਤੇ ਹੁਣ ਪੁਲਾੜ 'ਚ ਜੰਗ ਕਰਨ ਦੀਆਂ ਮਸ਼ਕਾਂ ਕਰ ਰਹੇ ਨੇ। ਬਚਪਨ 'ਚ ਹਾਣੀਆਂ ਨਾਲ ਉਨ੍ਹਾਂ ਦੇ ਘਰ ਖੇਡਦੇ-ਖੇਡਦੇ ਭੁੱਖ ਲੱਗਣੀ ਤਾਂ ਉੱਥੋਂ ਹੀ ਰੋਟੀ ਲੈ ਕੇ ਉੱਤੇ ਲੂਣ ਭੁੱਕ ਲੈਣਾ। ਫਿਰ ਰੋਟੀ ਨੂੰ ਚਾੜ ਕੇ ਵੱਟ ਨਾਲੇ ਗੇਂਦਬਾਜੀ ਕਰੀ ਜਾਣੀ ਤੇ ਨਾਲੇ ਰੋਟੀ ਨੂੰ ਚੱਕ ਮਾਰੀ ਜਾਣਾ। ਰੋਟੀ ਕੰਮੀਆਂ ਦੇ ਘਰੋਂ ਵੀ ਹੁੰਦੀ ਸੀ, ਰੋਟੀ ਜ਼ਗੀਰਦਾਰਾਂ ਦੀ ਵੀ ਹੁੰਦੀ ਸੀ। ਪਰ ਬਚਪਨ ਨੂੰ ਊਚ-ਨੀਚ ਨਾਲ ਕੀ ? ਉਹ ਤਾਂ ਜਗਤ ਨੂੰ

ਮਾਨਵਾਂ ਦੀ ਅੱਖ ਨਾਲ ਦੇਖਦਾ ਹੈ ਵੱਡਿਆਂ ਵਾਂਗ ਦਾਨਵਾਂ ਦੀ ਨਜ਼ਰ ਨਾਲ ਨਹੀਂ। ਇੱਕ ਵਾਰ ਸਕੂਲੋਂ ਛੁੱਟੀ ਸੀ। ਮੈਂ ਤੇ ਮੇਰਾ ਕੁਝ ਆਪਣੇ ਸਾਥੀਆਂ ਨਾਲ ਤੜਕੇ ਹੀ ਸਕੂਲ ਦੇ ਮੈਦਾਨ 'ਚ ਖਾਂਦੀ ਖੇਡਣ ਚਲੇ ਗਏ। ਦੁਪਹਿਰ ਦੇ ਤਿੰਨ ਵੱਜ ਗਏ ਪਰ ਸਾਡੇ 'ਕੱਪ' ਦਾ ਇਖ਼ਤਾਮ ਨਾ ਹੋਇਆ। ਸਾਡੇ ਬਾਪੂ ਨੇ ਪੋਣੇ 'ਚ ਬੰਨ੍ਹੀਆਂ ਰੋਟੀਆਂ ਤੇ ਉਹ ਵੀ ਸਕੂਲੇ ਈ ਆ ਵੱਜਿਆ। ਬਾਪੂ ਕਹਿੰਦਾ "ਮੇਰੇ ਪੁੱਤ ਕਮਾਈ ਕਰ ਰਹੇ ਆ, ਮੈਂ ਸੋਚਿਆ ਰੋਟੀ ਫੜਾ ਆਵਾਂ।"

ਇਹ ਯਾਦ ਅੱਜ ਵੀ ਅਭੁੱਲ ਹੈ, ਕਿਸੇ ਪ੍ਰਦੇਸੀ ਨੂੰ ਗਰਾਂ ਦੀ ਤਰ੍ਹਾਂ। ਕਿੰਨ੍ਹਾ ਸੋਹਣਾ ਸੀ ਉਦੋਂ ਜ਼ਿੰਦਗੀ ਦਾ ਸਫ਼ਰ। ਤੜਕੇ ਉੱਠਣਾ, ਮਾਂ ਨੇ ਮੂੰਹ ਧੋਣਾ, ਬਾਟੀ 'ਚ ਠਾਰ ਕੇ ਚਾਹ ਦੇਣੀ, ਫੇਰ ਕੱਸਣਾ ਕੱਛੀ ਦਾ ਨਾਲਾ ਤੇ ਚੱਲ ਪੈਣਾ ਦਿਲਬਰਾਂ ਦੇ ਘਰਾਂ ਨੂੰ। ਕਿਸੇ ਨੂੰ ਜੁੱਲੇ 'ਚੋਂ ਖਿੱਚਣਾ ਤੇ ਕਿਸੇ ਨੂੰ ਜੰਗਲ ਪਾਣੀ ਬੈਠੇ ਨੂੰ ਸੱਦਣਾ ਕਿ ਆਜਾ ਮਿੱਤਰਾ ਪਾਈਏ ਪੇਚੇ। ਕਰਕੇ ਟੋਲਾ ਇਕੱਠਾ ਲਾ ਦੇਣਾ ਮੋਰਚਾ। ਹੁਣ ਦੇ ਬੱਚਿਆਂ ਵਾਂਗ ਨਹੀਂ ਸੀ ਉਦੋਂ ਦਾ ਬਚਪਨ। ਅੱਜ ਤਾਂ ਕਾਕੇ-ਕਾਕੀਆਂ ਕੰਪਿਊਟਰ 'ਤੇ ਹੀ ਅੰਗਰੇਜ਼ੀ ਜਿਹੀਆਂ ਖੇਡਾਂ ਖੇਡਦੇ ਹਨ, ਘਰੋਂ ਬਾਹਰ ਨਿਕਲਦੇ ਈ ਨਹੀਂ। ਸਾਡੇ ਵੇਲੇ ਤੇ ਚੱਲਦੀ ਸੀ ਸਾਈਕਲ ਦੇ ਟਾਇਰਾਂ ਦੀ ਰੇਸ, ਪਿੱਠੂ ਦੀ ਕੰਡ-ਸਕਾਈ, ਬਾਂਦਰ ਕਿੱਲੇ ਦੀ ਜੂਤ-ਪਲਾਂਘ, ਕੋਟਲਾ ਛਪਾਕੀ ਦੀ ਦਾਈ, ਕਬੱਡੀ 'ਚ ਧੌਲ-ਧੱਫਾ ਤੇ ਫੇਰ ਹੁੰਦੀ ਸੀ ਪਾਟੇ ਜਿਹੇ ਕੱਛੇ ਨੂੰ ਸੋਟੀ 'ਤੇ ਟੰਗ ਕੇ ਝੰਡੀ ਦੀ ਕੁਸ਼ਤੀ। ਥੋੜ੍ਹੇ ਵੱਡੇ ਹੋਏ ਤਾਂ ਰਾਹ ਪੈ ਗਏ ਸਕੂਲ ਦੇ। ਬੋਰੀ ਦੇ ਬਸਤੇ 'ਚ ਪਾ ਕੇ ਕੈਦਾ ਹੱਥ 'ਚ ਫੱਟੀ ਫੜ ਕੇ ਇਓਂ ਸਕੂਲ ਨੂੰ ਜਾਂਦੇ ਸੀ ਜਿਵੇਂ ਕੋਈ ਸੂਰਮਾ ਤਲਵਾਰ ਫੜ ਕੇ ਰਣ 'ਚ ਜੂਝਣ ਚੱਲਿਆ ਹੋਵੇ। ਅੱਜ ਵਾਂਗ ਨਹੀਂ ਸੀ ਸਾਡਾ ਕਲਾਸ ਰੂਮ। ਸਕੂਲ ਦੇ ਖਟਾਰਾ ਜਿਹੇ ਕਮਰਿਆਂ 'ਚ ਬੋਰੀ ਵਿਛਾ ਕੇ ਕੱਚੀ ਥਾਂ 'ਤੇ ਲੱਗਦਾ ਸੀ ਮਿੱਤਰਾਂ ਦਾ 'ਦੇਸੀ ਡੈਸਕ'। ਹੁਣ ਤੇ ਜੰਮਦਾ ਜੁਆਕ ਹੀ 'ਨੋਜ਼' 'ਰੋਜ' ਦੱਸਦਾ ਹੈ ਅਸੀਂ ਤਾਂ ਦਸ ਸਾਲ ਤੱਕ 'ਇੱਕ ਦੂਣੀ ਦੂਣੀ ਦੋ ਦੂਣੀ ਚਾਰ' ਦਾ ਮੰਤਰ ਪੜ੍ਹਦੇ ਰਹੇ। ਸਾਡੇ ਸਕੂਲ 'ਚ ਤਾਂ ਨਲਕਾ ਵੀ ਨਹੀਂ ਸੀ। "ਮਾਸਟਰ ਜੀ! ਪਾਣੀ ਪੀ ਆਈਏ ?" ਕਹਿ ਕੇ ਆਗਿਆ ਲੈਣ ਤੋਂ ਬਾਅਦ ਅਸੀਂ ਲਾਗਲੇ ਘਰਾਂ 'ਚੋਂ ਜਲ ਛੱਕਣ ਲਈ ਚਾਲੇ ਪਾ ਦਿੰਦੇ ਸੀ ਤੇ ਅੱਧਾ-ਅੱਧਾ ਘੰਟਾ ਨਲਕੇ ਦੁਆਲੇ ਗੇੜੇ ਕੱਢ ਕੇ ਬਿਤਾ ਆਉਂਦੇ। ਸਾਰੀ ਛੁੱਟੀ ਘਰ ਨੂੰ ਪਰਤਦਿਆਂ ਕਈ ਵਾਰ 'ਟਾਕਰੇ' ਵੀ ਹੋ ਜਾਂਦੇ। ਇਸ ਯੁੱਧ 'ਚ ਸਲੇਟਾਂ-ਫੱਟੀਆਂ ਦੀ ਖੁੱਲ੍ਹ ਕੇ ਵਰਤੋਂ ਵੀ ਹੁੰਦੀ। ਘਰ ਆ ਕੇ ਮਲਾਈ ਆਲ਼ੇ ਦੁੱਧ ਨਾਲ ਛੱਕ ਕੇ ਤੰਦੂਰੀ ਰੋਟੀ ਵਿਹੜੇ 'ਚ ਮੰਜਾ ਖੜ੍ਹਾ ਕਰ ਲੈਣਾ ਤੇ ਪੇਪਰ ਦੇਣ ਵਾਲੇ ਫੱਟਿਆਂ ਨਾਲ ਟੈਨਿਸ ਮੈਚ ਸ਼ੁਰੂ ਕਰ ਦੇਣਾ। ਸ਼ਾਮ ਨੂੰ ਬਾਂਟਿਆਂ ਦਾ ਵੀ ਮੈਚ ਲੱਗਦਾ। ਦੇਰ ਸ਼ਾਮ ਨੂੰ ਪਿੜਾਂ 'ਚ ਲੁੱਕਣ-ਮਚਾਈ ਸ਼ੁਰੂ ਹੁੰਦੀ, ਜੋ ਦੇਰ ਰਾਤ ਤੱਕ ਚੱਲਦੀ ਰਹਿੰਦੀ। ਕਈ ਵਾਰ ਤਾਂ ਸਵੇਰੇ ਹੀ ਪਿੜਾਂ 'ਚ ਹੋ ਜਾਂਦੇ ਸੀ। ਜਦੋਂ ਪਿੰਡ 'ਚ ਕੋਈ ਵਿਆਹ ਆ ਜਾਂਦਾ ਤਾਂ ਲਾੜੇ ਨਾਲੋਂ ਵੱਧ ਚਾਅ ਸਾਨੂੰ ਚੜ੍ਹਿਆ ਹੁੰਦਾ ਕਿਉਂਕਿ ਵਿਆਹ 'ਚ

ਸਪੀਕਰ ਲੱਗਣਾ ਹੁੰਦਾ ਸੀ, ਜੋ ਸਾਨੂੰ ਖਿੱਚ ਪਾਉਂਦਾ। ਅਸੀਂ ਥੰਨ੍ਹ ਕੇ ਟੋਲੀ ਵਿਆਹ ਵਾਲੇ ਘਰ ਜਾ ਠੁੱਕਦੇ। ਸਪੀਕਰ ਵਾਲੇ ਭਾਈ ਦੇ ਨੇੜੇ ਜਿਹੇ ਹੁੰਦੇ ਤਾਂ ਘਰ ਵਾਲੇ ਆਖ ਦੇਂਦੇ ਪਹਿਲਾਂ ਮੰਜੇ 'ਕੱਠੇ ਕਰਾ ਕੇ ਲਿਆਓ। ਅਸੀਂ ਪਿੰਡ 'ਚੋਂ ਮੰਜੇ 'ਕੱਠੇ ਕਰਵਾਉਂਦੇ। ਸਾਡੇ 'ਚੋਂ ਕੋਈ ਲੇਫ ਚੱਕੀ ਫਿਰਦਾ ਤੇ ਕੋਈ ਪਾੜੂ ਨੰਬਰ ਲਾਈ ਆਉਂਦਾ। ਫਿਰ ਰਾਤ ਨੂੰ ਵਿਆਹ ਵਾਲੇ ਸਾਨੂੰ ਬੂੰਦੀ ਨਾਲ ਚਾਹ ਪਿਆਉਂਦੇ ਤੇ ਬੱਕਰੇ ਦੀ ਤਰੀ ਨਾਲ ਫੁਲਕਾ ਛਕਾਉਂਦੇ। ਸਾਰੀ-ਸਾਰੀ ਰਾਤ ਸਪੀਕਰ ਵਾਲੇ ਕੋਲ ਬੈਠ ਕੇ ਸਦੀਕ-ਮਾਣਕ ਦੇ ਗੀਤ ਸੁਣੀ ਜਾਣੇ। ਨਾਲੇ ਇਹ ਸੋਚੀ ਜਾਣਾ ਕਿ ਤਵਾ ਇੱਥੇ ਘੁੰਮ ਰਿਹਾ ਹੈ ਤੇ ਬੰਦਾ ਕੋਠੇ 'ਤੇ ਬੋਲ ਰਿਹੈ, ਇਹ ਮਾਜ਼ਰਾ ਕੀ ਐ? ਗੀਤ ਸੁਣਦਿਆਂ ਤੇ ਸੋਚਾਂ ਦੀ ਬੁਣਤੀ ਬਣਦਿਆਂ ਉੱਥੇ ਹੀ ਸੌਂ ਜਾਂਦੇ। ਉਦੋਂ ਨੀਂਦ ਵੀ ਕਮਾਲ ਦੀ ਆਉਂਦੀ ਸੀ। ਨਾ ਕੋਈ ਪੱਖਾ ਨਾ ਕੋਈ ਵਿਛਾਉਣਾ। ਜਿੱਥੇ ਥਾਂ ਮਿਲ ਗਈ ਯਾਰਾਂ ਦੀ ਉੱਥੇ ਹੀ ਸੇਜ਼ ਬਣ ਜਾਂਦੀ। ਉਦੋਂ ਮੱਛਰ ਨਹੀਂ ਸੀ ਹੁੰਦਾ। ਉਹ ਸ਼ਾਇਦ ਤਾਂ ਕਰਕੇ, ਕਿਉਂਕਿ ਉਦੋਂ ਅੱਜ ਜਿੰਨ੍ਹੀ ਗੰਦਗੀ ਨਹੀਂ ਸੀ ਹੁੰਦੀ। ਭਾਰਤੀ ਸਮਾਜ ਜਿਵੇਂ-ਜਿਵੇਂ ਪੜ੍ਹਦਾ-ਲਿਖਦਾ ਜਾ ਰਿਹਾ ਸਫ਼ਾਈ ਪੱਖੋਂ ਤਿਵੇਂ-ਤਿਵੇਂ ਅਵੇਸਲਾ ਹੁੰਦਾ ਜਾ ਰਿਹਾ। ਉਦੋਂ ਕੱਚੇ ਕੋਠਿਆਂ ਨੂੰ ਲੋਕ ਇੰਜ ਚਮਕਾ ਕੇ ਰੱਖਦੇ ਸਨ ਜਿਵੇਂ ਵਿਆਹ ਵਾਲੇ ਦਿਨ ਲਾੜੀ ਨੂੰ ਸਹੇਲੀਆਂ ਸਜਾਉਂਦੀਆਂ ਹਨ। ਕੱਚੀਆਂ ਗਲੀਆਂ 'ਚ ਵੀ ਚਿੱਕੜ ਨਹੀਂ ਸੀ ਹੁੰਦਾ। ਮੈਨੂੰ ਅੱਜ ਵੀ ਯਾਦ ਹੈ ਜਿੰਨ੍ਹਾਂ ਵੀ ਪਾਣੀ ਸਾਡੇ ਗੁਸਲਖਾਨੇ ਦਾ ਜਾਂ ਡੰਗਰਾਂ ਵਾਲਾ ਹੁੰਦਾ ਉਹ ਸਾਰੇ ਨੂੰ ਬੇਬੇ ਛਿੜਕਾਅ ਕਰਦੀ। ਯਾਨੀ, ਗਲੀਆਂ 'ਚ ਪਾਣੀ ਨਹੀਂ ਸੀ ਡੋਲਿਆ ਜਾਂਦਾ। ਬਚਪਨ ਹੁੰਦਾ ਤਾਂ ਅਣਭੋਲ ਏ ਪਰ ਇਸ ਦੀਆਂ ਸ਼ਰਾਰਤਾਂ ਬੜੀਆਂ ਨਿਰਾਲੀਆਂ ਹੁੰਦੀਆਂ ਹਨ। ਇੱਕ ਵਾਰ ਸਾਡਾ ਪਿਤਾ ਟੇਪ ਰਿਕਾਰਡ ਲੈ ਆਇਆ। ਉਨ੍ਹਾਂ ਜ਼ਮਾਨਿਆਂ 'ਚ ਜਿਹੋ ਜਿਹੀ ਜੁਲਾਹੇ ਨੇ ਤੋਪ ਲੈ ਆਂਦੀ ਉਹ ਜਿਹੀ ਕਿਸੇ ਟੇਪ ਰਿਕਾਰਡ ਲੈ ਲਈ। ਮੈਂ ਇੱਕ ਦਿਨ ਆਪਣੇ ਆੜੀ ਸਰਵਨ ਕੋਲ ਚੁੰਬਕ ਦੇਖਿਆ। ਮੈਨੂੰ ਚੁੰਬਕ ਨੇ ਬੜੀ ਖਿੱਚ ਪਾਈ ਕਿਉਂਕਿ ਸਰਵਨ ਉਸ ਚੁੰਬਕ ਨਾਲ ਗਲੀ 'ਚੋਂ ਲੋਹੇ ਦੀਆਂ ਚੀਜ਼ਾ ਇਕੱਠੀਆਂ ਕਰ ਰਿਹਾ ਸੀ। ਮੈਂ ਉਸ ਨੂੰ ਪੁੱਛਿਆ "ਸਰਵਨ ਯਾਰ ! ਇਹ ਚੁੰਬਕ ਮਿਲਦਾ ਕਿੱਥੋਂ ਐਂ?" ਉਸ ਨੇ ਦੱਸਿਆ ਕਿ ਇਹ ਟੇਪ ਰਿਕਾਰਰਡ ਅਤੇ ਰੇਡੀਓ 'ਚ ਹੁੰਦਾ ਹੈ। ਮੈਂ ਘਰ ਆ ਕੇ ਆਪਣੇ ਛੋਟੇ ਭਰਾ ਨੂੰ ਨਾਲ ਲਿਆ ਤੇ ਫੜ ਕੇ ਇੱਟ ਟੇਪ ਰਿਕਾਰਡ ਨੂੰ ਇਉਂ ਦਰੜ ਦਿੱਤਾ ਜਿਵੇਂ ਖੱਟਾ ਬੁਲਡੋਜ਼ਰ ਗ਼ਰੀਬਾਂ ਦੇ ਝੋਪੜੇ ਦਰੜਦਾ ਹੈ। ਸ਼ਾਮ ਨੂੰ ਬਾਪੂ ਸਾਡਾ ਖੇਤੋਂ ਆ ਕੇ ਮੇਰੇ ਭਰਾ ਨੂੰ ਆਂਦਾ "ਜਾਹ ਸਿੱਲ (ਸੈੱਲ) ਪਾ ਕੇ ਟੇਪ ਲਿਆ ਓਏ।" ਮੇਰੇ ਛੋਟੇ ਭਰਾ ਨੇ ਸਪੀਕਰ 'ਚੋਂ ਨਿਕਲਿਆ ਕੁਝ ਕੁ ਗ੍ਰਾਮ ਚੁੰਬਕ ਬਾਪੂ ਨੂੰ ਜਾ ਫੜ੍ਹਾਇਆ। ਬਾਪੂ ਕਹਿੰਦਾ "ਹਾਅ ਕੀ ਆ ਓਏ?" ਮੇਰਾ ਭਰਾ ਮਾਸੂਮ ਆਵਾਜ਼ 'ਚ ਬੋਲਿਆ "ਮਿੰਟੂ ਨੇ ਟੇਪ ਦਾ ਚੁੰਬਕ ਬਣਾ ਲਿਆ।" ਮੈਂ ਟੇਪ ਰਿਕਾਰਡ ਦਾ ਚੁੰਬਕ ਬਣਾਇਆ ਸੀ ਤੇ ਬਾਪੂ ਦੀ ਪਰੈਣਾਂ ਨੇ ਮੇਰਾ ਦੂੰਬਾ ਬਣਾ

ਦਿੱਤਾ। ਹੁਣ ਤਾਂ ਤਰਸ ਗਏ ਸ਼ਰਾਰਤਾਂ ਨੂੰ, ਤਰਸ ਗਏ ਬਾਪੂ ਦੀਆਂ ਪਰੈਣਾਂ ਨੂੰ। ਜਦੋਂ ਦਾਦੇ ਨੇ ਜੀਤੇ ਦੀ ਹੱਟੀ 'ਤੇ ਲਿਜਾਣਾ ਤਾਂ ਇੰਜ ਲੱਗਦਾ ਸੀ ਜਿਵੇਂ ਲਾਹੌਰ ਦੇ ਅਨਾਰਕਲੀ ਬਾਜ਼ਾਰ ਆ ਗਏ ਹੋਈਏ। ਜੀਤੇ ਦੀ ਹੱਟੀ ਦੇ ਮਰੋੰਡੇ, ਗਚਕਾਂ, ਲੱਡੂ-ਬਾਲੂਸ਼ਾਹੀਏ ਅੱਜ ਵੀ ਜੀਭ ਨੂੰ ਉਦਾਸ ਕਰ ਜਾਂਦੇ ਨੇ। ਜੀਤੇ ਹੱਥੋਂ ਮਿਲਿਆ ਰੁੰਘਾ ਜੋ ਖੁਸ਼ੀ ਦਿੰਦਾ ਸੀ, ਅੱਜ ਉਹ ਵੱਡੇ ਤੋਂ ਵੱਡਾ ਪੈਕੇਜ਼ ਵੀ ਨਹੀਂ ਦਿੰਦਾ। ਇੱਕ ਵਾਰ ਮੈਂ ਅੱਖ ਬਚਾ ਕੇ ਜੀਤੇ ਦੀ ਹੱਟੀ ਤੋਂ ਬਤਾਊਂ ਚੁੱਕ ਕੇ ਦੌੜ ਪਿਆ। ਜੀਤਾ ਸੇਠ ਸਰੀਰੋਂ ਭਾਰਾ ਸੀ, ਉਸ ਤੋਂ ਭੱਜਿਆ ਤਾਂ ਗਿਆ ਨਾ ਉਸ ਨੇ ਇੱਕ ਬਤਾਊਂ ਹੀ ਮੇਰੇ ਮਗਰ ਵਗਾਹ ਮਾਰਿਆ। ਮੈਂ ਦੂਜਾ ਵੀ ਚੁੱਕਿਆ ਤੇ ਘਰ ਨੂੰ ਹੋ ਤੁਰਿਆ। ਮੈਂ ਕਿਹਾ ਬਣ ਗਿਆ ਅੱਜ ਤਾਂ ਭੜਥਾ। ਜਦ ਘਰ ਪਹੁੰਚਿਆ ਤਾਂ ਸੇਠ ਪਹਿਲਾਂ ਹੀ ਤੋਪਾ ਭਰ ਗਿਆ, ਭੜਥਾ ਬਤਾਊਂਆਂ ਦਾ ਨਹੀਂ ਮੇਰਾ ਬਣ ਗਿਆ। ਛੋਟੇ ਸਾਂ ਤਾਂ ਸੰਜੀਵ ਕੁਮਾਰ, ਮਿਥੁਨ, ਧਰਮਿੰਦਰ ਆਦਿ ਨੂੰ ਦੇਖ ਕੇ ਸੁੱਖਾਂ ਸੁੱਖਦੇ ਸੀ ਕਿ ਹੇ ਰੱਬਾ ! ਸਾਨੂੰ ਵੀ ਵੱਡੇ ਕਰਦੇ। ਨਹੀਂ ਸਾਂ ਜਾਣਦੇ ਕਿ ਵੱਡਾ ਸਮੇਂ ਨੇ ਕਰ ਦੇਣਾ ਹੈ ਪਰ ਉਹ ਵੱਡੇ ਕਰਨ ਬਦਲੇ ਕਿੰਨਾ ਕੁਝ ਖੋਹ ਲੈ ਜਾਵੇਗਾ ਇਹਦਾ ਅੰਦਾਜ਼ਾ ਨਹੀਂ ਸੀ। ਬੇਪ੍ਰਵਾਹੀਆਂ ਦੇ ਦੌਰ, ਬਾਪ ਦਾ ਸਾਇਆ, ਚਿਹਰੇ ਦੀ ਲਾਲੀ, ਬੇਚਿੰਤ ਅਵਸਥਾ, ਪਿਆਰੀਆਂ ਖੇਡਾਂ ਕਿੰਨਾ ਕੁਝ ਕੁਰਬਾਨ ਹੋ ਗਿਆ ਵੱਡੇ ਹੋਣ 'ਤੇ। ਕਾਸ਼! ਮੈਂ ਵੱਡਾ ਨਾ ਹੁੰਦਾ। ਨਹੀਂ ਚਾਹੀਦੀ ਮੈਨੂੰ ਤਰੱਕੀ, ਮੈਂ ਤੇ ਮਾਸੂਮ ਫ਼ਕੀਰ ਰਹਿਣਾ ਚਾਹੁੰਨਾਂ। ਕਾਸ਼ ! ਕੋਈ ਹਵਾ ਦਾ ਬੁੱਲ੍ਹਾ ਆਵੇ ਤੇ ਮੈਨੂੰ ਲੈ ਜਾਵੇ ਉਸ ਮੋੜ 'ਤੇ ਜਿੱਥੇ ਮੈਂ, ਸਰਵਨ, ਹੈਪੀ, ਜੋਜਾ, ਭੋਲਾ ਗੇਂਦ ਲਿਅਉਣ ਲਈ ਪੱਤੀ ਕੱਠੀ ਕਰਿਆ ਕਰਦੇ ਸੀ ਤੇ ਨਾਲੇ ਲੜਿਆ ਕਰਦੇ ਸੀ। ਜ਼ਿੰਦਗੀ! ਮੇਰੀ ਦੌਲਤ-ਸ਼ੋਹਰਤ, ਸਭ ਕੁਝ ਲੈ ਕੇ ਇੱਕ ਮੇਰਾ ਬਚਪਨ ਮੋੜ ਦੇ। ਹੈਂ! ਇਹ ਕੀ ਕਹਿ ਰਿਹਾ ਹਾਂ ਮੈਂ? ਜੇ ਦੌਲਤ-ਸ਼ੋਹਰਤ ਨਾਲ ਬਚਪਨ ਮੁੜਦਾ ਤਾਂ ਬਾਦਸ਼ਾਹ ਲੋਕ ਕਦੇ ਬੁੱਢੇ ਹੁੰਦੇ ਈ ਨਾ। ਮੈਨੂੰ ਸੱਚ ਸਵੀਕਾਰਨਾ ਪਵੇਗਾ। ਮੈਨੂੰ ਸਮੇਂ ਅੱਗੇ ਗੋਢਿਆਂ ਭਾਰ ਹੋ ਕੇ ਹੁਕਮ ਦਾ ਤਾਬਿਆਦਾਰ ਬਣਨਾ ਪਵੇਗਾ। ਮੈਨੂੰ ਇਹ ਤੱਥ ਪੱਲੇ ਬੰਨਣਾ ਪੈਣੈਂ ਕਿ ਮੇਰੀ ਜ਼ਿੰਦਗੀ ਦਾ ਸੁਨਿਹਰੀ ਯੁੱਗ ਹੁਣ ਯਾਦਾਂ ਦੇ ਪਿੰਜਰੇ ਪੈ ਚੁੱਕਾ ਹੈ। ਪਰ ਇਹਦਾ ਮਤਲਬ ਇਹ ਨਹੀਂ ਕਿ ਮੈਂ ਹਿੰਮਤ ਹਾਰ ਜਾਵਾਂ। ਮੈਂ ਅੱਖਾਂ ਮੀਟ ਕੇ ਆਪਣਾ ਬਚਪਨ ਉਦੋਂ ਤੱਕ ਮਾਣਿਆਂ ਕਰਾਂਗਾ ਜਦ ਤੱਕ ਮੇਰੀਆਂ ਨਾੜਾਂ 'ਚ ਖ਼ੂਨ ਦਾ ਆਖਰੀ ਕਤਰਾ ਬਾਕੀ ਹੈ। ਜਦ ਤੱਕ ਮੇਰਾ ਆਖ਼ਰੀ ਦਮ ਬਾਕੀ ਹੈ ਮੈਂ ਮਿੱਠੀਆਂ ਯਾਦਾਂ ਦੇ ਜਰੀਏ ਬਚਪਨ ਦੀ ਪੀਂਘ ਝੂਟਦਾ ਰਹਾਂਗਾ। ਜੇ ਬੁਰੇ ਸਮੇਂ ਅਸੀਂ ਯਾਦ ਰੱਖਦੇ ਹਾਂ ਤਾਂ ਫੇਰ ਜ਼ਿੰਦਗੀ ਦਾ ਹਸੀਨ ਹਿੱਸਾ ਕਿਉਂ ਭੁਲਾਈਏ ?

# ਫਾਂਸੀਆਂ ਦੇ ਰੱਸਿਆਂ ਲਈ ਭਗਤ-ਸਰਾਭੇ ਕਿੱਥੋਂ ਆਉਣਗੇ ?

ਛੋਟੇ ਹੁੰਦਿਆਂ ਕਿਤਾਬਾਂ 'ਚ ਪੜ੍ਹਿਆ ਸੀ ਕਿ ਹਰੀ ਕ੍ਰਾਂਤੀ ਦਾ ਸਿਰਜਕ ਹੈ ਪੰਜਾਬ। ਬਚਪਨ 'ਚ ਬਜ਼ੁਰਗਾਂ ਤੋਂ ਸੁਣਿਆਂ ਸੀ ਕਿ ਬੜੇ ਜੁਝਾਰੂ ਨੇ ਪੰਜਾਬ ਦੀ ਧਰਤੀ ਦੇ ਸਪੂਤ। ਬੇਬੇ ਵਡਿਆਈ ਕਰਦੀ ਹੁੰਦੀ ਸੀ ਕਿ ਇਹ ਤਾਂ ਉਹ ਪੰਜਾਬ ਹੈ ਜਿੱਥੋਂ ਦੀਆਂ ਬੀਬੀਆਂ ਨੇ ਮਰਦਾਂ ਦੀ ਅਣਖ਼ ਵੰਗਾਰ ਕੇ ਰਣ 'ਚ ਜ਼ੌਹਰ ਦਿਖਾਏ ਸੀ। ਟੈਲੀਵਿਜ਼ਨ 'ਚ ਦੇਖਿਆ ਸੀ ਕਿ ਇੱਥੇ ਅਬਦਾਲੀ ਵਰਗੇ ਜ਼ਾਬਰ ਆਏ ਜਿਨ੍ਹਾਂ ਨੂੰ ਯੋਧਿਆਂ ਦੀਆਂ ਤੇਗਾਂ ਨੇ ਕਾਨ੍ਹਿਆਂ ਦੀਆਂ ਕਲਮਾਂ ਵਾਂਗ ਘੜ ਘੱਤਿਆ। ਇਨ੍ਹਾਂ ਕਿੱਸਿਆਂ ਦਾ ਅਸਰ ਸੀ ਕਿ ਪੰਜਾਬ ਜ਼ਿੰਦਾਬਾਦ ਦੇ ਨਾਅਰੇ ਲਾਉਂਦੇ ਹੀ ਵੱਡੇ ਹੋਏ। ਪਰ ਇਹ ਕੀ ? ਅਸੀਂ ਜੋ ਪੰਜਾਬ ਗੀਤਾਂ 'ਚ ਸੁਣਿਆ ਸੀ, ਕਿਤਾਬਾਂ ਪੜ੍ਹਿਆ ਸੀ, ਉਹ ਪੰਜਾਬ ਕਿੱਥੇ ਹੈ ? ਜਾਂ ਤਾਂ ਇਤਿਹਾਸ ਸਾਡੇ ਨਾਲ ਦਗ਼ਾ ਕਰ ਗਿਐ ਤੇ ਜਾਂ ਫਿਰ ਪੰਜਾਬ ਦੇ ਵਾਰਸਾਂ ਨੇ ਪੰਜਾਬ ਨੂੰ ਆਪਣੇ ਹੱਥੀ ਤਬਾਹੀਆਂ ਦੇ ਬੂਥੇ ਦੇ ਦਿੱਤਾ। ਬਚਪਨ 'ਚ ਅਸੀਂ ਸੁਣਦੇ ਸੀ ਕਿ ਸਾਡੇ ਪੰਜਾਬ 'ਚ ਦੁੱਧ ਦੀਆਂ ਨਦੀਆਂ ਵਹਿੰਦੀਆਂ ਹਨ ਪਰ ਇੱਥੇ ਤਾਂ ਸ਼ਰਾਬ ਦੇ ਦਰਿਆ ਵੱਗ ਰਹੇ ਨੇ, ਜੀਹਦੇ 'ਚ ਰੁੜ੍ਹ ਕੇ ਜੁਆਨੀਆਂ ਮੌਤ ਦੇ ਪੱਤਣਾਂ ਨੂੰ ਜਾ ਰਹੀਆਂ ਨੇ। ਅਸੀਂ ਤਾਂ ਸੁਣਿਆ ਸੀ ਪੰਜਾਬ 'ਚ ਭੰਗੜਾ ਪੈਂਦਾ ਹੈ ਪਰ ਸਾਡੇ ਕੰਨ ਤਾਂ ਕੀਰਣੇ ਸੁਣ ਰਹੇ ਨੇ, ਬੇਰੁਜ਼ਗਾਰਾਂ, ਪ੍ਰਦੇਸੀਆਂ, ਨਸ਼ੇੜੀਆਂ, ਵੈਲੀਆਂ ਦੀਆਂ ਮਾਵਾਂ ਦੇ ਕੀਰਣੇ। ਐਂਵੇਂ ਗਾਇਕ ਕੂੜ ਪਸਾਰ ਕਰਦੇ ਸੀ ਕਿ ਪੰਜਾਬੀਆਂ ਦੇ ਚੁੱਲ੍ਹਿਆਂ 'ਤੇ ਨਿੱਤ ਆਥਣ ਨੂੰ ਮੀਟ ਰਿੱਝਦੇ। ਅਸੀਂ ਤਾਂ ਦੇਖ ਰਹੇ ਆਂ ਕਿ ਚੁੱਲ੍ਹਿਆਂ 'ਤੇ ਹਾਰੇ ਹੋਏ ਲੋਕਾਂ ਦੇ ਅਰਮਾਨ ਰਿੱਝਦੇ ਨੇ। ਨਹੀਂ, ਇਹ ਉਹ ਪੰਜਾਬ ਨਹੀਂ ਐਂ, ਜਿਸ ਦੀਆਂ ਕਹਾਣੀਆਂ ਸੁਣਦਿਆਂ ਅਸੀਂ ਜਵਾਨੀ ਦੀ ਦਹਿਲੀਜ਼ 'ਤੇ ਪੈਰ ਧਰਿਆ ਸੀ। ਜਦ ਕਿਸੇ ਨਾਲੀ 'ਚ ਮੂਧੇ ਮੂੰਹ ਪਏ ਨਸ਼ੇੜੀ ਚੋਬਰ ਨੂੰ ਦੇਖਦੇ ਹਾਂ ਤਾਂ ਸੋਚਾਂ ਦਾ ਸ਼ੰਕਾ ਇਹ ਕਹਿੰਦਾ ਹੈ ਕਿ ਸ਼ਾਇਦ ਹੁਣ ਸ਼ਹੀਦਾਂ ਦੇ ਸੁਫ਼ਨੇ, ਸੁਫ਼ਨੇ ਹੀ ਰਹਿ ਜਾਣਗੇ, ਉਨ੍ਹਾਂ ਨੂੰ ਹਕੀਕਤਾਂ ਦੀ ਛਾਂ ਕਦੇ ਨਹੀਂ ਮਿਲੇਗੀ। ਜਿਨ੍ਹਾਂ ਨੇ ਸ਼ਹੀਦਾਂ ਦੇ ਸੁਫ਼ਨੇ ਪੂਰੇ ਕਰਨੇ ਸੀ ਉਨ੍ਹਾਂ ਨੂੰ ਤਾਂ ਵਾਲ ਸੰਵਾਰਨ ਤੇ ਸੂਟੇ ਚਾੜ੍ਹਨ ਤੋਂ ਹੀ ਵੇਹਲ ਨਹੀਂ ਮਿਲਦੀ। ਪਰ ਇਹ ਕਰਨ ਵੀ ਕੀ ? ਇਨ੍ਹਾਂ ਕੋਲ ਹੋਰ ਤਾਂ ਕੋਈ ਕੰਮ ਨਹੀਂ ਹੈ। ਖੇਤ ਇਹ ਜਾਣੋਂ ਹੱਟ ਗਏ। ਸਰਕਾਰ ਨੌਕਰੀਆਂ ਦੇਣ ਤੋਂ ਹੱਥ ਖੜ੍ਹੇ ਕਰਗੀ। ਫਿਰ ਕਿਤੇ ਜਵਾਨੀ ਦਾ ਜੋਸ਼ ਤਾਂ ਦਿਖਾਉਣਾ ਹੀ ਹੋਇਆ ਇਨ੍ਹਾਂ ਜਵਾਨਾਂ ਨੇ। ਸਵੇਰੇ ਵਾਲਾਂ ਨੂੰ ਜੈਲ ਲਾ ਕੇ ਬਾਈਕ 'ਚ ਦਾਤਰ ਟੰਗ ਕੇ ਇਹ ਮੰਜ਼ਲ-ਵਿਹੂਣੇ ਰਾਹ 'ਤੇ ਤੁਰ ਪੈਂਦੇ ਹਨ। ਕੁੜੀਆਂ ਛੇੜ ਲਈਆਂ, ਮੁੰਡਿਆਂ ਨਾਲ ਲੜ ਲਿਆ, ਫੈਂਸੀ ਪੀ ਕੇ ਨਾਲੀ 'ਚ ਇਸ਼ਨਾਨ ਕਰ ਲਿਆ, ਬੱਸ ਇਹੀ ਕੰਮ ਰਹਿ ਗਿਆ ਏ ਪੰਜਾਬ ਦੇ ਵਾਰਸਾਂ ਨੂੰ। ਜੋ ਜਵਾਨ ਕੁਝ ਕਰਨਾ ਵੀ ਲੋਚਦੇ ਨੇ, ਉਨ੍ਹਾਂ ਨੂੰ ਕੋਈ ਮੌਕਾ ਨਹੀਂ ਮਿਲਦਾ। ਤਾਂ ਹੀ ਜਿਹੜੇ ਫਿਰੰਗੀਆਂ ਨੂੰ ਭਗਤ-ਸਰਾਭੇ

ਵਰਗਿਆਂ ਨੇ ਸਿਰ ਦੇ ਕੇ ਕੱਢਿਆ ਸੀ, ਜ਼ਮੀਨਾਂ ਗਹਿਣੇ ਕਰਕੇ ਮਾਪੇ ਉਨ੍ਹਾਂ ਕੋਲ ਆਪਣੇ ਧੀਆਂ-ਪੁੱਤਾਂ ਨੂੰ ਕੰਮ ਕਰਨ ਲਈ ਭੇਜ ਰਹੇ ਹਨ। ਜਿਹੜੇ ਪਰਾਈਆਂ ਇੱਜ਼ਤਾਂ ਨੂੰ ਬਸਰਾ ਦੇ ਬਾਜ਼ਾਰ 'ਚੋ ਮੋੜ ਲਿਆਏ ਸੀ, ਅੱਜ ਉਨ੍ਹਾਂ ਦੀਆਂ ਇੱਜ਼ਤਾਂ ਬਾਹਰਲੇ ਮੁਲਖਾਂ 'ਚ ਰੁੱਲ ਰਹੀਆਂ ਹਨ। ਵਕਤ ਦੇ ਸਮਝੌਤੇ ਨੇ ਕਿ ਅੱਲੜ੍ਹ ਬੱਚੀ ਫੱਕੜ ਪ੍ਰਦੇਸੀ ਦੇ ਲੜ ਲਾ ਕੇ ਤੋਰ ਦਿੱਤੀ ਜਾਂਦੀ ਹੈ ਤਾਂ ਕਿ ਧੀ ਤਾਂ ਵੱਸੇਗੀ ਹੀ ਨਾਲ ਪੁੱਤ ਦਾ ਵੀਜ਼ਾ ਵੀ ਲੱਗ ਜਾਵੇਗਾ। ਕੀ ਪੰਜਾਬ ਦੀਆਂ ਧੀਆਂ ਲਈ ਪੰਜਾਬ ਕੋਲ ਗੋਦ ਮੁੱਕ ਗਈ ਹੈ? ਕੀ ਪੰਜਾਬ ਦੀਆਂ ਧੀਆਂ ਲਈ ਇੱਥੇ ਵਰ ਥੁੜ੍ਹ ਗਏ? ਇਹ ਕੀ ਕੌਤਕ ਵਰਤਿਆ ਹੈ ਕਿ ਬਾਹਰਲੇ ਰਾਜਾਂ ਦੇ ਲੋਕਾਂ ਨੂੰ ਰਿਜ਼ਕ ਦੇਣ ਵਾਲੇ ਪੰਜਾਬ ਕੋਲ ਅੱਜ ਆਪਣੀ ਔਲਾਦ ਨੂੰ ਦੇਣ ਲਈ ਰੋਟੀ ਨਹੀਂ ਬਚੀ? ਕੌਣ ਜ਼ਿੰਮੇਵਾਰ ਹੈ ਪੰਜਾਬ ਦੇ ਬਾਦਸ਼ਾਹੀ ਤੋਂ ਕੰਗਾਲੀ ਤੱਕ ਦੇ ਸਫ਼ਰ ਲਈ? ਦੁਨੀਆਂ ਨੂੰ ਜੀਵਨ ਜਾਚ ਸਿਖਾਉਣ ਵਾਲੇ ਪੰਜਾਬੀ ਮਰੀਜ਼ ਬਣਕੇ ਰਹਿ ਗਏ ਹਨ। ਜਿਹੜੇ ਪੰਜਾਬੀ ਛੰਨਾ ਭਰਕੇ ਦੁੱਧ ਦਾ ਪੀਂਦੇ ਸੀ, ਹੁਣ ਜੀਣ ਲਈ ਉਨ੍ਹਾਂ ਨੂੰ ਦਵਾਈਆਂ ਦੀਆਂ ਸ਼ੀਸ਼ੀਆਂ ਪੀਣੀਆਂ ਪੈਂਦੀਆਂ ਹਨ। ਹਰ ਘਰ 'ਚ ਕੈਂਸਰ, ਕਾਲੇ ਪੀਲੀਏ, ਏਡਜ਼ ਦੇ ਰੋਗੀ ਮੌਤ ਉਡੀਕ ਰਹੇ ਨੇ। ਦਵਾਈਆਂ ਲਈ ਪੈਸਾ ਨਹੀਂ ਹੈ। ਜੀਣ ਦੀ ਸੰਭਾਵਨਾ ਨਹੀਂ ਹੈ। ਪੰਛੀਆਂ ਵਾਂਗੂੰ ਚਹਿਕਦੇ ਚਿਹਰੇ ਪਲ ਪਲ ਕੋਲ ਆਉਂਦੀ ਮੌਤ ਨੇ ਖ਼ੌਫ਼ਜ਼ਦਾ ਕਰ ਦਿੱਤੇ ਹਨ। ਬਿਮਾਰੀਆਂ ਦੇ ਪੰਜੇ ਨੇ ਦੇਹੀਆਂ ਤੋਂ ਮਾਸ ਚੂੰਢ ਲਏ ਹਨ। ਕਿੰਨਾ ਡਰਾਵਣਾ ਹੈ ਪੰਜਾਬ ਦੇ ਘਰਾਂ ਦਾ ਮਾਹੌਲ ਜਿੱਥੇ ਹਰ ਪਲ ਜ਼ਿੰਦਗੀ ਦਮ ਤੋੜ ਰਹੀ ਹੈ। ਬਿਮਾਰੀਆਂ ਆਉਂਦੀਆਂ ਵੀ ਕਿਵੇਂ ਨੇ ਕਿ ਅਮ੍ਰਿਤ ਵਰਗਾ ਪਾਣੀ ਜ਼ਹਿਰ ਹੋ ਗਿਆ। ਥਾਲੀ 'ਚ ਵੀ ਹੁਣ ਰੋਟੀ ਦੀ ਥਾਂ ਜ਼ਹਿਰ ਦੀ ਲੱਪ ਹੀ ਹੁੰਦੀ ਹੈ। ਫੈਕਟਰੀਆਂ ਦਾ ਧੂੰਆਂ ਪੰਜਾਬ ਦੇ ਫੇਫੜਿਆਂ ਨੂੰ ਛਲਣੀ ਕਰ ਗਿਆ ਹੈ। ਉਚ-ਇਖ਼ਲਾਕ ਵਾਲੇ ਪੰਜਾਬ ਦੇ ਹਜ਼ਾਰਾਂ ਗੱਭਰੂ ਨਜ਼ਾਇਜ ਸਬੰਧਾਂ ਤੇ ਨਸ਼ੇ ਵਾਲੇ ਟੀਕਿਆਂ ਦੇ ਰਾਹ ਪੈ ਕੇ ਏਡਜ਼ ਦੇ ਰੋਗੀ ਬਣ ਗਏ। ਜੋ ਮੌਤ ਨੂੰ ਉਡੀਕ ਰਹੇ ਹਨ। ਦਵਾਈਆਂ ਲਈ ਕੋਲ ਪੈਸਾ ਨਹੀਂ ਹੈ। ਮਰੀਜ਼ਾਂ ਦੇ ਵਾਰਸ ਬਿਮਾਰੀਆਂ ਦੀ ਜਕੜ 'ਚ ਆਏ ਆਪਣੇ ਰਿਸ਼ਤੇਦਾਰਾਂ ਨੂੰ ਦਵਾਈ ਦਵਾਉਣ ਵੀ ਕਿੱਥੋਂ, ਇੱਥੇ ਤਾਂ ਸੰਸਾ ਰੋਟੀ ਦਾ ਪਿਆ ਹੈ। ਲਾਚਾਰ ਲੋਕ ਰੋਗੀਆਂ ਨੂੰ ਸਾਧਾਂ ਦੇ ਡੇਰਿਆਂ 'ਤੇ ਲਈ ਫਿਰਦੇ ਹਨ ਕਿ ਸ਼ਾਇਦ ਇਨ੍ਹਾਂ ਡੇਰਿਆਂ ਦੀ ਸਵਾਹ ਦੀ ਮੁੱਠ ਹੀ ਕੋਈ ਚਮਤਕਾਰ ਕਰ ਦੇਵੇ। ਪਰ ਜਦੋਂ ਸਾਹ ਹੀ ਧੋਖਾ ਦੇ ਜਾਣ ਉਦੋਂ ਸਵਾਹ ਕੀ ਕਰੇਗੀ? ਬਿਮਾਰੀਆਂ, ਨਸ਼ੇ, ਬੇਰੁਜ਼ਗਾਰੀ, ਕਿਸਾਨਾਂ ਦੀ ਆਤਮ ਹੱਤਿਆ, ਜ਼ਰਾਇਮ, ਭਰੂਣ ਹੱਤਿਆ, ਦਹੇਜ ਇਤਿਆਦਿਕ ਅਲਾਹਮਤਾਂ 'ਚ ਪੰਜਾਬ ਇਸ ਕਦਰ ਧੱਸ ਗਿਆ ਹੈ ਕਿ ਹੁਣ ਇਸ ਦੀ ਹਸਤੀ ਦਾ ਨੱਕ ਡੁੱਬਣ ਕਿਨਾਰੇ ਹੈ। ਜਿਨ੍ਹਾਂ ਹੱਥ ਪੰਜਾਬ ਦੀ ਡੋਰ ਹੈ, ਉਹ ਸੱਤਾ ਦੇ ਸਰੂਰ 'ਚ ਏਨੇ ਮਦਮਸਤ ਹੋ ਗਏ ਹਨ ਕਿ ਉਨ੍ਹਾਂ ਨੂੰ ਪੰਜਾਬ ਦੀਆਂ ਮੁਸ਼ਕਲਾਂ ਦਿੱਸਦੀਆਂ ਹੀ ਨਹੀਂ। ਸਿਆਸਤ ਪੰਜਾਬ ਦੀਆਂ ਪੀੜਾਂ ਤੋਂ ਬੇਪ੍ਰਵਾਹ ਹੈ। ਉਸ ਦੀ ਲੜਾਈ ਕੁਰਸੀ ਖੋਹਣ ਤੇ ਕੁਰਸੀ

ਖੇਹ ਕੇ ਪੰਜ ਸਾਲ ਪੂਰੇ ਕਰਨ ਤੱਕ ਸੀਮਤ ਹੈ। ਸਿਆਸਤ ਦੀ ਵਾਰੇ-ਵਾਰੀ ਦੀ ਖੇਡ 'ਚ ਪੰਜਾਬ ਰੁੱਲ ਕੇ ਰਹਿ ਗਿਆ। ਲੋਕ ਆਪਣੀ ਜ਼ਿੰਦਗੀ ਦੇ ਘੋਲ 'ਚ ਮਸਰੂਫ ਹਨ ਤੇ ਨੇਤਾ ਆਪਣੀ ਬੰਸਰੀ ਵਜਾਉਣ 'ਚ ਮਸਤ। ਪੰਜਾਬ ਇੱਕ ਨੁੱਕਰ 'ਚ ਲਾਵਾਰਿਸ ਖੜ੍ਹਾ ਹੰਝੂ ਕੇਰ ਰਿਹਾ ਹੈ। ਪਰ ਕੋਈ ਉਸ ਦੀ ਬਾਤ ਨਹੀਂ ਪੁੱਛ ਰਿਹਾ। ਲੀਡਰ ਨਹੀਂ ਤਾਂ ਨਾ ਸਹੀ ਪਰ ਪੰਜਾਬੀਆਂ ਦਾ ਤਾਂ ਫ਼ਰਜ਼ ਬਣਦਾ ਹੈ ਕਿ ਉਹ ਉਸ ਪੰਜਾਬ ਲਈ ਕੁਝ ਕਰਨ, ਜਿਸ ਪੰਜਾਬ ਨੇ ਪੰਜਾਬੀਆਂ ਨੂੰ ਹਸਤੀ ਬਖ਼ਸ਼ੀ ਹੈ। ਹਸਤੀ ਸਭ ਤੋਂ ਵੱਡਾ ਦਾਨ ਹੈ। ਪੰਜਾਬੀ ਦੀ ਪਹਿਚਾਣ ਪੰਜਾਬ ਨਾਲ ਹੈ। ਬੰਦੇ ਦੀਆਂ ਦੋ ਮਾਵਾਂ ਹੁੰਦੀਆਂ ਨੇ, ਇੱਕ ਜੰਮਣ ਵਾਲੀ ਮਾਂ ਤੇ ਦੂਜੀ ਜੰਮਣ ਭੋਇੰ। ਜੰਮਣ ਵਾਲੀ ਮਾਂ ਨੂੰ ਜਦੋਂ ਕੋਈ ਤਕਲੀਫ਼ ਆ ਘੇਰਦੀ ਹੈ ਤਾਂ ਪੁੱਤ ਅੱਗ ਦੀਆਂ ਨਦੀਆਂ ਚੀਰ ਕੇ ਮਾਂ ਦੇ ਚਰਨਾਂ 'ਚ ਹਾਜ਼ਰ ਹੁੰਦੇ ਹਨ। ਇਹ ਧਰਮ ਵੀ ਹੈ ਤੇ ਕਰਮ ਵੀ। ਪਰ ਦੂਜੇ ਪਾਸੇ ਜਦੋਂ ਮਾਤਰ ਭੂਮੀ 'ਤੇ ਭੀੜ ਪੈਂਦੀ ਹੈ ਤਾਂ ਉਦੋਂ ਕੋਈ ਸੂਰਮਾ ਹੀ ਬਹੁੜਦਾ ਹੈ। ਇਹ ਕਿਉਂ ? ਜੇ ਅਸੀਂ ਜੰਮਣ ਭੋਇੰ ਨੂੰ 'ਮਾਂ' ਕਹਿਨੇ ਆਂ ਤਾਂ ਫੇਰ ਸਾਨੂੰ ਕਪੁੱਤ ਨਹੀਂ ਬਨਣਾ ਚਾਹੀਦਾ, ਬਲਕਿ ਪੁੱਤ ਬਣਕੇ ਉਸ ਦੀ ਹਿੱਕ 'ਤੇ ਚੜ੍ਹੀ ਦੁੱਖਾਂ ਦੀ ਗਰਦ ਲਾਹ ਦੇਣੀ ਚਾਹੀਦੀ ਹੈ। ਅੱਜ ਪੰਜਾਬੀਆਂ ਦੀ ਜੰਮਣ ਭੋਇੰ ਸਿਤਮਾਂ ਦੀ ਤਲਵਾਰ ਨਾਲ ਛਿੱਲੀ ਲਹੂ-ਲੁਹਾਣ ਹੋ ਕੇ ਚੀਖੋ-ਪੁਕਾਰ ਕਰ ਰਹੀ ਹੈ। ਬੁਲਾ ਰਹੀ ਹੈ ਉਨ੍ਹਾਂ ਪੁੱਤਰਾਂ ਨੂੰ ਜਿਨ੍ਹਾਂ ਨੂੰ ਇਸ ਨੇ ਆਪਣੀ ਗੋਦ 'ਚ ਖਿਡਾਇਆ ਹੈ। ਪੁੱਤਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੀ ਮਾਤ ਭੂਮੀ ਦੀ ਪੁਕਾਰ ਨੂੰ ਅਜ਼ਾਈ ਨਾ ਜਾਣ ਦੇਣ। ਪੰਜਾਬੀਆਂ ਲਈ ਹੁਣ ਵੇਲਾ ਕਰਜ਼ ਉਤਾਰਣ ਦਾ ਹੈ। ਪੰਜਾਬੀ, ਚਾਹੇ ਉਹ ਕਿਸੇ ਵੀ ਵਿਚਾਰਧਾਰਾ ਦੇ ਹੋਣ, ਸਭ ਨੂੰ ਇੱਕ ਸੂਤਰ 'ਚ ਪਰੋਏ ਜਾਣਾ ਚਾਹੀਦਾ ਹੈ। ਕਿਉਂਕਿ ਵਿਚਾਰਧਾਰਾ ਵੱਖ ਹੋ ਸਕਦੀ ਹੈ, ਟੀਚੇ ਅਲੱਗ ਹੋ ਸਕਦੇ ਨੇ ਪਰ ਜੰਮਣ ਭੋਇੰ ਅੱਡ ਨਹੀਂ ਹੋ ਸਕਦੀ। ਪੰਜਾਬ 'ਚ ਰਹਿੰਦਾ ਹਰ ਹਿੰਦੂ, ਸਿੱਖ, ਮੁਸਲਮਾਨ, ਇਸਾਈ ਸਭ ਤੋਂ ਪਹਿਲਾਂ ਪੰਜਾਬੀ ਹੈ। ਪੰਜਾਬ ਹਰ ਪੰਜਾਬੀ ਦਾ ਬਰਾਬਰ ਹੈ। ਇਸ ਨੂੰ ਬਚਾਉਣ ਦਾ ਫਰਜ਼ ਵੀ ਹਰ ਪੰਜਾਬੀ ਦਾ ਬਣਦਾ ਹੈ। ਜੇ ਅਸੀਂ ਵੋਟ ਪਾ ਕੇ ਸੋਚ ਲਈਏ ਕਿ ਅਸੀਂ ਫਲਾਂ ਪਾਰਟੀ ਨੂੰ ਵੋਟ ਕਰਕੇ ਪੰਜਾਬ ਬਦਲ ਦਿੱਤਾ ਹੈ ਤਾਂ ਅਸੀਂ ਹਕੀਕਤ 'ਚ ਕਿਸੇ ਭਰਮ ਦਾ ਸ਼ਿਕਾਰ ਹਾਂ, ਕਿਉਂਕਿ ਪੰਜਾਬ ਨੂੰ ਬਦਲਣ ਲਈ ਹੁਣ ਜ਼ਮੀਨੀ ਤਲ 'ਤੇ ਸਮਾਜਿਕ ਲੜਾਈ ਜ਼ਰੂਰੀ ਹੈ। ਸਾਡੀ ਬਣਾਈ ਸਰਕਾਰੀ ਏ.ਸੀ. ਹਾਲਾਂ 'ਚ ਬਹਿ ਕੇ ਕਾਨੂੰਨ ਲਾਗੂ ਕਰ ਸਕਦੀ ਹੈ, ਪਰ ਉਸ ਕਾਨੂੰਨ ਦੀ ਪਾਲਣਾ ਤੇ ਹਿਫਾਜ਼ਤ ਬਸ਼ਿੰਦਿਆਂ ਨੇ ਹੀ ਕਰਨੀ ਹੁੰਦੀ ਹੈ। ਹਾਕਮ ਅੱਖਾਂ ਪੂੰਝਣ ਲਈ ਨਿਯਮ ਬਣਾ ਦਿੰਦੇ ਹਨ, ਪਰ ਕਾਗਜ਼ੀ ਨਿਯਮਾਂ ਨਾਲ ਕਦੇ ਬਦਲਾਅ ਨਹੀਂ ਆਉਂਦੇ। ਤਬਦੀਲੀਆਂ ਸੋਚ ਪਰਿਵਰਤਨ ਨਾਲ ਆਉਂਦੀਆਂ ਹਨ। ਹਰ ਪੰਜਾਬੀ ਨੂੰ ਆਪਣੀ ਸੋਚ ਬਦਲਣੀ ਪਵੇਗੀ। ਪੰਜਾਬ ਪ੍ਰਤੀ ਵਫ਼ਾਦਾਰ ਅਤੇ ਜ਼ਿੰਮੇਵਾਰ ਬਣਨਾ ਹੋਵੇਗਾ। ਆਖ਼ਰ ਇਹ ਸਾਡੇ ਪੰਜਾਬ ਦਾ ਸਵਾਲ ਹੈ। ਸੂਬਾ ਸਰਕਾਰ ਆਖਦੀ ਹੈ, ਨਸ਼ਾ

ਬਾਰਡਰ ਪਾਰੋਂ ਆਉਂਦਾ ਹੈ। ਪਰ ਕੀ ਭੁੱਕੀ, ਸ਼ਰਾਬ, ਗੋਲੀਆਂ ਵੀ ਪਾਕਿਸਤਾਨ 'ਚੋਂ ਪਹੁੰਚਦਾ ਹੈ? ਨਹੀਂ, ਇਹ ਸਾਡੇ ਨਸ਼ੇ ਦੇ ਸੌਦਾਗਰਾਂ ਦੀ ਉਪਜ ਹਨ। ਸੂਬਾ ਸਰਕਾਰ ਕਹਿੰਦੀ ਹੈ ਸਾਡੇ ਵੱਸਦੀ ਗੱਲ ਨਹੀਂ, ਨਸ਼ੇ ਦੀ ਤੱਸਕਰੀ ਰੋਕਣਾ ਕੇਂਦਰ ਦਾ ਕੰਮ ਹੈ। ਇਹ ਕੰਮ ਦੋਵਾਂ 'ਤੇ ਹੀ ਨਾ ਛੱਡਿਆ ਜਾਵੇ। ਲੋਕ ਆਪ ਹੀ ਮੋਰਚਾ ਸੰਭਾਲ ਲੈਣ। ਜੇ ਹਰ ਗਲੀ, ਹਰ ਪਿੰਡ 'ਚ ਦਸ ਗੈਰਤਮੰਦ ਵੀ ਖੜ੍ਹੇ ਹੋ ਜਾਣ ਤਾਂ ਨਸ਼ਾ ਤੱਸਕਰ ਪੂਛ ਦੱਬ ਕੇ ਨੱਸ ਜਾਣਗੇ। ਪਿੱਛੇ ਜਿਹੇ ਮੋਗੇ ਦੇ ਪਿੰਡ ਬਿਲਾਸਪੁਰ 'ਚ ਔਰਤਾਂ ਨੇ ਹੀ ਨਸ਼ਾ ਤੱਸਕਰਾਂ ਨੂੰ ਦਬੱਲ ਦਿੱਤਾ ਸੀ। ਜੇ ਔਰਤਾਂ ਡਾਗਾਂ ਚੁੱਕ ਸਕਦੀਆਂ ਹਨ ਤਾਂ ਮਰਦਾਂ ਨੂੰ ਕੀ ਹੋਇਐ? ਨਸ਼ਾ ਸਾਡੀਆਂ ਨਸਲਾਂ ਦਾ ਵੈਰੀ ਹੈ, ਇਸ ਖਿਲਾਫ਼ ਜੇ ਅਸੀਂ ਨਹੀਂ ਲੜਾਂਗੇ ਤਾਂ ਹੋਰ ਕੌਣ ਲੜੇਗਾ? ਜਦੋਂ ਜੰਗਲ 'ਚ ਅੱਗ ਲੱਗਦੀ ਹੈ ਤਾਂ ਉਹ ਛਾਂਟ-ਛਾਂਟ ਰੁੱਖ ਨਹੀਂ ਸਾੜਦੀ। ਸਾਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਸਾਡਾ ਘਰ ਬਚਿਆ ਹੋਇਆ ਹੈ, ਕਿਉਂਕਿ ਤਬਾਹੀਆਂ ਦੀਆਂ ਲਹਿਰਾਂ ਕਦੇ ਕੁੰਡਾ ਖੜਕਾਕੇ ਨਹੀਂ ਆਉਂਦੀਆਂ। ਅਸੀਂ ਦੋਸ਼ ਮੜ੍ਹਦੇ ਆਂ ਕਿ ਕਾਂਗਰਸ ਨੇ ਪੰਜਾਬ ਦਾ ਕੁਝ ਨਹੀਂ ਸੰਵਾਰਿਆ, ਅਕਾਲੀਆਂ ਦੀਆਂ ਗਲਤ ਨੀਤੀਆਂ ਨੇ ਇਸ ਨੂੰ ਉਜਾੜ ਘੱਤਿਆ। ਪਰ ਕਦੇ ਸੋਚਿਆ ਹੈ ਕਿ ਇੰਨ੍ਹਾਂ ਹੱਥ ਪੰਜਾਬ ਦੀ ਡੋਰ ਕਿਸ ਨੇ ਦਿੱਤੀ ਸੀ? ਅਸੀਂ ਝੱਟ ਦੂਜੇ ਨੂੰ ਸੁਆਲ ਕਰ ਦਿੰਨੇ ਆਂ ਕਿ ਤੂੰ ਪੰਜਾਬ ਲਈ ਕੀ ਕੀਤਾ ਪਰ ਕਦੇ ਸੋਚਿਆ ਹੈ ਕਿ ਮੈਂ ਪੰਜਾਬ ਲਈ ਕੀ ਕੀਤੈ? ਪੰਜਾਬ ਉਸ ਮੁਹਾਣ 'ਤੇ ਖੜ੍ਹਾ ਹੈ ਪੰਜਾਬੀਓ, ਜਿੱਥੇ ਉਸ ਨੂੰ ਬਚਾਉਣ ਦਾ ਇੱਕੋ-ਇੱਕ ਤਰੀਕਾ ਹੈ ਕਿ ਸਮੂਹਕ ਰੂਪ 'ਚ ਹੰਭਲਾ ਮਾਰਨਾ, ਆਪਸੀ ਕੁੱਕੜ ਲੜਾਈਆਂ ਛੱਡਕੇ। ਕੋਈ ਪੰਜਾਬੀ ਜਿੱਥੇ ਵੀ ਹੈ, ਉੱਥੇ ਬੈਠਾ ਹੀ ਪੰਜਾਬ ਲਈ ਵਫ਼ਾਦਾਰੀ ਨਿਭਾਵੇ। ਜੇ ਕਿਸੇ ਕੋਲ ਕਲਮ ਹੈ ਤਾਂ ਉਹ ਹਰਫ਼ਾਂ ਨਾਲ ਲੋਕਾਂ ਨੂੰ ਜਾਗਰੂਕ ਕਰੇ। ਜੇ ਕਿਸੇ ਕੋਲ ਆਵਾਜ਼ ਹੈ ਤਾਂ ਉਹ ਬੋਲਾਂ ਨਾਲ ਪੰਜਾਬ ਦਾ ਦਰਦ ਬਿਆਨ ਕਰੇ। ਸਾਰੇ ਪੰਜਾਬੀ ਇੱਕ ਝੰਡੇ ਥੱਲੇ ਹੋ ਕੇ ਲੜਨ ਲਈ ਤਿਆਰ ਹੋ ਜਾਣ ਤਾਂ ਤਖ਼ਤ ਡੋਲ ਜਾਣਗੇ, ਨਸ਼ੇ ਬੰਦ ਹੋ ਜਾਣਗੇ, ਹੱਕਾਂ ਦੀ ਪ੍ਰਾਪਤੀ ਹੋ ਜਾਵੇਗੀ। ਸਵਾਰਥਾਂ ਨੂੰ ਤਿਆਗ ਕੇ ਆਉ ਰਣ 'ਚ ਉਤਰੀਏ ਤੇ ਆਪਣੇ ਸੋਹਣੇ ਵਤਨ ਪੰਜਾਬ ਲਈ ਪੰਜਾਬ ਦੇ ਦੁਸ਼ਮਣਾਂ ਨਾਲ ਲੜੀਏ। ਤਾਂ ਕਿ ਸੋਹਣਾ ਪੰਜਾਬ ਆਪਣਾ ਆਦਰਸ਼ ਰੁਤਬਾ ਬਹਾਲ ਰੱਖ ਸਕੇ।

ਜੇ ਬਾਗ ਹੀ ਨਾ ਰਹੇ ਮਾਲੀ ਕਿੱਥੇ ਜਾਣਗੇ?
ਜੇ ਮੋਤੀ ਹੀ ਨਾ ਮਿਲੇ ਹੰਸ ਕੀ ਖਾਣਗੇ?
ਜੇ ਪੰਜਾਬ ਹੀ ਨਾ ਰਿਹਾ ਓਏ ਪੰਜਾਬੀਓ,
ਫਾਂਸੀਆਂ ਦੇ ਰੱਸਿਆਂ ਲਈ ਭਗਤ-ਸਰਾਭੇ ਕਿੱਥੋਂ ਆਣਗੇ?

# ਚਰਿੱਤਰ ਇਨਸਾਨ ਦੇ ਕਰਮਾਂ ਦਾ ਚਿੱਤਰ !

ਚਰਿੱਤਰ ਕਰਮਾਂ ਦਾ ਚਿੱਤਰ ਹੈ, ਜੋ ਜ਼ਿੰਦਗੀ ਦੇ ਕੈਨਵਸ 'ਤੇ ਤਿਆਗ ਦੇ ਬੁਰਸ਼ ਅਤੇ ਨਿਯਮਾਂ ਦੇ ਰੰਗ ਨਾਲ ਸਿਰਜਿਆ ਜਾਂਦਾ ਹੈ। ਚਰਿੱਤਰ ਦਾ ਸ਼ੀਸ਼ਾ ਇਨਸਾਨ ਦੇ ਵਿਚਾਰਾਂ ਦਾ ਹੀ ਪ੍ਰਤੀਬਿੰਬ ਨਹੀਂ ਵਿਖਾਉਂਦਾ ਸਗੋਂ ਉਸ ਗਿਆਨ ਦੀ ਝਲਕ ਵੀ ਦਿੰਦਾ ਹੈ ਜੋ ਇਨਸਾਨ ਦੇ ਪੱਲੇ ਹੁੰਦਾ ਹੈ। ਚਰਿੱਤਰ ਰੁੱਖਾਂ ਜਿਹਾ ਹੈ ਕਿਤੇ ਇਹ ਕੰਡਿਆਲੀ ਕਿੱਕਰ ਜਿਹਾ ਤੇ ਕਿਤੇ ਮੇਵਿਆਂ ਨਾਲ ਲੱਦੇ ਰੁੱਖ ਜਿਹਾ। ਚਰਿੱਤਰ ਹੀ ਹੈ ਜੋ ਮੁਰਦੇ ਦੀ ਲਾਸ਼ ਨਾਲ ਰਾਖ਼ ਨਹੀਂ ਹੁੰਦਾ। ਇਨਸਾਨ ਦੇ ਜਾਣ ਬਾਅਦ ਵੀ ਉਸ ਦਾ ਚਰਿੱਤਰ ਯਾਦ ਰਹਿੰਦਾ ਹੈ। ਕਿਸੇ ਚਰਿੱਤਰ, ਨੂੰ ਲਾਹਨਤ ਪੈਂਦੀ ਹੈ ਤੇ ਕਿਸੇ ਨੂੰ ਦੁਨੀਆਂ ਚੇਤੇ ਕਰ-ਕਰ ਰੋਂਦੀ ਹੈ। ਪਹਿਲਾਂ ਇਨਸਾਨ ਚਰਿੱਤਰ ਬਣਾਉਂਦਾ ਹੈ ਤੇ ਫ਼ੇਰ ਚਰਿੱਤਰ ਇਨਸਾਨ ਨੂੰ ਬਣਾਉਂਦਾ ਹੈ। ਦੋਵਾਂ ਦਾ ਰਿਸ਼ਤਾ ਚੀਚੀ-ਛੱਲੇ ਵਾਲਾ ਹੈ। ਹਰ ਇਨਸਾਨ ਆਪਣੇ ਚਰਿੱਤਰ ਦਾ ਆਪ ਵਿਧਾਤਾ ਹੈ। ਕੋਈ ਲਾਸ਼ਾਂ ਦੇ ਢੇਰ ਲਾ ਕੇ ਇਹ ਨਹੀਂ ਆਖ ਸਕਦਾ ਕਿ ਇੰਝ ਕਰਨਾ ਉਸ ਦੀ ਤਕਦੀਰ 'ਚ ਲਿਖਿਆ ਸੀ ਬਲਕਿ ਇੰਝ ਕਰਨਾ ਉਸ ਨੇ ਆਪਣੇ ਚਰਿੱਤਰ 'ਚ ਆਪ ਲਿਖਿਆ ਹੁੰਦਾ ਹੈ। ਬੁਰੇ ਅਤੇ ਨੇਕ ਚਰਿੱਤਰ ਦੋਵੇਂ ਹੀ ਨਾ ਪਲ 'ਚ ਘੜੇ ਜਾ ਸਕਦੇ ਹਨ ਤੇ ਨਾ ਹੀ ਬਦਲੇ ਜਾ ਸਕਦੇ ਨੇ। ਚਰਿੱਤਰ ਦਾ ਬੁੱਤ ਤਰਾਸ਼ਦਿਆਂ ਦਹਾਕੇ ਲੰਘ ਜਾਂਦੇ ਹਨ। ਪਰ ਚੰਗੇ ਨੂੰ ਮਾੜੇ ਚਰਿੱਤਰ ਦੇ ਰੂਪ 'ਚ ਗੰਦਲਾ ਕਰਨ ਲਈ ਇੱਕੋ ਬਦੀ ਹੀ ਕਾਫ਼ੀ ਹੈ। ਚੰਗੇ ਚਰਿੱਤਰ ਦਾ ਸਾਜਣਹਾਰ ਪਹਿਲਾਂ ਕਲਪਨਾ ਜਗਾਉਂਦਾ ਹੈ ਤੇ ਫੇਰ ਆਪਣੇ ਵਿਚਾਰਾਂ ਨੂੰ ਵਲਗਣਾਂ 'ਚੋਂ ਕੱਢ ਕੇ ਸੰਸਾਰ-ਵਿਆਪੀ ਬਣਾਉਂਦਾ ਹੈ। ਇਹ ਉਹ ਅਵਸਥਾ ਹੈ, ਜਿੱਥੇ ਖੜ੍ਹੀ ਬਹੁਤੀ ਭੀੜ ਇੱਕ ਸਧਾਰਨ ਚਰਿੱਤਰ ਦੀ ਪੰਡ ਲੈ ਕੇ ਜਹਾਨ ਤੋਂ ਰੁਖ਼ਸਤ ਹੋ ਜਾਂਦੀ ਹੈ। ਵਿਚਾਰ ਦਾ ਸੰਕਲਪ ਕਰਮ ਬਣਦਾ ਹੈ ਤੇ ਕਰਮਾਂ ਦਾ ਸੰਗ੍ਰਿਹ ਚਰਿੱਤਰ ਦਾ ਰੂਪ ਲੈਂਦਾ ਹੈ। ਜੋ ਛੋਟੇ ਅਤੇ ਕਪਟੇ ਵਿਚਾਰਾਂ ਦੀ ਵਲਗਣ 'ਚ ਵਲੇ ਰਹਿੰਦੇ ਹਨ ਉਨ੍ਹਾਂ ਦਾ ਚਰਿੱਤਰ ਅੰਨ੍ਹੇ ਊਠ ਵਰਗਾ ਹੈ ਜੋ ਮਾਲਕ ਦਾ ਭਾਰ ਉਠਾਉਣ ਦੀ ਥਾਂ ਉਲਟਾ ਮਾਲਕ 'ਤੇ ਬੋਝ ਹੈ।

ਚਰਿੱਤਰ ਨਿਰਮਾਣ ਦੇ ਕਈ ਪੜਾਅ ਹਨ। ਹਰ ਪੜਾਅ ਦਾ ਇੱਕ ਵੱਖਰਾ ਗੁਰੂ ਹੈ। ਉਦਾਹਰਣ ਦੇ ਤੌਰ 'ਤੇ ਨੰਗੇਜ਼ ਕੱਜਣਾ ਮਾਂ ਬੱਚੇ ਨੂੰ ਸਿਖਾਉਂਦੀ ਹੈ ਪਰ ਕਿੱਥੇ ਨੰਗਾ ਹੋਣਾ ਹੈ ਇਹ ਉਹ ਆਪਣੇ-ਆਪ ਸਿੱਖ ਜਾਂਦਾ ਹੈ। ਦੋਵਾਂ ਪ੍ਰਸਥਿਤੀਆਂ ਵਿੱਚ ਨੈਤਿਕਤਾ ਕਾਇਮ ਕਿਵੇਂ ਰੱਖਣੀ ਹੈ ਇਹ ਉਸ ਨੂੰ ਅਧਿਆਪਕ ਸਿਖਾਉਂਦਾ ਹੈ। ਧਰਮ ਵੀ ਚਰਿੱਤਰ ਨਿਰਮਾਣ ਦਾ ਇੱਕ ਪੜਾਅ ਹੈ ਪਰ ਧਰਮ ਦੀਆਂ ਕੁਝ ਸ਼ਰਤਾਂ ਹਨ, ਕੁਝ ਸਿਧਾਂਤ ਹਨ। ਇਹ ਸ਼ਰਤਾਂ-ਸਿਧਾਂਤ ਏਨੇ ਸਖ਼ਤ ਹਨ ਕਿ ਬਹੁਤੇ ਲੋਕ ਇਸ ਔਖੇ ਪਹਾੜ 'ਤੇ ਚੜ੍ਹਨ ਦੇ ਸਫ਼ਰ ਦੀ ਸ਼ੁਰੂਆਤ ਹੀ ਨਹੀਂ ਕਰ ਪਾਉਂਦੇ। ਜਿਸ ਕੌਮ ਦੇ ਢਾਂਚੇ 'ਚ ਚਰਿੱਤਰ ਨਿਰਮਾਣ ਪ੍ਰਤੀ ਸ਼ਿੱਦਤਾ

ਨਹੀਂ ਹੋਵੇਗੀ ਉਹ ਕੌਮ ਬੌਧਿਕ, ਆਰਥਿਕ, ਅਤੇ ਸਮਾਜਿਕ ਵਿਕਾਸ ਪੱਖੋਂ ਕੰਗ਼ਾਲ ਰਹੇਗੀ। ਅੱਜ ਦੇ ਸਮਾਜ ਵਿੱਚ ਜਦੋਂ ਪਦਾਰਥ ਦੀ ਭਰਮਾਰ ਹੈ ਪਰ ਫ਼ੇਰ ਵੀ ਮਨੁੱਖੀ ਅਰਾਜ਼ਕਤਾ ਚਰਮ 'ਤੇ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਅੱਜ ਨਾ ਚਰਿੱਤਰ 'ਚ ਸੰਜਮ ਹੈ ਤਾ ਨਾ ਸੰਤੁਸ਼ਟੀ। ਅੱਜ ਦੇ ਮਨੁੱਖ ਨੂੰ ਵੱਢ-ਫ਼ੱਟ ਕਰਕੇ ਕੁਝ ਪਾਉਣ ਦੀ ਕਾਹਲੀ ਹੈ ਪਰ ਪਾ ਕੇ ਸੰਤੁਸ਼ਟ ਹੋਣ ਦੀ ਕਿਸੇ ਕੋਲ ਵਿਹਲ ਨਹੀਂ। ਇਹੋ ਜਿਹੀ ਬੇ-ਅਸੂਲੀ ਦੌੜ ਚਰਿੱਤਰਵਾਨ ਨਹੀਂ ਚਰਿੱਤਰਹੀਣ ਹੀ ਹੋ ਸਕਦੀ ਹੈ। ਇੱਕ ਚਰਿੱਤਰ ਦੇ ਅਨੇਕ ਰੰਗ ਅੱਜ ਇੱਕ ਵਿਅਕਤੀ ਕੋਲ ਮਿਲ ਜਾਂਦੇ ਹਨ। ਸਵੇਰੇ ਚੌਂਕ 'ਚ ਖੜ੍ਹਾ ਤਰਕ ਦੀਆਂ ਗੱਲਾਂ ਕਰਦਾ ਮਿਲੇਗਾ ਤੇ ਦੁਪਿਹਰ ਨੂੰ ਕਿਸੇ ਬਾਬੇ ਦੇ ਗੋਢੇ ਘੁੱਟ ਰਿਹਾ ਹੋਵੇਗਾ, ਖੜ੍ਹਦਾ ਇੱਥੇ ਵੀ ਨਹੀਂ ਦੁਪਿਹਰ ਦਾ 'ਸਤਸੰਗੀ' ਸ਼ਾਮ ਨੂੰ ਅਹਾਤੇ 'ਚ ਮਿਲੇਗਾ। ਚੰਗੇ ਚਰਿੱਤਰ ਦੀ ਪਹਿਲੀ ਨਿਸ਼ਾਨੀ ਹੀ ਇਹ ਹੈ ਕਿ ਉਹਦਾ ਕਿਰਦਾਰ ਇਕ-ਮੁਖੀ ਹੋਵੇਗਾ। ਬਹੁ-ਮੁਖੀ ਚਰਿੱਤਰ ਚੰਗਾ ਕਲਾਕਾਰ ਤਾਂ ਹੋ ਸਕਦਾ ਹੈ ਪਰ ਚੰਗਾ ਨਹੀਂ। ਬਹੁ-ਮੁਖੀ ਚਰਿੱਤਰ ਜਿੰਨ੍ਹੀ ਮਰਜ਼ੀ ਚਤੁਰਤਾ ਕਰੇ ਉਸ ਦੀ ਪਛਾਣ ਹੋ ਜਾਂਦੀ ਹੈ। ਇੱਕ ਨੌਜਵਾਨ ਕਿਸੇ ਜੌਹਰੀਏ ਕੋਲ ਨੌਕਰੀ ਕਰਦਾ ਸੀ। ਉਸ ਨੇ ਆਪਣੇ ਕੁਝ ਸਾਥੀ ਨਾਲ ਲੈ ਕੇ ਜੌਹਰੀਏ ਨੂੰ ਉਸ ਵੇਲੇ ਲੁੱਟ ਲਿਆ ਜਦੋਂ ਉਹ ਗਹਿਣੇ ਲੈ ਕੇ ਚੰਡੀਗੜ੍ਹ ਤੋਂ ਦਿੱਲੀ ਜਾ ਰਿਹਾ ਸੀ। ਅਗਲੀ ਸਵੇਰ ਉਹੀ ਨੌਕਰ ਕੰਮ 'ਤੇ ਹਾਜ਼ਰ ਵੀ ਹੋ ਗਿਆ। ਪੁਲਸ ਉਸ 'ਤੇ ਸ਼ੱਕ ਨਾ ਕਰ ਸਕੀ। ਪਰ ਕੁਝ ਦਿਨਾਂ ਬਾਅਦ ਉਹ ਸਾਰੇ ਫੜ੍ਹੇ ਗਏ ਕਿਉਂਕਿ ਕੰਮ ਤੋਂ ਨੌਕਰ ਦਾ ਚਰਿੱਤਰ ਨਿਭਾਅ ਕੇ ਲੁਟੇਰਾ ਅਤੇ ਉਸ ਦੇ ਸਾਥੀ ਸ਼ਾਮ ਨੂੰ ਨਵਾਬ ਬਣ ਜਾਂਦੇ ਸਨ। ਚਰਿੱਤਰ 'ਤੇ ਬਨਾਵਟ ਕੱਚੇ ਰੰਗ ਜਿਹੀ ਹੁੰਦੀ ਹੈ ਜੋ ਕਸੌਟੀ ਦੀ ਬੂੰਦ ਪਈ ਤੋਂ ਨੰਗੀ ਹੋ ਜਾਂਦੀ ਹੈ। ਕਿਸੇ ਮੋਟੇ ਪੱਟਾਂ ਵਾਲੇ ਅਨਾੜੀ ਨੂੰ ਕੁਸ਼ਤੀ ਦੇ ਅਖਾੜੇ 'ਚ ਖੜ੍ਹਾ ਕਰ ਦਈਏ ਤਾਂ ਉਹ ਭਲਵਾਨ ਓਨਾ ਚਿਰ ਹੀ ਹੈ ਜਿੰਨ੍ਹਾ ਚਿਰ ਕੁਸ਼ਤੀ ਸ਼ੁਰੂ ਨਹੀਂ ਹੁੰਦੀ। ਕੁਸ਼ਤੀ ਸ਼ੁਰੂ ਹੁੰਦਿਆਂ ਹੀ ਪੇਸ਼ੇਵਰ ਭਲਵਾਨ ਉਸ ਨੂੰ ਧੂੜ ਚਟਾ ਦੇਵੇਗਾ।

ਇਨਸਾਨ ਦੀ ਸੀਰਤ ਚਰਿੱਤਰ ਦਾ ਪਰਛਾਵਾਂ ਹੈ। ਚੰਗਾ ਚਰਿੱਤਰ ਬਦਸੂਰਤ ਬੰਦੇ ਨੂੰ ਵੀ ਮੁੱਲਵਾਨ ਬਣਾ ਦਿੰਦਾ ਹੈ। ਮਾੜਾ ਚਰਿੱਤਰ ਰਾਜਿਆਂ ਨੂੰ ਵੀ ਗਾਲ੍ਹਾਂ ਜੋਗਾ ਰੱਖਦਾ ਹੈ। ਜੋ ਲੋਕ ਹਰੇਕ ਘਰ ਦੀ ਇੱਜ਼ਤ ਤਕਾਉਂਦੇ ਹਨ ਉਨ੍ਹਾਂ ਨੂੰ ਕੋਈ ਘਰ ਦੇ ਅੱਗੇ ਨਹੀਂ ਖੜ੍ਹਨ ਦਿੰਦਾ। ਜਦਕਿ ਮਜ਼ਬੂਤ ਅਤੇ ਨੇਕ ਚਰਿੱਤਰ ਵਾਲੇ ਮੰਗਤਿਆਂ ਨੂੰ ਵੀ ਸਨਮਾਨ ਮਿਲਦਾ ਹੈ। ਮੈਲੀ ਅੱਖ ਵਾਲੇ ਚਰਿੱਤਰ ਹਰ ਗਲੀ, ਹਰ ਮੁਹੱਲੇ ਮਿਲ ਜਾਂਦੇ ਹਨ। ਸ਼ਹਿਰਾਂ ਦੇ ਮੁਕਾਬਲੇ ਪਿੰਡਾਂ 'ਚ ਤਾਂ ਇਹੋ ਜਿਹੇ ਹੌਲੇ ਚਰਿੱਤਰ ਦੇ ਬੰਦਿਆਂ ਨੂੰ ਲੋਕ ਜ਼ਿਆਦਾ ਘ੍ਰਿਣਾ ਕਰਦੇ ਹਨ। ਕੋਈ ਜਿੰਨ੍ਹਾ ਮਰਜ਼ੀ ਚਰਿੱਤਰ 'ਤੇ ਅੱਛਾਈਆਂ ਦਾ ਮਲੰਮਾ ਚਾੜ੍ਹ ਲਵੇ ਪਰ ਪਛਾਨਣ ਵਾਲੇ ਅੱਖ ਦੀ ਤੱਕਣੀ ਤੋਂ ਬੰਦੇ ਦੇ ਚਰਿੱਤਰ ਦੀ ਕਿਤਾਬ ਪੜ੍ਹ ਲੈਂਦੇ ਹਨ। ਕਈ ਚਰਿੱਤਰ ਦੇ ਦੋਹਰੇ ਕਿਰਦਾਰ ਜਾਣ,ਬੁਝ ਕੇ ਬਣਾਉਂਦੇ ਹਨ ਪਰ ਕਈਆਂ ਦੇ ਚਰਿੱਤਰ ਉਨ੍ਹਾਂ ਦੇ

ਕੰਮਾਂ ਮੁਤਾਬਕ ਲੋਕ ਤੈਅ ਕਰਦੇ ਹਨ। ਦੁਨੀਆਂ 'ਤੇ ਅਜਿਹੇ ਲੋਕਾਂ ਦੀ ਬਹੁਤਾਤ ਹੈ ਜੋ ਕਿਸੇ ਲਈ ਪੂਜਣਯੋਗ ਹਨ ਤੇ ਕਈਆਂ ਲਈ ਨਫ਼ਰਤ ਦਾ ਕਾਰਨ। ਲਾਦੇਨ ਅਰਬ ਦੇਸ਼ਾਂ ਅਤੇ ਮੁਸਲਮਾਨ ਬਾਗ਼ੀ ਲੜਾਕਿਆਂ ਲਈ ਪੂਜਣਹਾਰ ਹੈ ਪਰ ਅਮਰੀਕਾ ਦਾ ਉਹ ਦੁਸ਼ਮਣ ਨੰਬਰ ਵੰਨ ਸੀ। ਸੱਦਾਮ ਹੁਸੈਨ ਅਤੇ ਹਿਟਲਰ ਵੀ ਇਸੇ ਸ਼੍ਰੇਣੀ 'ਚ ਆਉਂਦੇ ਸਨ। ਆਮ ਲੋਕਾਂ 'ਚ ਵੀ ਅਜਿਹੇ ਲੋਕ ਹੁੰਦੇ ਹਨ ਜਿਨ੍ਹਾਂ ਦੇ ਕੰਮਾਂ ਦਾ ਪਰਛਾਵਾਂ ਕਿਸੇ ਲਈ ਚੰਗਾ ਹੁੰਦਾ ਹੈ ਕਿਸੇ ਲਈ ਮਾੜਾ। ਕਿਸੇ ਕੋਲੋਂ ਇਨ੍ਹਾਂ ਨੂੰ ਗਾਲ੍ਹਾਂ ਪੈਂਦੀਆਂ ਹਨ ਤੇ ਕਿਸੇ ਕੋਲੋਂ ਪ੍ਰਸੰਸਾ ਮਿਲਦੀ ਹੈ।

ਚਰਿਤਰ ਦਾ ਗ਼ੁਮਾਨ ਮਰਦ ਵਧੇਰੇ ਕਰਦਾ ਹੈ ਪਰ ਇਸ ਦੀ ਪ੍ਰਵਾਹ ਔਰਤ ਕਰਦੀ ਹੈ। ਔਰਤਾਂ ਲਈ ਚਰਿੱਤਰ ਇੱਕ ਗਹਿਣਾ ਹੈ ਜਦਕਿ ਮਰਦ ਲਈ ਇਹ ਅਹੰ ਅਤੇ ਸਨਮਾਨ ਦਾ ਸੁਆਲ ਹੁੰਦਾ ਹੈ। ਇਹ ਬਦਕਿਸਮਤੀ ਹੈ ਔਰਤਾਂ ਦੀ ਕਿ ਔਰਤ ਨੂੰ 365 ਚਰਿੱਤਰ ਦੀ ਮਾਲਕ ਆਖ ਕੇ ਭੰਡਿਆ ਗਿਆ ਪਰ ਸੱਚ ਇਹ ਹੈ ਕਿ ਇੱਕ ਔਰਤ ਆਪਣੇ ਇੱਕ ਚਰਿੱਤਰ 'ਚ ਅਨੇਕਾਂ ਰੰਗ ਇਸ ਲਈ ਭਰਦੀ ਹੈ ਕਿਉਂਕਿ ਉਹ ਕਿਸੇ ਦੀ ਮਾਂ ਹੈ ਤੇ ਕਿਸੇ ਦੀ ਇੱਜ਼ਤ। ਹਰ ਰਿਸ਼ਤੇ ਲਈ ਅੱਡ ਚਰਿੱਤਰ ਔਰਤ ਵਿਚਲੀ ਸੂਖ਼ਮ ਕਲਾ ਦਾ ਮੀਰੀ ਗੁਣ ਹੈ। ਜੇ ਇਹ ਗੁਣ ਨਾ ਹੁੰਦਾ ਤਾਂ ਪਤੀ ਅਤੇ ਪੁੱਤ ਇੱਕ ਔਰਤ ਨੂੰ ਵੱਖ-ਵੱਖ ਰੂਪਾਂ ਤੇ ਵੱਖ-ਵੱਖ ਮਰਿਆਦਾ ਨਾਲ ਨਾ ਵੇਖ ਪਾਉਂਦੇ। ਦੂਜੇ ਪਾਸੇ ਮਰਦ ਆਪਣੇ ਚਰਿੱਤਰ ਨੂੰ ਅਣਖ ਦਾ ਸਪੂਤ ਦੱਸਦੇ ਹਨ ਪਰ ਇਸ ਨੂੰ ਆਪਣੇ ਮਤਲਬ ਲਈ ਕੱਚੀ ਮਿੱਟੀ ਵਾਂਗ ਮੋੜ ਵੀ ਲੈਂਦੇ ਹਨ।

ਚਰਿਤਰ ਜਦੋਂ ਵਿਗੜਦਾ ਹੈ ਤਾਂ ਆਪਣੇ ਵਰਗਾ ਵਿਗੜਿਆ ਚਰਿੱਤਰ ਹੀ ਲੱਭਦਾ ਹੈ। ਇਹ ਭਾਲ ਅਨੈਤਿਕ ਰਿਸ਼ਤਿਆਂ 'ਤੇ ਮੁੱਕਦੀ ਹੈ। ਇੱਕ ਬੁਰੇ ਚਰਿੱਤਰ ਨੂੰ ਲੁਕਾਉਣ ਲਈ ਦਰਜ਼ਨਾਂ ਨਕਲੀ ਚਰਿੱਤਰਾਂ ਦਾ ਸਹਾਰਾ ਲਿਆ ਜਾਂਦਾ ਹੈ। ਪਰ ਬੁਰੇ ਚਰਿਤਰ ਦੀ ਇੱਕ ਕਮਜ਼ੋਰੀ ਹੈ ਕਿ ਉਹ ਚੋਰੀ ਕਰਕੇ ਬਹੁਤਾ ਭੱਜ ਨਹੀਂ ਸਕਦਾ ਜਲਦੀ ਡਿੱਗ ਪੈਂਦਾ ਹੈ। ਚੰਗਾ ਚਰਿੱਤਰ ਕਦੇ ਅਨੈਤਿਕ ਕੰਮ ਨਹੀਂ ਕਰਦਾ ਤੇ ਅਨੈਤਿਕ ਲੋਕਾਂ 'ਚ ਕਦੇ ਚੰਗਾ ਚਰਿੱਤਰ ਨਹੀਂ ਹੁੰਦਾ। ਕਈ ਵਾਰ ਚੰਗੇ ਚਰਿੱਤਰ ਨੂੰ ਵੀ ਸਮਝੌਤੇ ਕਰਨੇ ਪੈ ਜਾਂਦੇ ਹਨ। ਪਰ ਚੰਗਾ ਚਰਿੱਤਰ ਚਿੱਕੜ 'ਚ ਵੀ ਬੇਦਾਗ਼ ਹੈ ਕਿਉਂਕਿ ਮੈਲ ਜਿਸਮ ਨੂੰ ਲਿਬੇੜਦੀ ਹੈ ਰੂਹ ਨੂੰ ਨਹੀਂ। ਲਿੱਬੜੀਆਂ ਰੂਹਾਂ ਤਾਂ ਸਾਬਣ ਦੀ ਫ਼ੈਕਟਰੀ 'ਚ ਵੀ ਸਾਫ਼ ਨਹੀਂ ਹੁੰਦੀਆਂ। ਸੁੰਘੜੀ ਦੁਨੀਆਂ ਅਤੇ ਦੁਨੀਆਂ ਦੀ ਮੁਕਾਬਲੇਬਾਜ਼ੀ ਨੇ ਚਰਿਤਰਾਂ ਦੇ ਰੰਗ ਹੀ ਬਦਲ ਦਿੱਤੇ। ਧਾਰਮਿਕ ਲੋਕ ਇਸ ਨੂੰ ਕਲਯੁਗ ਆਖਦੇ ਹਨ ਤੇ ਤਰਕ-ਬੁਧੀ ਵਾਲੇ ਇਸ ਨੂੰ ਪਦਾਰਥਵਾਦ ਦੁਆਰਾ ਬਦਲੀ ਸੋਚ ਦਾ ਹਿਸਾ ਕਹਿੰਦੇ ਹਨ। ਬਦਲਿਆ ਕੁਝ ਵੀ ਨਹੀਂ। ਮਨੁੱਖਤਾ ਦਾ ਵੱਡਾ ਹਿੱਸਾ ਗਿਆਨ ਦੇ ਛੱਟੇ ਨਾਲ ਜਾਗ ਪਿਆ ਤੇ ਜਾਗੇ ਮਨੁੱਖ ਦੀਆਂ ਚਾਹਤਾਂ ਅਤੇ ਸੁਫ਼ਨੇ ਵੱਡੇ ਹੋ ਜਾਂਦੇ ਹਨ। ਇਨ੍ਹਾਂ ਨੂੰ ਪੂਰਿਆਂ ਕਰਨ ਦੀ ਹੋੜ 'ਚ ਵਰਤੇ ਗ਼ਲਤ ਢੰਗਾਂ ਨੂੰ ਅਸੀਂ ਕਲਯੁਗੀ ਆਖੀਏ ਜਾਂ ਪਦਾਰਥਵਾਦੀ

ਸੋਚ, ਕੋਈ ਫ਼ਰਕ ਨਹੀਂ ਪੈਂਦਾ। ਪਰ ਇਹ ਕੰਮ ਮਨੁੱਖ ਸਦੀਆਂ ਪਹਿਲਾਂ ਵੀ ਕਰਦਾ ਰਿਹਾ ਹੈ ਤੇ ਸਦੀਆਂ ਬਾਅਦ ਵੀ ਕਰਦਾ ਰਹੇਗਾ। ਕਿਉਂਕਿ ਨਾ ਧਰਤੀ 'ਤੇ ਕਦੇ ਇਕਸਾਰਤਾ ਹੋਈ ਹੈ ਤੇ ਨਾ ਹੋਵੇਗੀ। ਚੰਗੇ ਚਰਿੱਤਰ ਵੀ ਦੁਨੀਆਂ ਦਾ ਹਿੱਸਾ ਰਹਿਣਗੇ ਤੇ ਮਾੜੇ ਵੀ।

ਬੱਚੇ ਦੇ ਚਰਿੱਤਰ ਨਿਰਮਾਣ 'ਚ ਕੀਤੀ ਅਣਦੇਖੀ ਖ਼ਤਰਨਾਕ ਹੈ। ਇਸ ਦਾ ਨਤੀਜਾ ਮਾਪੇ ਹੀ ਨਹੀਂ ਮੁਲਖ਼ ਵੀ ਭੋਗਦੇ ਹਨ। ਚਰਿੱਤਰ ਇਮਾਰਤ ਹੈ ਤੇ ਗੁਣ ਇੱਟਾਂ। ਇੱਕ-ਇੱਕ ਇੱਟ ਇਸ ਇਮਾਰਤ ਨੂੰ ਦਿੱਖ ਤੇ ਮਜਬੂਤੀ ਦਿੰਦੀ ਜਾਂਦੀ ਹੈ। ਪਰ ਵਿੱਚ ਲੱਗੀ ਇੱਕ ਵੀ ਪਿੱਲੀ ਇੱਟੀ ਸਮੁੱਚੇ ਢਾਂਚੇ ਦੀ ਜੱਖਣਾ ਖ਼ਰਾਬ ਕਰ ਦਿੰਦੀ ਹੈ। ਇੱਕ ਚਰਿੱਤਰ ਵਿਚਲੇ ਹਜ਼ਾਰਾਂ ਚੰਗੇ ਗੁਣਾਂ ਨੂੰ ਇੱਕ ਔਗੁਣ ਪ੍ਰਭਾਵਹੀਣ ਕਰ ਦਿੰਦਾ ਹੈ। ਬੱਚੇ ਦੇ ਮਨ ਦੀ ਸਲੇਟ 'ਤੇ ਅਜਿਹੇ ਪੂਰਨੇ ਪਾਉਣੇ ਚਾਹੀਦੇ ਹਨ ਕਿ ਅੱਗੇ ਚੱਲ ਕੇ ਉਹ ਚੰਗੇ ਚਰਿੱਤਰ ਦੀ ਇਬਾਰਤ ਲਿਖ ਸਕੇ। ਚੰਗੇ ਚਰਿੱਤਰ ਇੱਜ਼ਤ ਹੀ ਨਹੀਂ ਕਮਾਉਂਦੇ ਹਾਲਾਤਾਂ 'ਤੇ ਜਿੱਤ ਵੀ ਪਾਉਂਦੇ ਹਨ। ਚੰਗੇ ਚਰਿੱਤਰ ਦਾ ਦੁਨੀਆਂ ਨੂੰ ਵੇਖਣ ਦਾ ਨਜ਼ਰੀਆ ਬਦਲ ਜਾਂਦਾ ਹੈ। ਫਿਰ ਇਨਸਾਨ ਆਪਣੇ ਹੱਕ ਛੱਡਦਾ ਨਹੀਂ ਤੇ ਕਿਸੇ ਦਾ ਰੱਖਦਾ ਨਹੀਂ, ਆਪ ਜ਼ੁਲਮ ਕਰਦਾ ਨਹੀਂ ਤੇ ਕਿਸੇ ਦਾ ਜਰਦਾ ਨਹੀਂ, ਨਫ਼ਰਤ ਲੈ ਪਿਆਰ ਦਿੰਦਾ ਜਾਂਦਾ ਹੈ। ਇੱਕ ਚਰਿੱਤਰ ਹੀ ਹੈ ਜੋ ਕੱਖ਼ ਵੀ ਕੋਲ ਨਾ ਹੁੰਦਿਆਂ ਇਨਸਾਨ ਨੂੰ ਮਾਲਾਮਾਲ ਰੱਖਦਾ ਹੈ। ਕਿਉਂਕਿ ਚੰਗੇ ਚਰਿੱਤਰ ਨੂੰ ਨਾ ਇੱਜ਼ਤ-ਪਿਆਰ ਦੀ ਕਮੀ ਰਹਿੰਦੀ ਹੈ ਤੇ ਨਾ ਹੀ ਕਿਸੇ ਪਾਸਿਓਂ ਨਾਂਹ ਹੁੰਦੀ ਹੈ।

# ਜਿੱਤਾਂ ਜਨੂੰਨ ਦੀਆਂ ਗ਼ੁਲਾਮ ਨੇ !

ਜ਼ਿੰਦਗੀ ਹਰ ਪੈਰ 'ਤੇ ਜੰਗ ਹੈ। ਹਰ ਇਨਸਾਨ ਇਸ ਆਸ ਨਾਲ ਇਹ ਜੰਗ ਲੜਦਾ ਹੈ ਕਿ ਜਿੱਤ ਉਸ ਦੀ ਹੋਵੇਗੀ। ਪਰ ਜਦੋਂ ਮੁਸ਼ਕਲਾਂ ਦੀ ਫੌਜ ਨਾਲ ਉਹਦਾ ਸਾਹਮਣਾ ਹੁੰਦਾ ਹੈ ਤਾਂ ਉਦੋਂ ਉਹ ਹਿੰਮਤ ਹਾਰ ਕੇ 'ਚਿੱਟਾ ਰੁਮਾਲ' ਲਹਿਰਾ ਕੇ ਸਮਰਪਣ ਕਰ ਦਿੰਦਾ ਹੈ। ਉਹ ਚੰਦ ਹੁੰਦੇ ਨੇ ਜੋ ਲਹਿਰਾਂ ਦੇ ਉਲਟ ਤਰ ਕੇ ਜਿੱਤ ਹਾਸਲ ਕਰਦੇ ਹਨ, ਬੜੇ ਘੱਟ ਨੇ ਉਹ ਲੋਕ ਜੋ ਤੇਜ਼ਾਬ ਦੀ ਬਾਲਟੀ 'ਚੋਂ ਸੂਈ ਕੱਢ ਕੇ ਕਮੀਜ਼ ਨੂੰ ਬਟਨ ਲਾਉਂਦੇ ਹਨ। ਜਿੱਤ ਤਾਂ ਹਰ ਕੋਈ ਲੋਚਦਾ ਹੈ, ਜ਼ਿੰਦਗੀ ਦੇ ਖੇਲ ਵਿੱਚ ਪਰ ਜਿੱਤਦਾ ਕੋਈ-ਕੋਈ ਹੈ। ਕਾਰਨ ਇਹ ਹੈ ਕਿ ਇੱਕ ਜਿੱਤ ਲਈ ਤੁਹਾਨੂੰ ਬਹੁਤ ਕੁਝ ਹਰਨਾ ਪੈਂਦਾ ਹੈ। ਤਿਆਗ ਹਰ ਦੇ ਵੱਸ ਨਹੀਂ ਹੁੰਦਾ, ਏਸ ਲਈ ਜਿੱਤ ਵੀ ਹਰ ਇੱਕ ਦੇ ਗਲ 'ਚ ਗਾਨੀ ਬਣਕੇ ਨਹੀਂ ਪੈਂਦੀ। ਜਿੱਤ ਤਾਂ ਉਹਦੀ ਹੁੰਦੀ ਹੈ, ਜੋ ਪੈਰਾਂ 'ਚ ਵੱਜੇ ਕੰਡੇ ਵੱਲ ਨਹੀਂ ਮੰਜ਼ਲ ਵੱਲ ਵੇਖਦਾ ਹੈ। ਮੈਦਾਨ 'ਤੇ ਖੇਡੀਆਂ ਜਾਣ ਵਾਲੀਆਂ ਖੇਡਾਂ ਅਤੇ ਸਮੇਂ ਦੇ ਦੰਗਲ 'ਚ ਹੋਣ ਵਾਲੇ ਜ਼ਿੰਦਗੀ ਦੇ ਘੋਲ 'ਚ ਅੰਤਰ ਸਿਰਫ਼ ਏਨਾ ਹੈ ਕਿ ਖੇਡ ਦੇ ਮੈਦਾਨ 'ਚ ਮੌਕੇ ਦੁਬਾਰਾ ਨਹੀਂ ਮਿਲਦੇ। ਪਰ ਜ਼ਿੰਦਗੀ ਦੀ ਖੇਡ ਵਿੱਚ ਮੌਕੇ ਵਾਰ-ਵਾਰ ਮਿਲਦੇ ਹਨ, ਲੇਕਿਨ ਇਹ ਪੈਦਾ ਕਰਨੇ ਪੈਂਦੇ ਹਨ। ਖੇਡ ਤੇ ਜ਼ਿੰਦਗੀ ਦੀ ਖੇਡ 'ਚ ਇੱਕ ਸਮਾਨਤਾ ਵੀ ਹੈ ਕਿ ਦੋਵਾਂ 'ਚ ਜਿੱਤ ਹਾਸਲ ਕਰਨ ਲਈ ਸੁੱਖ-ਚੈਨ ਕੁਰਬਾਨ ਕਰਨਾ ਪੈਂਦਾ ਹੈ। ਬਹੁਤ ਸਾਰੇ ਲੋਕ ਅਜਿਹਾ ਕਰ ਵੀ ਲੈਂਦੇ ਹਨ। ਪਰ ਅਸਫ਼ਲਤਾ ਫੇਰ ਵੀ ਉਨ੍ਹਾਂ ਦੇ ਹੱਥ ਲੱਗਦੀ ਹੈ, ਇਸ ਦਾ ਕਾਰਨ ਇਹ ਹੈ ਕਿ ਇਨ੍ਹਾਂ 'ਚ ਹਾਰ ਨੂੰ ਜਿੱਤ 'ਚ ਬਦਲਣ ਦਾ ਹੁਨਰ ਨਹੀਂ ਹੁੰਦਾ। ਇਹ ਉਹ ਹੁਨਰ ਹੈ ਜੋ ਬਾਜ਼ੀਆਂ ਵੀ ਪਲਟਦਾ ਹੈ ਤਖ਼ਤ ਵੀ। ਇਹ ਹੁਨਰ ਜੁਝਾਰੂਪਣ ਦਾ ਜਾਇਆ ਹੈ। ਜੋ ਲੋਕ ਜੁਝਾਰੂ ਹੁੰਦੇ ਨੇ, ਉਨ੍ਹਾਂ 'ਚ ਇਹ ਹੁਨਰ ਕੁੱਟ-ਕੁੱਟ ਕੇ ਭਰਿਆ ਹੁੰਦਾ ਹੈ। ਇਹ ਹੁਨਰ ਨਾ ਤਾਂ ਕਿਸੇ ਕੋਚਿੰਗ ਕਲਾਸ 'ਚੋਂ ਸਿੱਖਿਆ ਜਾ ਸਕਦਾ ਹੈ ਤੇ ਨਾ ਨੋਟਾਂ ਨਾਲ ਖ਼ਰੀਦਿਆ ਜਾ ਸਕਦਾ ਹੈ। ਇਸ ਨੂੰ ਆਪਣੇ ਖ਼ੂਨ 'ਚ ਸੋਚ ਦੀ ਨੋਕ ਨਾਲ ਰਚਿਆ ਜਾਂਦਾ ਹੈ। ਜੇਕਰ ਇਹ ਕਲਾ, ਜੀਹਨੂੰ ਦੂਜੇ ਸ਼ਬਦਾਂ 'ਚ ਜੁਝਾਰੂ ਜਜ਼ਬਾ ਵੀ ਆਖ ਲਈਏ, ਪੱਲੇ ਪੈ ਗਈ ਤਾਂ ਫੇਰ ਤੁਸੀਂ ਸਿਕੰਦਰ ਹੋ। ਪਰ ਅਫ਼ਸੋਸ ਅੱਜ ਦੀ ਨੌਜੁਆਨ ਪੀੜੀ 'ਚ ਇਸ ਦਾ ਆਭਾਵ (ਕਮੀ) ਹੈ। ਅੱਜ ਦੇ ਨੌਜੁਆਨ ਨਵਾਬੀ ਜ਼ਿੰਦਗੀ ਦੀ ਚਾਹਤ ਰੱਖਦੇ ਹਨ। ਲੇਕਿਨ, ਇਸ ਚਾਹਤ ਨੂੰ ਪੂਰਿਆਂ ਕਰਨ ਲਈ ਜਨੂੰਨੀ ਨ੍ਹੀਂ ਹੁੰਦੇ। ਮੰਜ਼ਲਾਂ ਜਨੂੰਨ ਨਾਲ ਹੀ ਸਰ ਹੁੰਦੀਆਂ ਨੇ। ਜਿੰਨ੍ਹਾਂ ਕੋਲ ਜਨੂੰਨ ਨਹੀਂ ਹੁੰਦਾ, ਉਹ ਰਾਹ 'ਚ ਹੀ ਰਹਿ ਜਾਂਦੇ ਹਨ। ਇਹ ਲੋਕ ਫੇਰ ਨਿਰਾਸ਼ਾ 'ਚ ਡੁੱਬ ਜਾਂਦੇ ਹਨ। ਨਸ਼ੇੜੀਆਂ ਦੀ ਹੇੜਾਂ ਇਨ੍ਹਾਂ ਲੋਕਾਂ ਦਾ ਹੀ ਇੱਕ ਰੂਪ ਹਨ। ਪਰ ਨਿਰਾਸ਼ਾ 'ਚ ਵੀ ਆਸ਼ਾ ਕਾਇਮ ਰਹਿਣੀ ਚਾਹੀਦੀ ਹੈ। ਨਸ਼ੇ 'ਚ ਫਸੇ ਲੋਕ ਵੀ ਹਿੰਮਤ ਹਾਰ ਬਹਿੰਦੇ ਹਨ ਕਿ ਕੁਝ ਨਹੀਂ ਹੋ ਸਕਦਾ। ਕਿਉਂ

ਨਹੀਂ? ਆਖ਼ਰੀ ਦਮ ਤੱਕ ਜਿੱਤਿਆ ਜਾ ਸਕਦਾ ਹੈ, ਬਾਜ਼ੀ ਪਲਟੀ ਜਾ ਸਕਦੀ ਹੈ। ਮੇਰੇ ਪਿਤਾ ਨੇ ਪਾਠੀ ਨੂੰ ਇੱਥੋਂ ਤੱਕ ਆਖ ਦਿੱਤਾ ਸੀ ਕਿ ਉਹ ਤਿਆਰ ਰਹੇ ਮੇਰਾ ਸੁਨੇਹਾ ਆਉਣ ਵਾਲਾ ਹੈ। ਪਰ ਮੈਂ ਸਤਾਰਾਂ ਸਾਲ ਬਾਅਦ ਨਾ ਸਿਰਫ਼ ਨਸ਼ੇ ਤੇ ਜ਼ੁਰਮ ਦੀ ਦੁਨੀਆਂ 'ਚੋਂ ਬਾਹਰ ਆਇਆ ਬਲਕਿ ਮੈਂ ਆਪਣੇ ਪੈਰਾਂ 'ਤੇ ਖੜ੍ਹਾ ਵੀ ਹੋ ਗਿਆ। ਮੈਂ ਜ਼ਿੰਦਗੀ 'ਚ ਹਰ ਚਣੌਤੀ ਨੂੰ ਲਲਕਾਰਿਆ ਹੈ, ਬਜਾਇ ਬੜ੍ਹਕਾਂ ਮਾਰਨ ਦੇ। ਕਰਕੇ ਦਿਖਾਇਆ ਹੈ, ਨਾ ਕਿ ਦਿਖਾ ਕੇ ਕੀਤਾ ਹੈ। ਪਰ ਅਫ਼ਸੋਸ ਜਦੋਂ ਮੈਂ ਜਿੱਤਿਆ ਤਾਂ ਉਸ ਤੋਂ ਪਹਿਲਾਂ ਮੇਰਾ ਪਿਤਾ ਮੌਤ ਕੋਲੋਂ ਹਾਰ ਚੁੱਕਾ ਸੀ। ਮੌਤ ਕੋਲੋ ਹਾਰ ਨਿਸ਼ਚਿਤ ਹੈ। ਪਰ ਇਹਦਾ ਮਤਲਬ ਇਹ ਨਹੀਂ ਕਿ ਅਸੀਂ ਲੜਾਈ ਕਰਨੀ ਛੱਡ ਦੇਈਏ। ਲੇਕਿਨ, ਮੌਤ ਕੋਲੋਂ ਭੀਖ ਮੰਗ ਕੇ ਜਿਉਣ ਨਾਲੋਂ ਚੰਗਾ ਹੈ ਉਸ ਦੇ ਮੂੰਹ 'ਚੋਂ ਖੋਹ ਕੇ ਜ਼ਿੰਦਗੀ ਜੀਵੀ ਜਾਵੇ। ਇਹ ਜਜ਼ਬਾ ਰੱਖਣ ਵਾਲਾ ਹੀ ਜੇਤੂ ਹੋਵੇਗਾ। ਇਸ ਲਈ ਕਦੇ ਨਾ ਈਨ ਮੰਨਣ ਵਾਲਾ ਹੌਸਲਾ ਹੋਣਾ ਚਾਹੀਦਾ ਹੈ। ਜ਼ਿੰਦਗੀ ਦੇ ਪਿੜ 'ਚ ਹਰ ਕਦਮ ਤੁਹਾਨੂੰ ਜਿੱਤ ਮਿਲੇ ਇਹ ਸੰਭਵ ਨਹੀਂ ਹੈ। ਪਰ ਹਰ ਕਦਮ 'ਤੇ ਤੁਸੀਂ ਹਾਰੋ ਇਹ ਤੁਹਾਡੇ ਹੱਥ ਹੈ। ਜਿਵੇਂ ਕਿਸੇ ਜੰਗ 'ਚ ਇੱਕ ਫੌਜੀ ਨੂੰ ਇਹ ਨਹੀਂ ਪਤਾ ਹੁੰਦਾ ਕਿ ਉਸ ਦੀ ਫੌਜ ਦੀ ਜਿੱਤ ਹੋਵੇਗੀ ਜਾਂ ਹਾਰ ਪਰ ਉਹ ਇਹ ਸੋਚ ਕੇ ਲੜਦਾ ਹੈ ਕਿ ਮੈਂ ਆਪਣਾ ਵਾਹ ਲਾ ਦੇਣਾ ਹੈ, ਨਤੀਜਾ ਕੁਝ ਵੀ ਹੋਵੇ। ਓਵੇਂ ਹਰ ਬਾਜ਼ੀ ਇਹ ਸੋਚ ਕੇ ਖੇਡੋ ਕਿ ਨਤੀਜਾ ਬਾਅਦ 'ਚ ਪਹਿਲਾਂ ਮੈਂ ਆਪਣਾ ਕੀਤਾ ਵੇਖਣਾ ਹੈ ਕਿ ਮੈਂ ਕਿੱਥੋਂ ਤੱਕ ਜ਼ੋਰ ਲਾਇਆ ਹੈ। ਕਿਸੇ ਕੰਮ 'ਚ ਮਿਲੀ ਅਸਫ਼ਲਤਾ ਦੇਖ ਭੱਜ ਖਲੋਣਾ ਮੂਰਖਾਂ ਦੀ ਬੁਜ਼ਦਿਲੀ ਹੈ। ਹਾਰ ਹੁੰਦੀ ਵੇਖ ਹੌਸਲਾ ਕਾਇਮ ਰੱਖੋ। ਯਾਦ ਕਰੋ, ਕਿਸੇ ਭਾਂਡੇ 'ਚ ਡਿੱਗੀ ਕੀੜੀ, ਸ਼ੇਰ ਦੇ ਅੱਗੇ ਭੱਜਦਾ ਹਿਰਨ, ਕਾਤਲ ਦੇ ਖ਼ੰਜ਼ਰ ਖਾ ਕੇ ਜ਼ਿੰਦਗੀ ਦੀ ਜੰਗ ਲੜ ਰਿਹਾ ਮਕਤੂਲ, ਇਹ ਸਾਰੇ ਆਸ਼ਾਵਾਦੀ ਨੇ ਕਿ ਅਸੀਂ ਸਫ਼ਲ ਹੋਵਾਂਗੇ। ਇਨ੍ਹਾਂ 'ਚੋਂ ਜਿਹੜਾ ਵੀ ਡੋਲ ਗਿਆ। ਉਹ ਸਿਰੇ ਨਹੀਂ ਲੱਗੇਗਾ। ਉਹ ਖਿਡਾਰੀ ਅਕਸਰ ਹਾਰ ਜਾਂਦੇ ਹਨ, ਜਿਹੜੇ ਜਿੱਤ ਤੈਅ ਮੰਨ ਕੇ ਚੱਲਦੇ ਹਨ, ਜਿੱਤ ਉਨ੍ਹਾਂ ਦੀ ਹੁੰਦੀ ਹੈ ਜੋ ਜਿੱਤ ਨੂੰ ਪਾਸੇ ਰੱਖ ਕੇ ਦਿਲ ਜਿੱਤਣ ਲਈ ਖੇਡਦੇ ਆ। ਜ਼ਿੰਦਗੀ 'ਚ ਉਨ੍ਹਾਂ ਦੀ ਜਿੱਤ ਹੁੰਦੀ ਹੈ ਜੋ ਖੁਦ ਦਾ ਦਿਲ ਜਿੱਤਣ ਲਈ ਖੇਡਦੇ ਆ। ਆਪਣੇ ਆਪ ਨੂੰ ਸੰਤੁਸ਼ਟ ਕਰਨ ਲਈ ਖੇਡੋ। ਬਾਜ਼ੀ ਤੁਹਾਡੇ ਹੱਥ ਹੋਵੇਗੀ। ਪਰ ਇੱਕ ਗੱਲ ਕਦੇ ਨਾ ਵਿਸਾਰੋ ਕਿ ਜਿੱਤ ਦੇ ਕਿਲ੍ਹੇ ਦੀਆਂ ਅਸਫ਼ਲਤਾਵਾਂ ਪਹਿਰੇਦਾਰ ਹਨ। ਇਨ੍ਹਾਂ ਪਹਿਰੇਦਾਰਾਂ ਤੋਂ ਪਾਰ ਪਾਉਣ ਲਈ ਹਿੰਮਤ, ਧੀਰਜ, ਬੁੱਧੀ, ਜਨੂੰਨ ਦੀ ਲੋੜ ਹੁੰਦੀ ਹੈ। ਇਨ੍ਹਾਂ ਤੋਂ ਪਾਰ ਪਾ ਕੇ ਜਿੱਤ ਤੈਅ ਹੁੰਦੀ ਹੈ। ਹਾਰ ਸ਼ਬਦ ਆਪਣੀ ਡਿਕਸ਼ਨਰੀ 'ਚੋਂ ਕੱਟ ਦਿਉ। ਜਿੱਤ ਨੂੰ ਮਹਿਬੂਬ ਮੰਨੋਂ। ਅੱਜ ਸਮਾਂ ਤੁਹਾਡਾ ਨਹੀਂ ਤਾਂ ਕੀ ਹੋਇਆ ਕੱਲ੍ਹ ਤਾਂ ਬਾਕੀ ਹੈ। ਫਿਰ ਅੱਜ ਦੇ ਪ੍ਰਤੀਕੂਲ ਸਮੇਂ 'ਤੇ ਝੂਰਨ ਦੀ ਬਜਾਇ ਕੱਲ੍ਹ ਦੀ ਜੰਗ ਦੀ ਤਿਆਰੀ ਕਰੋ। ਆਖਰੀ ਦਮ ਤੱਕ ਲੜਿਓ। ਲੜਨਾ ਤੁਹਾਡਾ ਧਰਮ ਹੈ। ਲੜਨਾ ਅੱਜ ਪੰਜਾਬ ਦੀ ਮੰਗ ਹੈ। ਅਸੀਂ ਹਾਰਿਆਂ 'ਚੋਂ ਨਹੀਂ ਜੇਤੂਆਂ ਦੀ ਵੰਸ਼ ਆਂ।

# ਕਾਹਤੋਂ ਭੁੱਲਗੇ ਜੀਵਨ ਦਾ ਮੁੱਲ ਜੀਣ ਦਾ ਵੱਲ ....?

ਆਤਮਘਾਤ ਕੁਦਰਤ ਨਾਲ ਸਭ ਤੋਂ ਵੱਡਾ ਵਿਸ਼ਵਾਸਘਾਤ ਹੈ। ਚੱਲਦੇ ਸਾਹਾਂ ਦੀ ਖੁਦ ਡੋਰ ਕੱਟ ਦੇਣੀ ਸਭ ਤੋਂ ਵੱਡਾ ਗੁਨਾਹ ਹੈ। ਕੁਦਰਤ ਵੱਲੋਂ ਬਖ਼ਸ਼ੇ ਜੀਵਨ ਦੇ ਅਨਮੋਲ ਤੋਹਫ਼ੇ ਨੂੰ ਮਾਨਣ ਦੀ ਥਾਂ ਮਿਟਾ ਦੇਣਾ ਬੁਜ਼ਦਿਲੀ ਦੀ ਨਿਸ਼ਾਨੀ ਹੈ। ਪਰ ਅਫ਼ਸੋਸ ਅੱਜ ਇਹ ਵਰਤਾਰਾ ਵਿਸ਼ਾਲ ਰੂਪ 'ਚ ਵਾਪਰਨਾ ਸ਼ੁਰੂ ਹੋ ਗਿਆ ਹੈ। ਭਾਰਤ, ਜਿਸ ਨੂੰ ਬਹਾਦਰਾਂ ਦਾ ਮੁਲਖ ਕਿਹਾ ਜਾਂਦਾ ਹੈ, ਵਿੱਚ ਵੀ ਆਤਮ ਹੱਤਿਆ ਦੀ ਦਰ ਤੇਜ਼ੀ ਨਾਲ ਵੱਧ ਰਹੀ ਹੈ। ਇਸ ਮਾਮਲੇ 'ਚ ਸਭ ਤੋਂ ਗੰਭੀਰ ਪੱਖ ਇਹ ਹੈ ਕਿ ਨੌਜੁਆਨਾਂ ਅਤੇ ਮਹਿਲਾਵਾਂ 'ਚ ਵੀ ਆਤਮ ਹੱਤਿਆ ਦਾ ਰੁਝਾਨ ਵੱਧ ਰਿਹਾ ਹੈ, ਜੋ ਨਿਸ਼ਾਨੀ ਹੈ ਇਸ ਗੱਲ ਦੀ ਕਿ ਸਾਡੇ ਸਮਾਜ ਅਤੇ ਪ੍ਰਸ਼ਾਸਨਿਕ ਤੰਤਰ ਵਿੱਚ ਕੁਝ ਨਾ ਕੁਝ ਗ਼ਲਤ ਜ਼ਰੂਰ ਹੋ ਰਿਹਾ ਹੈ। ਪਰ ਅਫ਼ਸੋਸ ਇਸ ਗੱਲ ਦਾ ਇਹ ਹੈ ਕਿ ਸਰਕਾਰ ਸੜਕ ਹਾਦਸਿਆਂ, ਕੁਪੋਸ਼ਣ, ਬਿਮਾਰੀਆਂ ਇਤਿਆਦਿਕ ਕਾਰਨ ਵੱਧ ਰਹੀ ਮੌਤ ਦੀ ਦਰ ਨੂੰ ਰੋਕਣ ਲਈ ਤਾਂ ਵਚਨਬੱਧਤਾ ਦੁਹਰਾਉਂਦੀ ਹੈ ਪਰ ਖੁਦ ਜਾਨ ਦੇਣ ਵਾਲਿਆਂ ਨੂੰ ਰੋਕਣ ਲਈ ਕਦੇ ਗੰਭੀਰਤਾ ਨਹੀਂ ਵਿਖਾਉਂਦੀ। ਅੱਜ ਸਾਡੇ ਮੁਲਖ 'ਚ ਹਰ ਦਿਨ ਔਸਤਨ 312 ਲੋਕ ਆਤਮ ਹੱਤਿਆ ਕਰਦੇ ਹਨ। ਜਿਨ੍ਹਾਂ 'ਚੋਂ 200 ਮਰਦ ਅਤੇ 112 ਔਰਤਾਂ ਹੁੰਦੀਆਂ ਹਨ। ਇਹ ਖ਼ਤਰਨਾਕ ਅੰਕੜਾ ਆਏ ਦਿਨ ਵੱਧਦਾ ਜਾ ਰਿਹਾ ਹੈ।

ਸਾਡਾ ਮੁਲਖ ਅਮੀਰ ਇਤਿਹਾਸ ਤੇ ਸੁਨਿਹਰੀ ਸੰਸਕ੍ਰਿਤੀ ਵਾਲਾ ਹੈ। ਇਸ ਧਰਤੀ 'ਤੇ ਕੁਦਰਤ ਰੱਜ ਕੇ ਮੇਹਰਬਾਨ ਹੈ, ਜਿਸ ਨੇ ਆਪਣੀਆਂ ਅਨੇਕਾਂ ਕਲਾਕ੍ਰਿਤਾਂ ਅਤੇ ਖਣਿਜਾਂ ਨਾਲ ਇਸਨੂੰ ਨਿਵਾਜ਼ਿਆ ਹੈ। ਕੁਦਰਤ ਨੇ ਸਾਡੇ ਮੁਲਖ 'ਤੇ ਰਹਿਮਤਾਂ ਵਰਸਾਉਣ 'ਚ ਕੋਈ ਕੰਜੂਸੀ ਨਹੀਂ ਵਰਤੀ ਪਰ ਕੁਦਰਤ ਉਨ੍ਹਾਂ ਲੋਕਾਂ ਦੀ ਸੋਚ ਨਹੀਂ ਬਦਲ ਸਕੀ, ਜਿਨ੍ਹਾਂ ਹੱਥ ਮੁਲਖ ਦੀ ਡੋਰ ਸੀ। ਹਾਕਮਾਂ ਦੀਆਂ ਨੀਤੀਆਂ ਨੇ ਜਿੱਥੇ ਦੇਸ਼ ਦੀ ਜਨਤਾ ਨੂੰ ਬੇਰੁਜ਼ਗਾਰੀ ਅਤੇ ਗਰੀਬੀ ਜਿਹੀਆਂ ਅਲਾਮਤਾਂ ਤੋਹਫ਼ੇ 'ਚ ਦਿੱਤੀਆਂ, ਉੱਥੇ ਕੁਦਰਤ ਦੇ ਨਿਆਰੇਪਣ ਨਾਲ ਵੀ ਮੱਥਾ ਲਾ ਲਿਆ। ਰਹਿੰਦੀ ਕਸਰ ਤਰੱਕੀ ਅਤੇ ਮੁਕਾਬਲੇਬਾਜ਼ੀ 'ਚੋਂ ਨਿਕਲੇ ਤਣਾਅ ਨੇ ਕੱਢ ਦਿੱਤੀ। ਨਤੀਜਾ ਸਾਡੇ ਸਾਹਮਣੇ ਹੈ। ਲੋਕ ਬੇ-ਉਮੀਦ ਹੋ ਕੇ ਮੌਤ ਨੂੰ ਗਲ ਲਾ ਰਹੇ ਹਨ। ਦੁਨੀਆਂ 'ਚ ਹਰ ਸਾਲ 800,000 ਲੱਖ ਲੋਕ ਆਤਮ ਹੱਤਿਆ ਕਰਦੇ ਹਨ, ਇਨ੍ਹਾਂ 'ਚੋਂ 135,000 ਭਾਰਤੀ ਹੁੰਦੇ ਹਨ। ਯਾਨੀ, ਹਰ ਸਾਲ ਆਤਮ ਹੱਤਿਆ ਕਰਨ ਵਾਲਿਆਂ 'ਚ 17 ਫੀਸਦੀ ਭਾਰਤੀ ਹੁੰਦੇ ਹਨ। ਇਹ ਇੱਕ ਚਿੰਤਾਜਨਕ ਅੰਕੜਾ ਹੈ, ਪਰ ਅਫਸੋਸ ਇਹ ਅੰਕੜਾ ਵੀ ਸਾਡੀ ਨੀਂਦ ਨਹੀਂ ਖੋਲ੍ਹ ਰਿਹਾ।

ਮਹਿੰਗਾਈ, ਬੇਰੁਜ਼ਗਾਰੀ ਅਤੇ ਗਰੀਬੀ ਨੇ ਸਾਡੇ ਸਮਾਜਿਕ ਤਾਣੇ-ਬਾਣੇ ਨੂੰ ਬੁਰੀ ਤਰ੍ਹਾਂ ਉਲਝਾ ਦਿੱਤਾ ਹੈ। ਕਿਸਾਨ-ਮਜ਼ਦੂਰ ਤੇ ਗਰੀਬ ਤਬਕੇ ਲਈ ਹਾਲਾਤ

ਅਤਿਅੰਤ ਨਾਜ਼ੁਕ ਬਣ ਗਏ ਹਨ। ਕਿਸਾਨ ਛੇ ਮਹੀਨੇ ਖ਼ੂਨ-ਪਸੀਨਾ ਡੋਲ ਕੇ ਜਦੋਂ ਹਿਸਾਬ ਕਰਦਾ ਹੈ ਤਾਂ ਉਸ ਦੀ ਝੋਲੀ ਘਾਟਾ ਹੀ ਪੈਂਦਾ ਹੈ। ਇਹ ਕਿਸੇ ਇੱਕ ਸਾਲ ਦੀ ਕਹਾਣੀ ਨਹੀਂ ਹੈ ਬਲਕਿ ਹਰ ਸਾਲ ਕਿਸਾਨ ਦੇ ਪੈਰ ਨੂੰ ਲੱਗੀ ਕਰਜ਼ੇ ਦੀ ਬੇੜੀ ਘੁੱਟਵੀਂ ਹੁੰਦੀ ਜਾ ਰਹੀ ਹੈ। ਵਧੇ ਖਰਚੇ ਤੇ ਘਟੀ ਆਮਦਨ ਕਿਸਾਨਾਂ ਨੂੰ ਖ਼ੁਦਕੁਸ਼ੀਆਂ ਦੇ ਰਾਹ ਤੋਰ ਗਈ ਹੈ। ਸਰਕਾਰ ਵੱਲੋਂ ਸੰਸਦ 'ਚ ਪੇਸ਼ ਕੀਤੀ ਗਈ ਰਿਪੋਰਟ ਮੁਤਾਬਕ 1995 ਤੋਂ ਲੈ ਕੇ 2011 ਦੇ ਵਕਫ਼ੇ ਦੌਰਾਨ ਦੇਸ਼ ਵਿੱਚ 290,740 ਕਿਸਾਨਾਂ ਨੇ ਖ਼ੁਦਕੁਸ਼ੀ ਕੀਤੀ ਹੈ। ਧਿਆਨ ਰਹੇ ਇਹ ਸਿਰਫ਼ ਸਰਕਾਰੀ ਅੰਕੜਾ ਸੀ, ਜਦਕਿ ਅਸਲ ਹਾਲਾਤ ਇਸ ਤੋਂ ਕਿਤੇ ਭਿਆਨਕ ਹਨ। ਦਰਅਸਲ, ਕਈ ਸੂਬਿਆਂ ਦੀਆਂ ਸਰਕਾਰਾਂ ਬਦਨਾਮੀ ਦੇ ਡਰੋਂ ਸੰਸਦ 'ਚ ਕਿਸਾਨਾਂ ਦੀ ਖ਼ੁਦਕੁਸ਼ੀਆਂ ਨੂੰ ਘਟਾ ਕੇ ਪੇਸ਼ ਕਰਦੀਆਂ ਹਨ। ਇਸੇ ਲਈ ਬਹੁਤ ਸਾਰੇ ਮਾਮਲੇ ਸਰਕਾਰੀ ਫਾਇਲਾਂ 'ਚ ਦਰਜ਼ ਹੀ ਨਹੀਂ ਕੀਤੇ ਜਾਂਦੇ। ਇਸ ਤਰ੍ਹਾਂ ਕਰਨ ਨਾਲ ਸਰਕਾਰਾਂ ਇੱਕ ਤਾਂ ਮੁਆਵਜ਼ਾ ਦੇਣ ਦੀ ਮੁਸ਼ਕਲ ਤੋਂ ਬੱਚ ਜਾਂਦੀਆਂ ਹਨ ਤੇ ਦੂਜਾ ਬਦਨਾਮੀ ਤੋਂ। ਜੇਕਰ ਕਿਸਾਨ ਖ਼ੁਦਕੁਸ਼ੀਆਂ ਦੀ ਅਸਲ ਤਸਵੀਰ ਸਾਹਮਣੇ ਆ ਜਾਵੇ ਤਾਂ ਸੂਬਾਈ ਸਰਕਾਰਾਂ ਹੀ ਨਹੀਂ ਇਹ ਕੇਂਦਰ ਸਰਕਾਰ ਲਈ ਵੀ ਜਾਨ ਛੁਡਾਉਣੀ ਮੁਸ਼ਕਲ ਹੋ ਜਾਵੇ। ਗਰੀਬ ਤੇ ਮਜ਼ਦੂਰ ਤਬਕੇ ਲਈ ਵੀ ਹਾਲਾਤ ਜੁਦਾ ਨਹੀਂ ਹਨ। ਕਿਸਾਨ ਕੋਲ ਤਾਂ ਜ਼ਮੀਨ ਦਾ ਆਸਰਾ ਹੁੰਦਾ ਹੈ ਪਰ ਕਿਸਾਨ ਤੋਂ ਵੀ ਔਖੇ ਪੈਂਡੇ 'ਤੇ ਚੱਲ ਰਹੇ ਹਨ, ਬੇਜ਼ਮੀਨੇ ਮਜ਼ਦੂਰ। ਇੱਕ ਗਰੀਬੀ, ਦੂਜੀ ਜ਼ਾਗੀਰਦਾਰੀ ਦੀ ਗੁਲਾਮੀ ਤੇ ਤੀਜ਼ੀ ਸਰਕਾਰੀ ਨੀਤਆਂ ਦੀ ਬੇਰੁਖ਼ੀ, ਗਰੀਬਾਂ ਲਈ ਜੀਵਨ ਦਾ ਪੈਂਡਾ ਅੱਗ ਦਾ ਦਰਿਆ ਬਣਾ ਰਹੀ ਹੈ। ਸਰਮਾਏਦਾਰੀ ਦੀ ਲੁੱਟ ਦਾ ਸ਼ਿਕਾਰ ਗਰੀਬ ਜ਼ਮਾਤ ਹਰ ਪੱਖੋਂ ਸ਼ੋਸ਼ਤ ਹੈ। ਗਰੀਬ ਲੋਕ, ਭਾਰਤ ਦੇ ਲੀਡਰਾਂ ਲਈ ਇਨਸਾਨ ਨਹੀਂ ਵੋਟਾਂ ਦੇ ਨਗ ਹਨ। ਇਸ ਲਈ ਇਨ੍ਹਾਂ ਤੋਂ ਸਿਰਫ਼ ਵੋਟ ਪੁਆਉਣ ਤੇ ਪੂੰਜੀਵਾਦ ਦੀ ਗੁਲਾਮੀ ਕਰਵਾਉਣ ਦਾ ਕੰਮ ਲਿਆ ਜਾ ਰਿਹਾ ਹੈ। ਇੱਕ ਗਰੀਬ ਗਰੀਬੀ ਨਾਲ ਲੜ ਸਕਦਾ ਹੈ ਪਰ ਤੰਤਰ ਨਾਲ ਨਹੀਂ। ਜਿਸ ਤੰਤਰ ਨੇ ਗ਼ਰੀਬ ਨੂੰ ਸਹਾਰਾ ਦੇਣਾ ਸੀ, ਉਹ ਉਸ ਦੇ ਸਹਾਰੇ ਖੋਹ ਰਿਹਾ ਹੈ। ਮਹਿੰਗਾਈ, ਪੂੰਜੀਵਾਦੀ ਗੁਲਾਮੀ, ਆਰਥਿਕ ਸ਼ੋਸ਼ਣ, ਨਾਕਸ ਸਿਹਤ ਸਹੂਲਤਾਂ, ਸਿੱਖਿਆ ਤੋਂ ਦੂਰੀ ਅਤੇ ਮਹਿਲਾਵਾਂ ਦਾ ਜਿਨਸੀ ਸ਼ੋਸ਼ਣ ਇੱਕਵੀਂ ਸਦੀ 'ਚ ਵੀ ਗਰੀਬ ਦੇ ਸਾਹਮਣੇ ਖੜ੍ਹੇ ਹਨ। ਜਦੋਂ ਗਰੀਬੀ ਅਤੇ ਜ਼ਬਰ ਹੱਦ ਤੋਂ ਲੰਘ ਜਾਂਦੇ ਹਨ ਤਾਂ ਗ਼ਰੀਬ ਮੌਤ ਦੀ ਬੁੱਕਲ 'ਚ ਜਾਣ ਨੂੰ ਤਰਜ਼ੀਹ ਦਿੰਦਾ ਹੈ। ਪਰ ਸੁਆਲ ਇਹ ਉੱਠਦਾ ਹੈ ਕਿ ਗਰੀਬੀ ਤਾਂ ਅੱਜ ਤੋਂ ਚਾਲ੍ਹੀ ਸਾਲ ਪਹਿਲਾਂ ਵੀ ਸੀ, ਉਸ ਸਮੇਂ ਆਤਮ ਹੱਤਿਆ ਦਾ ਰੁਝਾਨ ਕਿਉਂ ਨਹੀਂ ਸੀ? ਦਰਅਸਲ, ਗਰੀਬ ਉਦੋਂ ਗ਼ਰੀਬ ਸਿਰਫ਼ ਗਰੀਬੀ ਨਾਲ ਲੜਦਾ ਸੀ ਤੇ ਅੱਜ ਉਹ ਕਈ ਲੜਾਈਆਂ ਲੜ ਰਿਹਾ ਹੈ। ਉਸ ਕੋਲ ਕੰਮ ਨਹੀਂ ਹੈ, ਬਿਮਾਰੀਆਂ ਪਹਿਲਾਂ ਨਾਲੋਂ ਵਧੇਰੇ ਹਨ, ਖਰਚ ਕਈ

ਗੁਣਾਂ ਜ਼ਿਆਦਾ ਹੈ, ਸਰਕਾਰ ਲਾਚਾਰ ਹੈ, ਜ਼ਿੰਦਗੀ ਬੇ-ਉਮੀਦ ਹੈ, ਹਰ ਤਰਫ਼ ਨਿਰਾਸ਼ਾ ਹੀ ਨਿਰਾਸ਼ਾ। ਅਜਿਹੇ 'ਚ ਗਰੀਬ ਨੂੰ ਜ਼ਿੰਦਗੀ ਸੂਲ ਵਾਂਗ ਚੁੱਭਦੀ ਹੈ, ਇਸ ਲਈ ਗਰੀਬ ਜਿਦਾਂ ਮੌਤ ਦੇ ਬੂਥੇ ਪੈ ਰਹੇ ਹਨ। ਆਤਮ ਹੱਤਿਆ ਸਿਰਫ਼ ਗਰੀਬਾਂ ਦੇ ਹਿੱਸੇ ਹੀ ਨਹੀਂ ਆ ਰਹੀ ਬਲਕਿ ਇਸ ਦੀ ਚਪੇਟ 'ਚ ਨੌਜੁਆਨ, ਬੱਚੇ, ਸਾਖ਼ਰ ਅਤੇ ਸੰਪਨ ਸੋਸਾਇਟੀ ਵੀ ਆਈ ਹੈ। ਅੱਜ ਅਸੀਂ ਜਦੋਂ ਅਖ਼ਬਾਰ ਪੜ੍ਹਦੇ ਹਾਂ ਤਾਂ ਕਿਤੇ ਖ਼ਬਰ ਹੁੰਦੀ ਹੈ ਕਿ ਫਲਾਂ ਸ਼ਹਿਰ ਅੰਦਰ ਬੱਚੇ ਨੇ ਫੇਲ੍ਹ ਹੋਣ ਦੇ ਡਰੋਂ ਖੁਦਕੁਸ਼ੀ ਕਰ ਲਈ, ਫਲਾਂ ਸ਼ਹਿਰ 'ਚ ਨੌਜੁਆਨ ਨੇ ਫਾਹ ਲੈ ਲਿਆ ਜਾਂ ਪ੍ਰੇਮੀ ਜੋੜੇ ਨੇ ਆਤਮ ਹੱਤਿਆ ਕਰ ਲਈ। ਇਸ ਪਿੱਛੇ ਤੇਜ਼ ਰਫ਼ਤਾਰ ਜ਼ਿੰਦਗੀ, ਟੁੱਟਦੇ ਰਿਸ਼ਤੇ, ਤਣਾਅ, ਮੁਕਾਬਲੇਬਾਜ਼ੀ, ਨਸ਼ੇਬਾਜ਼ੀ ਜਿਹੇ ਕਈ ਕਾਰਨ ਹਨ। ਅਸੀਂ ਦੂਜੇ ਮੁਲਖਾਂ ਦੀ ਤਰੱਕੀ ਨੂੰ ਦੇਖ ਕੇ ਤੇਜ਼ ਦੌੜਨਾ ਤਾਂ ਸਿੱਖ ਲਿਆ ਪਰ ਇਸ ਤੇਜ਼ੀ ਨਾਲ ਹੋਣ ਵਾਲੀ ਮਾਨਸਿਕ ਅਤੇ ਸਰੀਰਕ ਥਕਾਵਟ ਲਈ ਖੁਦ ਨੂੰ ਹਾਲੇ ਤੱਕ ਪ੍ਰਪੱਕ ਨਹੀਂ ਕੀਤਾ। ਜੰਮਦੇ ਜੁਆਕ ਨੂੰ ਅਸੀਂ ਉਮੀਦਾਂ ਅਤੇ ਪੜਾਈ ਦੇ ਬੋਝ ਥੱਲੇ ਦੱਬ ਦਿੰਨੇ ਆਂ। ਆਪਣੀ ਜ਼ਿੰਦਗੀ 'ਚ ਅਸੀਂ ਆਖਦੇ ਆਂ ਕਿ ਜਿੱਤ-ਹਾਰ ਜ਼ਿੰਦਗੀ ਦਾ ਹਿੱਸਾ ਹੈ। ਪਰ ਬੱਚੇ ਨੂੰ ਅਸੀਂ ਆਖਦੇ ਹਾਂ ਕਿ ਜੇ ਤੂੰ ਐਨੇ ਨੰਬਰ ਨਾ ਲਿਆਂਦੇ ਤਾਂ ਆਪਣਾ ਹਸ਼ਰ ਦੇਖ ਲਈਂ। ਇੱਕ ਉਮੀਦਾਂ ਦਾ ਬੋਝ, ਦੂਜਾ ਸਖ਼ਤ ਮੁਕਾਬਲੇਬਾਜ਼ੀ, ਅਜਿਹੇ 'ਚ ਕਿਸੇ ਨਾ ਕਿਸੇ ਨੇ ਤਾਂ ਪੱਛੜਨਾ ਹੀ ਹੈ, ਪਰ ਪਿੱਛੇ ਰਹਿ ਗਏ ਬੱਚੇ ਇਨ੍ਹਾਂ ਹਾਲਾਤਾਂ ਦਾ ਸਾਹਮਣਾ ਕਰਨ ਲਈ ਖੁਦ ਨੂੰ ਤਿਆਰ ਹੀ ਨਹੀਂ ਕਰ ਪਾਉਂਦੇ। ਉੱਤੋਂ ਮਾਪਿਆਂ ਦੀਆਂ ਝਿੜਕਾਂ ਅਤੇ ਸਾਥੀਆਂ ਦੀਆਂ ਟਿੱਚਰਾਂ ਉਨ੍ਹਾਂ ਨੂੰ ਨਿਰਾਸ਼ਾ ਦਾ ਸ਼ਿਕਾਰ ਬਣਾ ਦਿੰਦੀਆਂ ਹਨ। ਨਿਰਾਸ਼ਮਈ ਅੰਤਰ-ਦਵੰਧ 'ਚ ਚੱਲਦੇ ਹੀਣ ਭਾਵਨਾ ਵਾਲੇ ਵਿਚਾਰ ਹੌਲੀ-ਹੌਲੀ ਆਤਮ ਹੱਤਿਆ ਦੇ ਖਿਆਲ ਨੂੰ ਜਨਮ ਦਿੰਦੇ ਹਨ। ਤ੍ਰਾਸਦੀ ਇਹ ਹੈ ਕਿ ਅਧੁਨਿਕ ਜ਼ਿੰਦਗੀ ਜੀਅ ਰਹੇ ਮਾਂ-ਪਿਉ ਬੱਚੇ ਦੀ ਇਸ ਮਾਨਸਿਕਤਾ ਦੀ ਰਮਜ਼ ਨੂੰ ਸਮਝ ਨਹੀਂ ਪਾਉਂਦੇ ਤੇ ਹੌਲੀ-ਹੌਲੀ ਉਹ ਮੌਤ ਵੱਲ ਵੱਧ ਜਾਂਦਾ ਹੈ। ਕਿਸ਼ੋਰ ਅਵਸਥਾ 'ਚ ਪਹੁੰਚਦਿਆਂ ਪ੍ਰੇਮ ਹੋ ਜਾਣਾ ਸੁਭਾਵਿਕ ਹੈ। ਹਰ ਇਨਸਾਨ ਇਸ ਨੂੰ ਸਵੀਕਾਰ ਕਰਦਿਆਂ ਇਹ ਆਖਦਾ ਵੀ ਹੈ ਕਿ 'ਪ੍ਰੇਮ ਹੀ ਜੀਵਨ ਹੈ' ਪਰ ਜਦੋਂ ਖੁਦ ਦੇ ਬੱਚੇ ਪਿਆਰ ਕਰਦੇ ਹਨ ਤਾਂ ਫੇਰ ਪ੍ਰੇਮ 'ਜ਼ਹਿਰ' ਬਣ ਜਾਂਦਾ ਹੈ, ਜੋ ਕਿਸੇ ਵੀ ਹਾਲਤ 'ਚ ਸਵੀਕਾਰ ਨਹੀਂ ਕੀਤਾ ਜਾਂਦਾ। ਫਿਰ ਜਦੋਂ ਸਮਾਜ ਹੱਥੋਂ ਪਿਆਰ ਦੀ ਹਾਰ ਤੈਅ ਹੁੰਦੀ ਹੈ ਤਾਂ ਜਵਾਨੀ ਇਸ ਨੂੰ ਪਚਾਉਣ ਤੋਂ ਇਨਕਾਰੀ ਹੋ ਜਾਂਦੀ ਹੈ ਤੇ ਫੇਰ ਹਾਰ ਮੰਨਣ ਦੀ ਥਾਂ ਮੌਤ ਨੂੰ ਗਲ ਨਾਲ ਲਾ ਲੈਂਦੇ ਹਨ, ਪਰ ਅਸਲ 'ਚ ਖੁਦਕੁਸ਼ੀ ਹੀ ਅਸਲ ਹਾਰ ਹੁੰਦੀ ਹੈ, ਪ੍ਰੇਮ 'ਚ ਮਿਲਿਆ ਮਿਲਾਪ-ਵਿਛੋੜਾ ਤਾਂ ਦਾਤ ਵੱਜੋਂ ਲੈਣ ਦੀ ਲੋੜ ਹੁੰਦੀ ਹੈ। ਨਸ਼ਾ ਵੀ ਨੌਜਵਾਨਾਂ ਨੂੰ ਆਤਮ ਹੱਤਿਆ ਦੇ ਰਾਹ ਤੋਰ ਰਿਹਾ ਹੈ। ਜਦੋਂ ਨਸ਼ਾ ਸਰੀਰ ਦੀ ਜ਼ਰੂਰਤ ਬਣ ਜਾਂਦਾ ਹੈ ਤਾਂ ਸਰੀਰ ਇੱਕ ਤਰ੍ਹਾਂ ਨਾਲ ਕਿਰਾਏ 'ਤੇ

ਹੋ ਜਾਂਦਾ ਹੈ। ਭਾਵ, ਜੇਕਰ ਲੋੜੀਂਦੀ ਮਾਤਰਾ 'ਚ ਨਸ਼ਾ ਨਾ ਮਿਲੇ ਤਾਂ ਨਸ਼ੇੜੀ ਦਾ ਸਰੀਰ ਤੁਰ ਹੀ ਨਹੀਂ ਪਾਉਂਦਾ। ਨਸ਼ੇ ਦੀ ਮਾਤਰਾ ਦਿਨੋਂ-ਦਿਨ ਵੱਧਦੀ ਜਾਂਦੀ ਹੈ ਜਦਕਿ ਕੰਮ ਕਰਨ ਦਾ ਜਜ਼ਬਾ ਅਤੇ ਸਮਰੱਥਾ ਘੱਟਦੀ ਜਾਂਦੀ ਹੈ। ਨਸ਼ੇ ਦੀ ਪੂਰਤੀ ਲਈ ਫਿਰ ਅਪਰਾਧਾਂ ਨੂੰ ਅੰਜ਼ਾਮ ਦਿੱਤਾ ਜਾਂਦਾ ਹੈ। ਅਪਰਾਧ ਅਤੇ ਹਰ ਸਮੇਂ ਨਸ਼ਾ ਹਾਸਲ ਕਰਨ ਦਾ ਦਬਾਅ ਤਣਾਅ ਬਣ ਜਾਂਦਾ ਹੈ, ਜੋ ਜ਼ਹਿਨੀ ਘੁੱਟਨ ਦੇ ਰੂਪ 'ਚ ਨਸ਼ੇੜੀ ਨੂੰ ਮਾਨਸਿਕ ਬਿਮਾਰ ਕਰ ਦਿੰਦਾ ਹੈ। ਜਿਸ ਦੇ ਫਲਸਰੂਪ ਆਤਮ ਹੱਤਿਆ ਜਿਹੇ ਵਿਚਾਰਾਂ ਦੀ ਉਤਪਤੀ ਹੁੰਦੀ ਹੈ। ਨਸ਼ੇੜੀਆਂ ਨਾਲ ਇੱਕ ਹੋਰ ਵੀ ਬੜੀ ਵੱਡੀ ਤ੍ਰਾਸਦੀ ਹੈ ਕਿ ਉਨ੍ਹਾਂ ਨੂੰ ਹਰ ਪਾਸਿਓਂ ਤ੍ਰਿਸਕਾਰ ਮਿਲਦਾ ਹੈ, ਇੱਥੋਂ ਤੱਕ ਕਿ ਉਨ੍ਹਾਂ ਦੀ ਡਾਂਵਾਡੋਲ ਹੋਈ ਮਾਨਸਿਕ ਅਵਸਥਾ ਨੂੰ ਉਨ੍ਹਾਂ ਦੇ ਮਾਪੇ ਵੀ ਨਹੀਂ ਪੜ੍ਹ ਪਾਉਂਦੇ। ਨਾਕਾਰਤਮਕ ਵਿਚਾਰਾਂ ਦਾ ਘਮਸਾਣ ਇੱਕ ਦਿਨ ਉਨ੍ਹਾਂ ਦੀ ਜਾਨ ਉਨ੍ਹਾਂ ਦੇ ਹੱਥੋਂ ਹੀ ਫਨ੍ਹਾ ਕਰਵਾ ਦਿੰਦੀ ਹੈ।

ਆਤਮ ਹੱਤਿਆ ਜੀਵਨ ਦੀ ਹਾਰ ਹੈ। ਬਦਕਿਸਮਤੀ ਨਾਲ ਇਹ ਵਰਤਾਰਾ ਸਾਡੇ ਦੇਸ਼ ਦੇ ਲੋਕਾਂ ਨੂੰ ਤੇਜ਼ੀ ਨਾਲ ਆਪਣੇ ਪੰਜੇ 'ਚ ਲੈ ਰਿਹਾ ਹੈ। ਇਸ ਤੋਂ ਵੱਡੀ ਦੁਖਦ ਗੱਲ ਇਹ ਹੈ ਕਿ ਸਰਕਾਰ ਇਸ ਪਾਸੇ ਗਹੁ ਨਹੀਂ ਕਰ ਰਹੀ। ਇਸ ਮਾਮਲੇ 'ਚ ਸਭ ਤੋਂ ਚਿੰਤਾਜ਼ਨਕ ਪਹਿਲੂ ਇਹ ਹੈ ਕਿ ਹੁਣ ਛੋਟੇ-ਛੋਟੇ ਬੱਚੇ ਵੀ ਆਤਮ ਹੱਤਿਆ ਕਰ ਰਹੇ ਹਨ। ਪਿਛਲੇ ਦਿਨੀਂ ਗੁਰਦਾਸਪੁਰ ਜਿਲ੍ਹੇ ਵਿੱਚ ਇੱਕ 12 ਸਾਲ ਦੇ ਬੱਚੇ ਨੇ ਸਕੂਲ ਦੀ ਫੀਸ ਨਾ ਭਰੇ ਜਾਣ ਤੋਂ ਦੁਖੀ ਹੋ ਕੇ ਆਤਮ ਹੱਤਿਆ ਕਰ ਲਈ ਸੀ। ਬਦਲੇ ਸਮੇਂ ਤੇ ਬਦਲੀਆਂ ਸਮਾਜਿਕ ਪ੍ਰਸਥਿਤੀਆਂ ਨੇ ਬੱਚਿਆਂ ਦੀ ਮਾਨਸਿਕਤਾ 'ਤੇ ਬੜਾ ਅਸਰ ਪਾਇਆ ਹੈ। ਮਾਪਿਆਂ ਕੋਲ ਵਕਤ ਦੀ ਘਾਟ ਹੈ। ਬਦਲਦੇ ਦੌਰ ਨੇ ਬੱਚਿਆਂ ਨੂੰ ਫਿਲਮਾਂ, ਮੋਬਾਇਲ ਅਤੇ ਇੰਟਰਨੈੱਟ ਨਾਲ ਜੋੜ ਦਿੱਤਾ ਹੈ। ਜਿੱਥੋਂ ਉਨ੍ਹਾਂ ਨੂੰ ਸਾਕਰਾਤਮਕ ਘੱਟ ਤੇ ਨਾਕਰਾਤਮਕ ਵੱਧ ਸਿੱਖਣ ਨੂੰ ਮਿਲਦਾ ਹੈ। ਇੰਟਰਨੈੱਟ 'ਤੇ ਤਾਂ ਕਈ ਇਸ ਤਰ੍ਹਾਂ ਦੀਆਂ ਸਾਈਟਾਂ ਹਨ, ਜਿੰਨ੍ਹਾਂ 'ਤੇ ਆਤਮ ਹੱਤਿਆ ਕਰਨ ਦੀਆਂ ਵਿਧੀਆਂ ਦੱਸੀਆਂ ਜਾਂਦੀਆਂ ਹਨ। ਨਿਰਾਸ਼ਤਾ, ਛੋਟੀ ਉਮਰ ਦੇ ਪ੍ਰੇਮ ਪ੍ਰਸੰਗ, ਬੁਰੇ ਦੋਸਤਾਂ ਦੀ ਸੰਗਤ, ਗਰੀਬੀ, ਭੈੜੇ ਵਿਚਾਰਾਂ ਦਾ ਪ੍ਰਵਾਹ ਬੱਚਿਆਂ ਨੂੰ ਵੀ ਖੁਦਕੁਸ਼ੀਆਂ ਦੇ ਰਾਹ ਪਾ ਗਿਆ ਹੈ। ਇਹੀ ਨਹੀਂ ਟੱਬਰਾਂ ਦੇ ਮੁਖੀਆਂ ਵੱਲੋਂ ਕੀਤੀਆਂ ਜਾ ਰਹੀਆਂ ਖੁਦਕੁਸ਼ੀਆਂ 'ਚ ਵੀ ਨਿਰਦੋਸ਼ ਬੱਚੇ ਜੀਵਨ ਹਾਰ ਰਹੇ ਹਨ।

ਇਸ ਵਰਤਾਰੇ ਦਾ ਸ਼ਿਕਾਰ ਆਮ ਮਹਿਲਾਵਾਂ ਵੀ ਘੱਟ ਨਹੀਂ ਹੋ ਰਹੀਆਂ। ਦੇਸ਼ ਵਿੱਚ ਹੋਣ ਵਾਲੀਆਂ ਖੁਦਕੁਸ਼ੀਆਂ ਵਿੱਚ ਇੱਕ ਤਿਹਾਈ ਔਰਤਾਂ ਹੁੰਦੀਆਂ ਹਨ। ਇਸ ਦਾ ਸਭ ਤੋਂ ਵੱਡਾ ਕਾਰਨ ਹੈ ਔਰਤ 'ਤੇ ਹੋਣ ਵਾਲਾ ਅੱਤਿਆਚਾਰ। ਹਾਲਾਂਕਿ ਗਰੀਬੀ ਕਾਰਨ ਖੁਦਕੁਸ਼ੀਆਂ ਕਰਨ ਵਾਲੀਆਂ ਮਹਿਲਾਵਾਂ ਦੀ ਗਿਣਤੀ ਵੀ ਚੋਖੀ ਹੈ। ਦੇਸ਼ ਅੰਦਰ ਸਭ ਕੁਝ ਬਦਲ ਗਿਆ ਹੈ, ਜੇ ਨਹੀਂ ਬਦਲੀ ਤਾਂ ਉਹ ਹੈ, ਔਰਤ ਦੀ ਤਕਦੀਰ। ਅੱਜ ਵੀ ਬਾਲ ਵਿਆਹ ਹੁੰਦੇ ਹਨ, ਔਰਤਾਂ ਨੂੰ ਦਾਜ

ਲਈ ਜ਼ਲੀਲ ਕੀਤਾ ਜਾਂਦੈ, ਬਾਜ਼ਾਰ 'ਚ ਸਮਾਨ ਵਾਂਗ ਵੇਚਿਆ ਜਾਂਦਾ ਹੈ ਅਤੇ ਸਭ ਤੋਂ ਵੱਡੀ ਹੋਣੀ ਹੈ ਬਲਾਤਕਾਰ। ਇਹ ਅੱਤਿਆਚਾਰ ਜਦੋਂ ਕਿਸੇ ਵੀ ਰੂਪ 'ਚ ਔਰਤ ਨੂੰ ਮਜਬੂਰ ਕਰ ਦਿੰਦੇ ਹਨ ਤਾਂ ਉਹ ਜ਼ਿੰਦਗੀ ਖਤਮ ਕਰਨ ਦਾ ਫੈਸਲਾ ਲੈ ਬੈਠਦੀ ਹੈ। ਸਮਾਜਿਕ ਬੰਦਿਸ਼ਾਂ ਤੇ ਕਮਜ਼ੋਰ ਕਾਨੂੰਨ ਨੇ ਔਰਤ ਦੀਆਂ ਮੁਸ਼ਕਲਾਂ ਨੂੰ ਹੋਰ ਵੀ ਗੁੰਝਲਦਾਰ ਬਣਾ ਦਿੱਤਾ ਹੈ। ਸਮਾਜ ਵਿੱਚ ਅੱਜ ਵੀ ਹਰ ਫੈਸਲਾ ਮਰਦ ਲੈਂਦਾ ਹੈ। ਇੱਥੋਂ ਤੱਕ ਕਿ ਔਰਤ ਹਾਲੇ ਤੱਕ 'ਕੱਲ੍ਹੀ ਬਾਜ਼ਾਰ ਵੀ ਨ੍ਹੀ ਜਾ ਸਕਦੀ। ਆਮ ਔਰਤ ਐਨੀ ਵੀ ਸੁਰੱਖਿਅਤ ਨਹੀਂ ਹੈ ਕਿ ਉਹ 'ਕੱਲ੍ਹੀ ਥਾਣੇ ਜਾ ਕੇ ਰਿਪੋਰਟ ਹੀ ਲਿਖਾ ਸਕੇ। ਘਰਾਂ ਦੀਆਂ ਚਾਰਦੀਵਾਰੀਆਂ 'ਚ ਔਰਤਾਂ 'ਤੇ ਅੱਤਿਆਚਾਰ ਹੁੰਦਾ ਹੈ ਤੇ ਬਾਹਰ ਵੀ। ਗ਼ਰੀਬ ਮਹਿਲਾਵਾਂ ਲਈ ਤਾਂ ਸਮਾਂ ਹੋਰ ਵੀ ਭਿਆਨਕ ਹੈ। ਬਿਨ੍ਹਾਂ ਸਹੂਲਤ ਤੋਂ ਜੀਵਨ ਨਿਰਬਾਹ, ਮਹਿੰਗਾਈ 'ਚ ਚੁੱਲ੍ਹਾ ਤਪਾਉਣ ਦਾ ਤਣਾਅ, ਦਾਜ਼, ਕਠਿਨ ਮਿਹਨਤ ਅਤੇ ਬਲਾਤਕਾਰ ਜਿਹੀ ਦਰਿੰਦਗੀ ਗਰੀਬ ਮਹਿਲਾਵਾਂ ਨੂੰ ਮੌਤ ਹੱਥੋਂ ਈਨ ਮੰਨਣ ਲਈ ਮਜ਼ਬੂਰ ਕਰ ਰਹੀ ਹੈ। ਇਸ ਲਈ ਆਤਮ ਹੱਤਿਆ ਦੀ ਦਰ ਤੇਜੀ ਨਾਲ ਵੱਧ ਰਹੀ ਹੈ।

ਇਸ ਤੋਂ ਇਲਾਵਾ, ਅੱਜ ਦੀ ਪੀੜ੍ਹੀ ਸਾਹਿਤ ਅਤੇ ਇਤਿਹਾਸ ਤੋਂ ਦੂਰ ਹੋ ਗਈ ਹੈ। ਜਿਸ ਕਾਰਨ ਉਸ ਵਿੱਚ ਜੂਝਣ ਦੀ ਸਮਰੱਥਾ ਘੱਟ ਰਹਿ ਗਈ ਹੈ। ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਸਾਹਿਤ ਅਤੇ ਇਤਿਹਾਸ ਨਾ ਸਿਰਫ਼ ਜੀਣ ਦਾ ਜਜ਼ਬਾ ਦੇਂਦਾ ਹੈ ਬਲਕਿ ਮੁਸ਼ਕਲਾਂ ਦੇ ਹੱਲ ਖੋਜਣ 'ਚ ਵੀ ਸਹਾਈ ਹੁੰਦਾ ਹੈ। ਜਨ ਜਨ ਤੱਕ ਬੁਨਿਆਦੀ ਸਹੂਲਤਾਂ ਪਹੁੰਚਾਉਣ ਦੀ ਲੋੜ ਤਾਂ ਹੈ ਹੀ ਨਾਲ ਹੀ ਲੋਕਾਂ ਦੀ ਮਾਨਸਿਕਤਾ ਨੂੰ ਮਜ਼ਬੂਤ ਕਰਨ ਲਈ ਵੀ ਕੋਸ਼ਿਸ਼ਾਂ ਕਰਨੀਆਂ ਜ਼ਰੂਰੀ ਨੇ। ਖਾਸ ਤੌਰ 'ਤੇ ਦਿਹਾਤ ਇਲਾਕਿਆਂ 'ਚ ਨੁੱਕੜ-ਨਾਟਕਾਂ ਅਤੇ ਸਭਾਵਾਂ ਦੇ ਜ਼ਰੀਏ ਲੋਕਾਂ ਨੂੰ ਜੀਵਨ ਦਾ ਮੁੱਲ ਤੇ ਜੀਣ ਦਾ ਵੱਲ ਦੱਸਣਾ ਜ਼ਰੂਰੀ ਹੈ। ਪੁਲਸ ਦੀ ਕਾਰਗੁਜ਼ਾਰੀ ਵੀ ਬੜੀ ਅਹਿਮ ਬਣਦੀ ਹੈ ਪਰ ਸਭ ਤੋਂ ਅਹਿਮ ਹੈ, ਪੜ੍ਹਾਈ। ਸਕੂਲੀ ਕਿਤਾਬਾਂ ਤੋਂ ਇਲਾਵਾ ਬੱਚਿਆਂ ਵਿੱਚ ਸਾਹਿਤ ਦੀ ਚਿਣਗ ਵੀ ਜਗਾਈ ਜਾਵੇ ਤਾਂ ਜੋ ਮੁਸ਼ਕਲ ਤੇ ਅੱਤਿਆਚਾਰੀ ਦੌਰ ਵਿੱਚ ਇਹ ਲੋਕ ਆਤਮ ਹੱਤਿਆ ਨਹੀਂ ਸਮੇਂ ਦਾ ਟਾਕਰਾ ਕਰਨ ਦੇ ਸਮਰੱਥ ਹੋਣ।

# ਜੋ ਮੁਸੀਬਤਾਂ 'ਚ ਮੁਸਕਰਾਉਂਦੇ ਨੇ ਓਹੀ ਤਾਂ ਯੁੱਗ ਪਲਟਾਉਂਦੇ ਨੇ!

ਜੀਵਨ ਤੇ ਖ਼ੁਸ਼ੀ। ਇਹ ਦੋਵੇ ਇਕ ਦੂਜੇ ਦੇ ਪੂਰਕ ਹਨ। ਜੀਣ ਲਈ ਖ਼ੁਸ਼ ਰਹਿਣਾ ਬਹੁਤ ਜ਼ਰੂਰ ਹੈ ਤੇ ਖ਼ੁਸ਼ ਰਹਿਣ ਲਈ ਜੀਣਾ। ਹਰ ਇਨਸਾਨ ਦੇ ਜੀਵਨ ਦੀ ਦੌੜ ਖ਼ੁਸ਼ੀ ਦੇ ਟ੍ਰੈਕ ਦੁਆਲੇ ਦੌੜੀ ਜਾਂਦੀ ਹੈ। ਉਹ ਕਦੇ ਦੌਲਤ 'ਚੋਂ ਖ਼ੁਸ਼ੀ ਲੱਭਦਾ ਹੈ ਤੇ ਕਦੇ ਚਮੜੀ ਦੇ ਸਪਰਸ਼ 'ਚੋਂ। ਪਰ ਖ਼ੁਸ਼ੀ ਹੈ ਕਿ ਹਰ ਪਲ ਨਟਖਟ ਤਿੱਤਲੀ ਵਾਂਗ ਉਸ ਦੀ ਡਾਲ ਤੋਂ ਬਹਿ ਕੇ ਉੱਡ ਜਾਂਦੀ ਹੈ। ਉਹ ਇਸ ਪਿੱਛੇ ਜਿਨਾ ਤੇਜ ਦੌੜਦਾ ਹੈ, ਉਹ ਓਨੀ ਹੀ ਤੇਜ਼ੀ ਨਾਲ ਉਡਾਰੀਆਂ ਭਰ ਕੇ ਉਸ ਤੋਂ ਪਰ੍ਹੇ ਹੋ ਜਾਂਦੀ ਹੈ। ਇਸ ਫੜੋ-ਫੜਾਈ 'ਚ ਜਦ ਬੰਦਾ ਹਫ਼ ਕੇ ਨਿਢਾਲ ਹੋ ਜਾਂਦਾ ਹੈ ਤਾਂ ਫੇਰ ਛਾ ਜਾਂਦੀ ਹੈ ਅੱਤ ਦੀ ਨਿਰਾਸ਼ਾ। ਕਿਉਂਕਿ ਖ਼ੁਸ਼ੀ ਲੋੜਦੇ ਬੰਦੇ ਨੂੰ ਉਸ ਘੜੀ ਦਾ ਇਲਮ ਹੀ ਨਹੀਂ ਹੁੰਦਾ, ਜਿਸ ਵਿਚ ਉਸ ਦੇ ਅਹਿਸਾਸਾਂ ਦੇ ਮਾਰੂਥਲ ਅੰਦਰ ਖ਼ੁਸ਼ੀ ਦਾ ਕੋਈ ਠੰਢਾ ਬੁੱਲ੍ਹਾ ਨਹੀਂ ਆਉਂਦਾ ਰੇਤੀਲੇ ਤੂਫ਼ਾਨ ਹੀ ਉਮੜਦੇ ਹਨ। ਖ਼ੁਸ਼ੀ ਵਹੀਣ ਸਮੇਂ ਨੂੰ ਹੀ ਬੰਦਾ ਔਖਾ ਵੇਲਾ ਆਖਦਾ ਹੈ, ਮੁਸੀਬਤ ਭਰਿਆ ਦੌਰ ਦੱਸਦਾ ਹੈ। ਇਹ ਦੌਰ ਹਰ ਇਨਸਾਨ ਦੀ ਜ਼ਿੰਦਗੀ 'ਚ ਆਉਂਦਾ ਹੈ। ਇਸ ਦੌਰ 'ਚ ਆ ਕੇ ਬਹੁਤੇ ਲੋਕ ਵਿਆਕੁਲ ਹੋ ਜਾਂਦੇ ਹਨ, ਹਾਰ ਮੰਨ ਲੈਂਦੇ ਹਨ, ਨਿਰਾਸ਼ਤਾ ਦੇ ਸਾਗਰ 'ਚ ਲਹਿ ਜਾਂਦੇ ਹਨ। ਪਰ ਕੁਝ ਆਸ਼ਾਵਾਦੀ ਹੁੰਦੇ ਹਨ, ਜੋ ਦੁਨਿਆਂਵੀ ਦੁੱਖਾਂ ਦੇ ਸਾਗਰ 'ਚ ਵੀ ਮੌਜੀ ਲਹਿਰਾਂ 'ਤੇ ਸਵਾਰ ਰਹਿੰਦੇ ਹਨ। ਅਜਿਹੇ ਮਨਮੌਜੀਆਂ ਨੂੰ ਹੀ ਸਮੇਂ ਦੇ ਸਿਕੰਦਰ ਕਿਹਾ ਜਾਂਦਾ ਹੈ। ਇਹ ਸਿਕੰਦਰ ਸਮੇਂ ਜਾਂ ਹਾਲਾਤਾਂ ਵੱਲੋਂ ਘੜੀਆਂ ਖ਼ੁਸ਼ੀਆਂ ਦੀ ਸਵਾਰੀ ਨਹੀਂ ਕਰਦੇ। ਇਹ ਤਾਂ ਆਪਣੇ ਮਨ ਦੇ ਸਮੁੰਦਰ 'ਚ ਖ਼ੁਸ਼ੀਆਂ ਦੇ ਮੋਤੀਆਂ ਦੀ ਖੇਤੀ ਕਰਦੇ ਹਨ। ਦੁੱਖਾਂ 'ਚ ਰਹਿ ਕੇ ਮੁਸਕਰਾਉਣ ਵਾਲੇ ਹੀ ਜ਼ਿੰਦਗੀ ਜੀਂਦੇ ਹਨ। ਨਿੱਕੇ-ਨਿੱਕੇ ਦੁੱਖਾਂ ਅੱਗੇ ਗੋਢੇ ਟੇਕ ਜਾਣ ਵਾਲੇ ਜ਼ਿੰਦਗੀ ਜੀਂਦੇ ਨਹੀਂ, ਜ਼ਿੰਦਗੀ ਢੋਂਦੇ ਹਨ। ਅਜੋਕੇ ਤਰੱਕੀਸ਼ੁਦਾ ਦੌਰ 'ਚ ਜੀਣ ਵਾਲੇ ਆਟੇ 'ਚ ਲੂਣ ਹਨ ਜਦਕਿ ਜ਼ਿੰਦਗੀ ਢੋਹਣ ਵਾਲਿਆਂ ਦੀ ਭੀੜ ਹੈ।

ਅੱਜ ਦੀ ਜ਼ਿੰਦਗੀ ਬੁਲੇਟ ਟ੍ਰੇਨ ਵਾਂਗ ਬੜੀ ਤੇਜ਼ ਹੈ। ਕਿਸੇ ਕੋਲ ਐਨਾ ਸਮਾਂ ਨਹੀਂ ਹੈ ਕਿ ਉਹ ਕਿਸੇ ਦੇ ਰਿੱਸਦੇ ਜ਼ਖ਼ਮਾਂ ਦੀ ਮਲ੍ਹਮ ਬਣ ਜਾਵੇ, ਕਿਸੇ ਦੇ ਹੰਝੂਆਂ ਲਈ ਰੁਮਾਲ ਬਣ ਜਾਵੇ, ਕਿਸੇ ਢਹਿੰਦੀ ਜਿੰਦ ਲਈ ਥੰਮਲਾ ਬਣ ਜਾਵੇ, ਕਿਸੇ ਖ਼ੁਸ਼ਕ ਬੁੱਲ੍ਹਾਂ ਦੀ ਮੁਸਕਰਾਹਟ ਹੋ ਜਾਵੇ। ਹਰ ਕੋਈ ਆਪਣੀ ਧੁੰਨ 'ਚ ਸਵਾਰ ਹੈ। ਇਹ ਜਾਣਦੇ ਹੋਏ ਵੀ ਕਿ ਦੁੱਖ ਪਰਛਾਵਾਂ ਹੈ, ਜੋ ਸਵੇਰੇ ਏਧਰ ਤੇ ਸ਼ਾਮ ਨੂੰ ਓਧਰ। ਇਸ ਲਈ ਕਿਸੇ ਦੇ ਦੁੱਖ 'ਚ ਸ਼ਰੀਕ ਨਾ ਹੋਣ ਵਾਲਿਆਂ 'ਤੇ ਖ਼ੁਦ ਜਦੋਂ ਦੁੱਖਾਂ ਦੀ ਬਿਜਲੀ ਡਿੱਗਦੀ ਹੈ ਤਾਂ ਉਹ ਬਾਲੂ ਰੇਤ ਦੇ ਮਹਿਲ ਵਾਂਗ ਬਿਖ਼ਰ ਜਾਂਦੇ ਹਨ। ਪਰ

ਕੁਝ ਜੁਝਾਰੂ ਅਜਿਹੇ ਹੁੰਦੇ ਹਨ, ਜਿਹੜੇ ਕਿਸੇ ਦੇ ਦੁੱਖਾ 'ਚ ਕੁਰਲਾਉਂਦੇ ਹਨ ਪਰ ਆਪਣੇ ਦੁੱਖਾ 'ਚ ਮੁਸਕਰਾਉਂਦੇ ਹਨ। ਇਹੀ ਹਨ ਜ਼ਿੰਦਗੀ ਦੇ ਆਸ਼ਕ, ਜ਼ਿੰਦਗੀ ਦੇ ਉਪਾਸ਼ਕ, ਜ਼ਿੰਦਗੀ ਦੇ ਵਾਹਕ।

ਅਮੀਰਾਂ ਦੀ ਬਸਤੀ 'ਚ ਗ਼ਰੀਬਾਂ ਦੀ ਵੀ ਬਹੁਤ ਭੀੜ ਹੈ। ਇਸ ਭੀੜ ਕੋਲ ਨਾ ਸਹੂਲਤ ਹੁੰਦੀ ਹੈ ਤੇ ਨਾ ਭਵਿੱਖ ਦੀ ਕੋਈ ਰੂਪ-ਰੇਖਾ। ਫਿਰ ਕੀ ਇਹ ਲੋਕ ਕਦੇ ਖੁਸ਼ ਨਹੀਂ ਹੁੰਦੇ? ਗ਼ਲਤ, ਇਹ ਲੋਕ ਤਾਂ ਨੋਟਾਂ ਦੀ ਸੇਜ਼ 'ਤੇ ਸੌਣ ਵਾਲੇ ਚੌਧਰੀਆਂ ਤੋਂ ਕਿਤੇ ਜ਼ਿਆਦਾ ਖੁਸ਼ ਰਹਿੰਦੇ ਹਨ। ਕਿਤੋਂ ਅਚਾਨਕ ਸੌ-ਪੰਜਾਹ ਰੁਪੈ ਮਿਲ ਗਏ ਤਾਂ ਇਨ੍ਹਾਂ ਦਾ ਜ਼ਸ਼ਨ ਸ਼ੁਰੂ ਹੋ ਜਾਂਦਾ ਹੈ। ਵਿਆਹ ਭਾਵੇਂ ਫੁੱਟਪਾਥ 'ਤੇ ਹੋਵੇ ਪਰ ਇਨ੍ਹਾਂ ਦਾ ਚਾਅ ਅੰਬਰ ਨਾਲ ਖਹਿੰਦਾ ਹੈ। ਨਵਾਬਾਂ ਦੀਆਂ ਮਹਿਫ਼ਲਾਂ ਵਾਂਗ ਨਹੀਂ, ਜਿੱਥੇ ਲੋਕ ਵਿਆਹ-ਸ਼ਾਦੀਆਂ 'ਚ ਸ਼ਰੀਕ ਹੋਣ ਨਹੀਂ ਸ਼ਰਾਬ-ਕਬਾਬ ਨਾਲ 'ਵੈਰ' ਕੱਢਣ ਆਉਂਦੇ ਹਨ। ਦੁਨੀਆਂ ਦੇ ਸੌ ਅਮੀਰਾਂ 'ਚੋਂ ਕੋਈ ਇੱਕ ਹੀ ਜ਼ਿੰਦਗੀ ਤੋਂ ਸੰਤੁਸ਼ਟ ਹੋਵੇਗਾ ਪਰ ਗ਼ਰੀਬ ਕੋਈ ਸੌ 'ਚੋਂ ਇਕ ਹੀ ਜ਼ਿੰਦਗੀ ਤੋਂ ਨਿਰਾਸ਼ ਹੋਵੇਗਾ। ਕਾਰਨ, ਗ਼ਰੀਬ ਦੇ ਬੱਚਿਆਂ ਨੂੰ ਦੁੱਖ 'ਚ ਮੁਸਕਰਾਉਣਾ ਵਿਰਾਸਤ 'ਚ ਮਿਲ ਜਾਂਦਾ ਹੈ। ਗ਼ਰੀਬ ਦੀਆਂ ਜ਼ਰੂਰਤਾਂ ਦਾ ਭੰਡਾਰ ਬੜਾ ਛੋਟਾ ਹੁੰਦਾ ਹੈ ਤੇ ਤਿਆਗ ਬੜਾ ਵੱਡਾ। ਦੂਜੇ ਪਾਸੇ ਦੌਲਤਮੰਦਾਂ ਦੀਆਂ ਜਿੰਨ੍ਹੀਆਂ ਵੱਡੀਆਂ ਦੌਲਤ ਦੀਆ ਢੇਰੀਆਂ ਹੁੰਦੀਆਂ ਹਨ, ਓਨੀਆਂ ਹੀ ਲਾਲਸਾਵਾਂ ਤੀਬਰ। ਇਕ ਅਮੀਰ ਏ.ਸੀ. 'ਚ ਪਿਆ ਵੀ ਬੇਚੈਨ ਹੁੰਦਾ ਹੈ ਤੇ ਇੱਕ ਗਰੀਬ ਮੱਛਰ ਦੀ ਫੌਜ 'ਚ ਘਿਰਿਆ ਵੀ ਘੁਰਾੜੇ ਮਾਰਦਾ ਹੈ। ਸੜਕਾਂ ਬਣਾਉਣ ਵਾਲੇ ਮਜ਼ਦੂਰ ਪੱਥਰ ਕੁੱਟਦੇ-ਕੁੱਟਦੇ ਪੱਥਰ ਹੋ ਜਾਂਦੇ ਹਨ। ਪਰ ਇਹ ਆਪਣੇ ਜਜ਼ਬਾਤਾਂ ਨੂੰ ਕਠੋਰ ਨਹੀਂ ਹੋਣ ਦਿੰਦੇ। ਜਦ ਵੀ ਸਮਾਂ ਮਿਲਦਾ ਹੈ, ਖ਼ੂਬ ਮਸਤੀ ਹੁੰਦੀ ਹੈ, ਖ਼ੂਬ ਗਾਉਣ ਕੱਢੇ ਜਾਂਦੇ ਹਨ। ਇਨ੍ਹਾਂ ਦੇ ਬੱਚੇ ਵਰ੍ਹਦੀ ਧੁੰਦ 'ਚ ਇੰਝ ਘੂਕ ਸੁੱਤੇ ਹੁੰਦੇ ਹਨ, ਜਿਵੇਂ ਗ਼ੁਰਬਤ ਨੂੰ ਕਹਿ ਰਹਿ ਹੋਣ ਤੇਰੇ ਸਾਹਾਂ 'ਚੋਂ ਸਾਹ ਖੋਹ ਕੇ ਜੀਣ ਵਾਲੀ ਨਸਲ 'ਚੋਂ ਹਾਂ ਅਸੀਂ। ਇਕ ਖੇਤ ਮਜ਼ਦੂਰ ਕਿਸੇ ਦੀ ਛੱਤ ਹੇਠ ਰਹਿ ਰਿਹਾ ਹੁੰਦਾ ਹੈ। ਹਰ ਸਾਹ ਦਾ ਨਿਰਬਾਹ ਕਰਜ਼ੇ ਦੀ ਆਕਸੀਜਨ ਨਾਲ ਹੁੰਦੈ। ਪਰ ਜਦੋਂ ਸ਼ਾਮ ਨੂੰ ਘਰ ਪਰਤਦਾ ਹੈ ਤਾਂ ਉਹ ਨਵਾਬ ਬਣ ਜਾਂਦਾ ਹੈ। ਪਾਈਆ ਰੂੜੀ ਮਾਰਕਾ ਲਾ ਕੇ ਉਹ ਤ੍ਰੀਮਤ ਨਾਲ ਕਲੋਲਾਂ ਕਰਦਾ ਹੈ, ਬੱਚਿਆਂ ਨਾਲ ਦੁਲਾਰ ਕਰਦੈ, ਸੌ ਬਣਤਾਂ ਬਣਾਉਂਦਾ ਹੈ। ਫੇਰ ਤਾਰਿਆਂ ਦੀ ਛਾਂਵੇ ਪਾਟੇ ਖੇਸ 'ਚ ਠਾਠ ਨਾਲ ਸੌਂ ਜਾਂਦਾ ਹੈ, ਇਹ ਹੈ ਇਕ ਰਾਤ ਦਾ ਨਵਾਬ। ਇਕ ਗ਼ਰੀਬ ਵਫ਼ਾਦਾਰ ਪਤੀ ਹੀ ਨਹੀਂ ਚੰਗਾ ਬਾਪ ਵੀ ਹੁੰਦੈ। ਇਹ ਕਾਰਨ ਹੈ ਕਿ ਗ਼ਰੀਬਾਂ ਦੇ ਤਲਾਕ ਬਹੁਤ ਘੱਟ ਹੁੰਦੇ ਹਨ ਕਿਉਂਕਿ ਪਤੀ-ਪਤਨੀ ਨੇ ਦੁੱਖਾਂ 'ਚ ਮੁਸਕਰਾਉਣਾ ਸਿੱਖਿਆ ਹੁੰਦਾ ਹੈ। ਮੁਫ਼ਲਸ ਦੌਰ 'ਚ ਸਮੇਂ ਨਾਲ ਲੜਦਿਆਂ ਪਤੀ-ਪਤਨੀ ਦਾ ਰਿਸ਼ਤਾ ਐਨਾ ਮਜਬੂਤ ਹੋ ਜਾਂਦਾ ਹੈ ਕਿ ਇਹ ਨੌਬਤਾਂ ਹੀ ਨਹੀਂ ਆਉਂਦੀਆਂ। ਦੂਜੇ ਦੀ ਮਰਜ਼ ਵੀ ਰੱਬ ਕੋਲੋਂ ਮੰਗ ਕੇ ਲੈ ਲੈਂਦੇ ਨੇ ਇਹ ਲੋਕ। ਪੇਟ 'ਚ ਰੋਟੀ ਨਹੀਂ, ਤੇੜ ਧੋਤੀ ਨਹੀਂ, ਪਰ ਫੇਰ

ਵੀ ਬੁੱਲਾਂ 'ਤੇ ਮੁਸਕਾਨ। ਵਰਤਮਾਨ ਦਿਸ਼ਾਹੀਣ, ਭਵਿੱਖ ਸਿਆਹ ਕਾਲਾ, ਫੇਰ ਵੀ ਸ਼ਿਕਨ ਨਹੀਂ। ਇਹੀ ਤਾਂ ਨੇ ਜ਼ਿੰਦਗੀ ਦੇ ਜਨੂੰਨੀ।

ਕਈ ਇਨਸਾਨ ਨਾ ਗ਼ਰੀਬ ਹੁੰਦੇ ਨੇ ਨਾ ਅਮੀਰ, ਉਹ ਹੁੰਦੇ ਨੇ ਖੁਸ਼ੀਆਂ ਦੇ ਖ਼ਜ਼ਾਨੇ। ਚਾਹੇ ਉਹ ਤਖ਼ਤ 'ਤੇ ਬੈਠੇ ਹੋਣ ਚਾਹੇ ਤਖ਼ਤੇ 'ਤੇ ਖੜੇ ਹੋਣ, ਉਨ੍ਹਾਂ 'ਚੋਂ ਖ਼ੁਸ਼ੀਆਂ ਦੀਆਂ ਤਰੰਗਾਂ ਹੀ ਵਹਿੰਦੀਆਂ ਹਨ। ਇਹੋ ਜਿਹਾ ਜੀਵਨ ਸਭ ਨੂੰ ਜੱਚਦਾ ਹੈ ਪਰ ਜੀਣਾ ਕਿਸੇ-ਕਿਸੇ ਦੇ ਹਿੱਸੇ ਆਉਂਦਾ ਹੈ। ਪ੍ਰੰਤੂ ਇਹੋ ਜਿਹਾ ਜੀਵਨ ਜੀਣ ਦੀ ਕੋਸ਼ਿਸ਼ ਸਭ ਨੂੰ ਕਰਨੀ ਚਾਹੀਦੀ ਹੈ ਕਿਉਂਕਿ ਜਿਸ ਨੂੰ ਇਹ ਜੀਵਨ ਹੰਢਾਉਣਾ ਆ ਗਿਆ, ਉਸ ਦੇ ਹਿਰਦੇ 'ਚ ਤਿਆਗ, ਬਰਾਬਰਤਾ, ਮੋਹ ਆਪਣੇ ਆਪ ਆ ਜਾਵੇਗਾ। ਸਾਨੂੰ ਇਹ ਪਤਾ ਹੁੰਦਾ ਹੈ ਕਿ ਜੀਉਂਦੇ ਜੀਅ ਮੁਸ਼ਕਲਾਂ ਆਉਣਗੀਆਂ, ਮੁਸੀਬਤਾਂ ਸਾਡਾ ਰਾਹ ਰੋਕਣਗੀਆਂ। ਜਦ ਇਹ ਸਭ ਕੁਝ ਅਟੱਲ ਹੈ ਤਾਂ ਫਿਰ ਅਸੀਂ ਦੁੱਖਾਂ ਤੋਂ ਘਬਰਾ ਕਿਉਂ ਜਾਂਦੇ ਹਾਂ ? ਡੋਲ ਕਿਉਂ ਜਾਦੇ ਹਾਂ ? ਇਸ ਵੀ ਵਜ੍ਹਾ ਇਹ ਹੈ ਕਿ ਅਸੀਂ ਜੀਵਨ ਨੂੰ ਖੇਡ ਵੱਜੋਂ ਨਹੀਂ ਲੈਂਦੇ ਜਦਕਿ ਦੁੱਖਾਂ 'ਚ ਅਡੋਲ ਰਹਿਣ ਵਾਲੇ ਜੀਵਨ ਨੂੰ ਖੇਡ ਵਾਂਗ ਲੈਂਦੇ ਹਨ। ਖੁਸ਼ੀ ਮਿਲੇ ਜਾਂ ਗਮ, ਇੱਜ਼ਤ ਮਿਲੇ ਜਾਂ ਜ਼ਲਾਲਤ, ਇਨ੍ਹਾਂ ਲਈ ਇਕ ਸਮਾਨ ਹੁੰਦਾ ਹੈ। ਪਰ ਸਾਡੇ 'ਚੋਂ ਬਹੁਤ ਲੋਕ ਜੀਵਨ ਨੂੰ ਖੇਡ ਵੱਜੋਂ ਨਹੀਂ ਲੈਂਦੇ ਬਲਕਿ ਇਸ ਨੂੰ ਸਥਾਈ ਤੇ ਸਦੀਵੀਂ ਮੰਨ ਕੇ ਇਸ ਨਾਲ ਦਿਲ ਲਾ ਬਹਿੰਦੇ ਹਨ। ਜੀਵਨ ਨਾਲ ਮੋਹ ਦਾ ਨਤੀਜਾ ਹੁੰਦਾ ਹੈ ਕਿ ਦੇਹੀ ਨੂੰ ਰਸਾਂ ਦਾ ਆਦੀ ਬਣਾ ਲਿਆ ਜਾਂਦਾ ਹੈ। ਮਨੁੱਖ ਦਾ ਦੇਹ ਨਾਲ ਰਿਸ਼ਤਾ ਮਜਬੂਤ ਹੁੰਦਾ ਜਾਂਦਾ ਹੈ ਤੇ ਆਤਮਾ ਨਾਲ ਕਮਜ਼ੋਰ। ਮਤਲਬ, ਉਹ ਰੁੱਖ ਦੀ ਬਜਾਏ ਪਰਛਾਵੇ ਨੂੰ ਰੁੱਖ ਮੰਨ ਲੈਂਦਾ ਹੈ। ਇਸ ਲਈ ਜਦ ਕੋਈ ਦੁੱਖ ਆਉਂਦਾ ਹੈ ਤਾਂ ਉਹ ਕਲਪ ਉੱਠਦਾ ਹੈ। ਉਸ ਨੂੰ ਸਰੀਰ ਖੁੱਸਣ ਦਾ ਭੈਅ ਸਤਾਉਂਦਾ ਹੈ। ਦੇਹੀ ਨੂੰ ਕੰਡਾ ਲੱਗਣ ਤੋਂ ਵੀ ਘਬਰਾਉਂਦਾ ਹੈ। ਦੁੱਖ ਉਸ ਦੇ ਆਨੰਦ ਨੂੰ ਨਿਗਲ ਜਾਂਦੇ ਹਨ, ਸੂਖ਼ਮ ਖੇੜੇ ਨੂੰ ਮਾਰ ਘੱਤਦੇ ਹਨ। ਜੇ ਜੀਵਨ 'ਚੋਂ ਖੁਸ਼ੀ-ਆਨੰਦ ਹੀ ਕੱਢ ਦਈਏ ਫੇਰ ਪਿੱਛੇ ਕੀ ਬਚਦੈ ? ਖੁਸ਼ੀ-ਖੇੜੇ ਬਿਨਾਂ ਜ਼ਿੰਦਗੀ ਠੀਕ ਓਵੇਂ ਹੈ, ਜਿਵੇਂ ਸੁੰਦਰ ਕੰਨਿਆ ਸਰਬ-ਕਲਾ ਸੰਪੂਰਣ ਹੋਵੇ ਪਰ ਉਸ ਦਾ ਨੱਕ ਵੱਢਿਆ ਹੋਵੇ। ਇਸ ਗੱਲ ਨੂੰ ਜਿਸ ਮਨੁੱਖ ਨੇ ਸਮਝ ਲਿਆ ਕਿ ਜ਼ਿੰਦਗੀ ਅਸਥਾਈ ਤੇ ਛੋਟੀ ਹੈ, ਉਹ ਪਾਰ ਹੋ ਗਿਆ। ਜ਼ਿੰਦਗੀ ਨਾਲ ਨਾ ਤਾਂ ਦਿਲਲਗੀ ਕਰੋ ਤੇ ਨਾ ਹੀ ਇਸ ਨੂੰ ਕੰਡ ਦਿਉ। ਜੇ ਦਿਉ ਤਾਂ ਖੁਸ਼ੀ ਦਿਉ। ਖੇੜਾ ਰੱਖੋ ਜ਼ਿੰਦਗੀ ਦੀ ਤਲੀ 'ਤੇ। ਹਰ ਹਾਲ ਮੁਸਕਰਾਉਣਾ ਸਿੱਖੋ। ਖੁਦ ਨੂੰ ਜ਼ਰੂਰਤਾਂ ਦਾ ਗ਼ੁਲਾਮ ਨਾ ਬਣਾਉ। ਜੋ ਹੈ ਉਸ ਨੂੰ ਸੰਭਾਲਣ ਦਾ ਯਤਨ ਕਰੋ, ਜੋ ਚਲਾ ਗਿਆ ਹੈ ਉਸ ਨੂੰ ਝੂਰੋ ਨਾ। ਇਨਸਾਨ ਦੇ ਦੁੱਖਾਂ ਦਾ ਸਭ ਤੋਂ ਵੱਡਾ ਕਾਰਨ ਹੁੰਦਾ ਹੈ, ਬੀਤੇ 'ਤੇ ਪਛਤਾਉਣਾ ਤੇ ਭਵਿੱਖ ਲਈ ਚਿੰਤਾਤੁਰ ਹੋਣਾ। ਅਫ਼ਸੋਸ ਦੀ ਗੱਲ ਤਾਂ ਇਹ ਹੈ ਕਿ ਬੰਦੇ ਦੀ ਦੋਵਾਂ 'ਤੇ ਹੀ ਪਕੜ ਨਹੀਂ ਹੈ, ਨਾ ਬੀਤੇ 'ਤੇ ਨਾ ਭਵਿੱਖ 'ਤੇ। ਪਰ ਝੋਰਾ ਦੋਵਾਂ ਲਈ ਹੈ। ਬੀਤੇ ਦੀਆਂ ਯਾਦਾਂ ਅਤੇ ਭਵਿੱਖ ਦੇ ਫ਼ਿਕਰ 'ਚ ਉਹ ਵਰਤਮਾਨ ਨੂੰ ਵੀ

ਗੁਆ ਬਹਿੰਦਾ ਹੈ। ਜੇ ਬੀਤੇ ਦੇ ਪਛਤਾਵਿਆਂ ਨੂੰ ਭੁੱਲ ਕੇ ਤੇ ਭਵਿੱਖ ਦੀਆਂ ਚਿੰਤਾਵਾਂ ਨੂੰ ਵਿਸਾਰ ਕੇ ਸਿਰਫ਼ ਅਨੰਦਿਕ ਵਰਤਮਾਨ ਦਾ ਨਿਰਮਾਣ ਕੀਤਾ ਜਾਵੇ ਤਾਂ ਜ਼ਿੰਦਗੀ ਨਿਸਚਤ ਤੌਰ 'ਤੇ ਸਤਰੰਗੀ ਪੀਂਘ 'ਤੇ ਸਵਾਰ ਹੋ ਜਾਵੇਗੀ।

ਇਕ ਕੈਦੀ ਜਦੋਂ ਜੇਲ੍ਹ 'ਚ ਜਾਂਦਾ ਹੈ ਤਾਂ ਉਸ ਨੂੰ ਲੱਗਦਾ ਹੈ ਕਿ ਹੁਣ ਉਸ ਦੀ ਦੁਨੀਆਂ ਹੀ ਉੱਜੜ ਗਈ ਹੈ। ਸਭ ਕੁਝ ਖ਼ਾਕ ਹੋ ਗਿਆ ਹੈ। ਪਰ ਜਿਵੇਂ-ਜਿਵੇਂ ਉਹ ਕੈਦ 'ਚ ਅੱਗੇ ਵੱਧਦਾ ਹੈ, ਉਸ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਕੈਦ ਵਕਤੀ ਹੈ ਤੇ ਜੋ ਕੱਟਣੀ ਪੈਣੀ ਹੈ, ਭਾਵੇਂ ਹੱਸ ਕੇ ਕੱਟਾਂ ਚਾਹੇ ਰੋ ਕੇ। ਫੇਰ ਉਹ ਆਪਣੇ ਦੁੱਖਾਂ 'ਚੋਂ ਹੀ ਖ਼ੁਸ਼ੀਆਂ ਟੋਲਣੀਆਂ ਸ਼ੁਰੂ ਕਰ ਦਿੰਦਾ ਹੈ। ਉਹ ਕੈਦੀਆਂ ਨਾਲ ਮਜ਼ਾਕ ਕਰਦਾ ਹੈ, ਗਾਉਂਦਾ ਹੈ, ਹੱਸਦਾ ਹੈ। ਇੰਝ ਉਸ ਦਾ ਦੁੱਖ ਖ਼ੁਸ਼ੀ ਦੀ ਵੈਸਾਖੀ ਦੇ ਸਹਾਰੇ ਕੱਟਿਆ ਜਾਣਾ ਸ਼ੁਰੂ ਹੋ ਜਾਂਦਾ ਹੈ। ਜਿਹੜਾ ਕੈਦੀ ਨਿਰਾਸ਼ਾਵਾਦੀ ਹੋ ਜਾਂਦਾ ਹੈ, ਉਹ ਸਰੀਰਕ ਅਤੇ ਮਾਨਸਿਕ ਬਿਮਾਰੀਆਂ ਦਾ ਸ਼ਿਕਾਰ ਹੋ ਜਾਂਦਾ ਹੈ। ਇਹੀ ਸਿਧਾਂਤ ਜੇਲ੍ਹ ਤੋਂ ਬਾਹਰਲੇ ਬੰਦੇ 'ਤੇ ਲਾਗੂ ਹੁੰਦਾ ਹੈ। ਜ਼ਿੰਦਗੀ ਤਾਂ ਜੀਣੀ ਹੈ। ਫੇਰ ਨਿਰਾਸ਼ਾ 'ਚ ਰਹਿ ਕੇ ਕਿਉਂ ਜੀਵਿਆ ਜਾਏ? ਜੇ ਅਸੀਂ ਜ਼ਿੰਦਗੀ ਨੂੰ ਪਾਣੀ ਦਾ ਬੁਲਬੁਲਾ ਮੰਨਦੇ ਹਾਂ ਤਾਂ ਫੇਰ ਇਸ ਬੁਲਬੁਲੇ ਨਾਲ ਐਨਾ ਮਜ਼ਬੂਤ ਰਿਸ਼ਤਾ ਕਿਉਂ? ਜਿਸ 'ਤੇ ਸਾਡਾ ਜ਼ੋਰ ਨਹੀਂ, ਜਿਸ ਦੀ ਕੋਈ ਮੁਨਿਆਦ ਨਹੀਂ, ਉਸ ਲਈ ਐਨੀ ਚਿੰਤਾ ਕਿਉਂ? ਜੇ ਜੱਗ ਚਾਰ ਦਿਨਾਂ ਦਾ ਮੇਲਾ ਹੈ ਤਾਂ ਫੇਰ ਏਸ ਮੇਲੇ ਨੂੰ ਮੁਰਝਾਈ ਰੂਹ ਨਾਲ ਕਿਉਂ ਦੇਖਣਾ, ਜ਼ਿੰਦਾਦਿਲੀ ਨਾਲ ਦੇਖੋ।

ਮਹਾਨ ਲੋਕ ਇਸੇ ਕਰਕੇ ਮਹਾਨ ਬਣਦੇ ਹਨ, ਕਿਉਂਕਿ ਉਨ੍ਹਾਂ ਦੇ ਕਰਮ ਭੀੜ ਨਾਲੋਂ ਜੁਦਾ ਹੁੰਦੇ ਹਨ, ਨਜ਼ਰੀਆ ਵੱਖਰਾ ਹੁੰਦਾ ਹੈ। ਮਹਾਨ ਲੋਕਾਂ 'ਚ ਇਹੀ ਮੀਰੀ ਗੁਣ ਹੁੰਦੈ ਕਿ ਉਹ ਆਪਣੇ ਅੰਦਰ ਦੇ ਖੇੜੇ ਨੂੰ ਕਦੇ ਮਰਨ ਨਹੀਂ ਦਿੰਦੇ। ਗੁਰੂ ਗੋਬਿੰਦ ਸਿੰਘ ਚਾਰ ਪੁੱਤਰਾਂ ਨੂੰ ਵਾਰ ਕੇ ਸ਼ੁਕਰਾਨੇ ਕਰਦੇ ਰਹੇ। ਸੁਕਰਾਤ ਜ਼ਹਿਰ ਦਾ ਪਿਆਲਾ ਪੀਣ ਸਮੇਂ ਵੀ ਆਨੰਦਸ਼ੀਲ ਸੀ। ਪਰ ਵਿਰੋਧੀ ਪ੍ਰਸਥਿਤੀਆਂ 'ਚ ਜੇ ਮੁਸਕਰਾਉਣਾ ਆਸਾਨ ਹੁੰਦਾ ਤਾਂ ਅੱਜ ਹਸਪਤਾਲਾਂ ਦੇ ਬੈੱਡ ਮਰੀਜ਼ਾਂ ਨਾਲ ਭਰੇ ਪਏ ਨਾ ਹੁੰਦੇ। ਦੁੱਖਾਂ 'ਚੋਂ ਹਾਸੇ ਲੱਭਣੇ ਬੜਾ ਔਖਾ ਕੰਮ ਹੈ। ਠੀਕ ਇਓਂ ਜਿਵੇਂ ਘਾਹ ਦੇ ਢੇਰ 'ਚੋਂ ਸੂਈ ਲੱਭਣੀ। ਪਰ ਜੋ ਇਹ ਘਾਲਣਾ ਘਾਲ ਗਿਆ, ਉਹ ਜੀਵਨ ਜਾਚ ਸਿੱਖ ਗਿਆ।

ਪਹਿਲੇ ਲੋਕ ਪਹਾੜਾਂ ਦੀਆਂ ਕੰਦਰਾਂ 'ਚ ਰਹਿ ਕੇ ਪ੍ਰਸੰਨ ਚਿੱਤ ਸਨ। ਉਨ੍ਹਾਂ ਲਈ ਜੀਵਨ ਹੀ ਆਪਣੇ-ਆਪ 'ਚ ਨਾਯਾਬ ਦਾਤ ਸੀ। ਪਰ ਅੱਜ ਦਾ ਮਨੁੱਖ ਸਭ ਕੁਝ ਹੋਣ ਦੇ ਬਾਵਜੂਦ ਘੋਰ ਨਿਰਾਸ਼ਾ ਢੋਹ ਰਿਹਾ ਹੈ। ਘਰ 'ਚ ਏ.ਸੀ, ਫਰਿੱਜ, ਟੈਲੀਵਿਜ਼ਨ ਇਤਿਆਦਿਕ ਸਭ ਕੁਝ ਹੈ ਪਰ ਪ੍ਰੇਸ਼ਾਨ ਹੈ ਕਿਉਂਕਿ ਬਿਜਲੀ ਨਹੀਂ ਹੈ। ਇਹ ਪਤਾ ਵੀ ਹੈ ਕਿ ਬਿਜਲੀ ਇਕ-ਅੱਧ ਘੰਟੇ ਬਾਅਦ ਆ ਜਾਵੇਗੀ ਪਰ ਫੇਰ ਵੀ ਵਿਆਕੁਲਤਾ ਛਾਈ ਹੋਈ ਹੈ। ਕੋਈ ਰਿਸ਼ਤੇਦਾਰ ਫ਼ੌਤ ਹੋ ਗਿਆ ਹੈ। ਉਸ ਦੇ ਵਿਯੋਗ 'ਚ ਆਪਣਾ ਜੀਵਨ ਜੀਊਣਾ ਵੀ ਭੁੱਲ ਗਿਆ ਹੈ। ਇਹ ਜਾਣਦੇ ਹੋਏ

ਵੀ ਕਿ ਘਾਟ ਗਏ ਮੁਰਦੇ ਮੁੜਦੇ ਨਹੀਂ। ਉਨ੍ਹਾਂ ਲਈ ਆਪਣੇ ਜੀਵਨ ਦੇ ਕੀਮਤੀ ਪਲ ਮਾਰ ਦੇਣੇ ਵਿਅਰਥ ਹੈ। ਪਰ ਮਨ ਨਹੀਂ ਖੜ੍ਹਦਾ। ਇਕ ਖਿਡਾਰੀ ਮੈਚ ਹਾਰ ਗਿਆ ਹੈ। ਉਸ ਨੂੰ ਪਤਾ ਹੈ ਕਿ ਜ਼ਿੰਦਗੀ 'ਚ ਹਾਲੇ ਬਹੁਤ ਮੈਚ ਹੋਣੇ ਨੇ ਪਰ ਉਹ ਹਾਤਾਸ਼ ਹੈ। ਉਹ ਹਾਰ 'ਤੇ ਝੂਰ ਕੇ ਨਿਰਾਸ਼ ਹੋ ਰਿਹਾ ਹੈ। ਪਰ ਜੇ ਉਹ ਹਾਰ ਦਾ ਚਿੰਤਨ ਕਰਕੇ ਉਸ ਦਾ ਕਾਰਨ ਤੇ ਭਵਿੱਖ 'ਚ ਉਸ ਤੋਂ ਬਚਣ ਦੇ ਤਰੀਕੇ ਲੱਭੇ ਤਾਂ ਇਹੀ ਹਾਰ ਦੇ ਪਲ ਉਸ ਨੂੰ ਜਿੱਤ ਜਿਹਾ ਸਕੂਨ ਦੇਣਗੇ।

ਬੁਰੇ ਦੌਰ ਨੂੰ ਸਕਰਾਤਮਕਤਾ ਹੀ ਬਦਲਦੀ ਹੈ। ਜੇ ਅੱਜ ਵਕਤ ਬੁਰਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਤੁਸੀਂ ਹੁਣ ਇਸ ਜੋਗੇ ਹੀ ਰਹਿ ਗਏ। ਰਚਨਾਤਮਕ ਪਹੁੰਚ ਅਪਣਾਓ, ਖੁਦ 'ਤੇ ਭਰੋਸਾ ਜੁਟਾਓ, ਆਪਣੇ ਅੰਦਰ ਦੀ ਊਰਜਾ ਸੰਗਠਿਤ ਕਰੋ, ਮੰਜ਼ਲ ਨੂੰ ਧਾਵਾ ਬੋਲੋ ਤੇ ਜਿੱਤ ਜਾਓ। ਪਰ ਏਸ ਫ਼ਲਸਫ਼ੇ ਦਾ ਆਧਾਰ ਹੈ, ਹਾਰ ਕੇ ਵੀ ਹਾਰ ਨਾ ਮੰਨਣਾ। ਮਤਲਬ, ਦੁੱਖ 'ਚ ਵੀ ਮੁਸਕਰਾਉਣਾ। ਮੁਸਕਰਾਉਣ ਦਾ ਮਤਲਬ ਇਹ ਕਦਾਚਿਤ ਨਹੀਂ ਹੈ ਕਿ ਤੁਸੀਂ ਖੁੰਢਾਂ 'ਤੇ ਬਹਿ ਕੇ ਬੱਤੀਸੀ ਚਮਕਾਈ ਜਾਓ ਜਾਂ ਪਾਗਲਾਂ ਵਾਂਗ ਇਕੱਲੇ ਹੀ ਹੱਸੀ ਜਾਵੋ। ਮੁਸਕਰਾਉਣਾ ਹੈ ਮਨ ਅੰਦਰ। ਹੱਸਣ ਹੈ ਅਹਿਸਾਸਾਂ ਨਾਲ। ਬਾਹਰੋਂ ਬੇਸ਼ੱਕ ਖਾਮੋਸ਼ ਰਹੋ ਪਰ ਅੰਦਰ ਸਕਰਾਤਮਕ ਸੋਚ ਦਾ ਵੇਗ ਨਿਰੰਤਰ ਚੱਲਦਾ ਰਹਿਣਾ ਚਾਹੀਦਾ ਹੈ। ਠੀਕ ਓਸ ਨਦੀ ਵਾਂਗ ਜੋ ਅਥਾਹ ਨੀਰ ਨੂੰ ਸਮੇਟ ਕੇ ਵੀ ਸ਼ਾਂਤ ਰਹਿੰਦੀ ਹੈ, ਛੋਟੇ ਜਿਹੇ ਝਰਨੇ ਵਾਂਗ ਸ਼ੋਰ ਨਹੀਂ ਕਰਦੀ। ਵਕਤ ਬਦਲਣ ਲਈ ਖੁਦ ਨੂੰ ਬਦਲਣਾ ਬਹੁਤ ਜ਼ਰੂਰੀ ਹੈ। ਨਕਰਾਤਮਕ ਸੋਚ ਨੂੰ ਸਕਰਾਤਮਕ ਸੋਚ ਵਿਚ ਤਬਦੀਲ ਕਰੋ। ਆਸਾਂ ਦੇ ਬੁੱਝੇ ਦੀਪਾਂ ਨੂੰ ਵਿਸ਼ਵਾਸਾਂ ਦੇ ਤੇਲ ਨਾਲ ਰੌਸ਼ਨ ਕਰੋ। ਹਰ ਹਾਲ ਜੀਣਾ ਸਿੱਖੋ, ਹਰ ਲਮਹੇ ਮੁਸਕਰਾਉਣਾ ਸਿੱਖੋ, ਕਿਉਂਕਿ ਜੋ ਮੁਸੀਬਤਾਂ 'ਚ ਮੁਸਕਰਾਉਂਦੇ ਨੇ ਉਹੀ ਤਾਂ ਯੁੱਗ ਪਲਟਾਉਂਦੇ ਨੇ।

# ਸੌਂ ਕੇ ਸੁਫ਼ਨੇ ਲੈਣ ਵਾਲੇ ਰਾਜ ਵੀ ਰਜਾਈਆਂ 'ਚ ਹੀ ਕਰਦੇ ਨੇ!

ਜ਼ਿੰਦਗੀ ਜੀਣ ਲਈ ਸਿਰਫ਼ ਸਾਹ ਹੀ ਨਹੀਂ ਚਾਹੀਦੇ। ਜ਼ਿੰਦਗੀ ਜੀਣ ਲਈ ਲਈ ਹਿੰਮਤ, ਹੌਸਲਾ, ਖ਼ਾਬ, ਸਿਦਕ, ਦ੍ਰਿੜ-ਇਰਾਦਾ ਵੀ ਚਾਹੀਦਾ। ਇਨ੍ਹਾਂ ਬਿਨਾਂ ਇਨਸਾਨ ਜੀ ਤਾਂ ਸਕਦੈ ਪਰ ਇਹ ਜ਼ਿੰਦਗੀ ਪੈਰ-ਪੈਰ 'ਤੇ ਸਮਝੌਤਾ ਹੋਵੇਗੀ, ਪੈਰ-ਪੈਰ 'ਤੇ ਦੁੱਖ ਦੇਵੇਗੀ। ਭੀੜ ਦਾ ਹਿੱਸਾ ਬਣਕੇ ਚੱਲਣਾ ਸੌਖਾਲਾ ਹੈ ਪਰ ਭੀੜ ਤੋਂ ਅਲੱਗ ਚੱਲਣ ਲਈ ਤੁਹਾਨੂੰ ਇਮਤਿਹਾਨ ਦੇਣੇ ਪੈਂਦੇ ਨੇ। ਇਨ੍ਹਾਂ ਇਮਤਿਹਾਨਾਂ ਨੂੰ ਅੱਵਲ ਦਰਜੇ 'ਚ ਉਹੀਓ ਪਾਸ ਕਰਦੇ ਹਨ, ਜਿੰਨ੍ਹਾਂ ਨੇ ਖ਼ਾਬ ਦੇਖੇ ਤੇ ਫੇਰੇ ਖ਼ਾਬਾਂ ਨੂੰ ਪੂਰਿਆਂ ਕਰਨ ਲਈ ਨੀਂਦਾਂ ਨਾਲੋਂ ਯਾਰੀ ਤੋੜ ਲਈ। ਨੀਂਦ 'ਚ ਖ਼ਾਬ ਦੇਖਣ ਵਾਲੇ ਬਾਦਸ਼ਾਹਤ ਵੀ ਰਜਾਈਆਂ 'ਚ ਕਰਦੇ ਨੇ। ਜਿੰਨ੍ਹਾਂ ਜਾਗਦੀਆਂ ਅੱਖਾਂ ਦੀ ਕੁੱਖ 'ਚੋਂ ਸੁਪਨੇ ਜਨੇ ਹੁੰਦੇ ਨੇ ਉਹ ਅਬਦੁਲ ਕਲਾਮ ਆਜ਼ਾਦ ਵਾਂਗ ਸੜਕ ਤੋਂ ਤਖ਼ਤ ਤੱਕ ਜਾ ਅੱਪੜਦੇ ਹਨ। ਖ਼ਾਬ ਪੂਰੇ ਐਵੇਂ ਨਹੀਂ ਹੁੰਦੇ, ਇਨ੍ਹਾਂ ਨੂੰ ਪੂਰਾ ਕਰਨ ਲਈ ਚਾਹੀਦਾ ਹੈ ਦ੍ਰਿੜ ਇਰਾਦਾ, ਸਵੈ-ਭਰੋਸਾ, ਜਨੂੰਨ, ਸਿਦਕ ਤੇ ਸਮਰਪਿਤਾ। ਜੇ ਇਹ ਸਾਰੀਆਂ ਚੀਜ਼ਾਂ ਦੋ ਡੌਲਿਆਂ 'ਚ ਹਨ ਤਾਂ ਖ਼ਾਬਾਂ ਦੀ ਮੰਜ਼ਲ ਪੈਰਾਂ ਵੱਲ ਏਦਾਂ ਭੱਜੀ ਆਉਂਦੀ ਹੈ, ਜਿੱਦਾਂ ਦਿਲਦਾਰ ਦੀ ਬੁੱਕਲ ਨੂੰ ਮਹਿਬੂਬਾ। ਜਿੱਤ ਹੌਸਲਿਆਂ ਦੇ ਵਿਹੜੇ ਦੀ ਵੇਲ ਹੈ ਤੇ ਹਾਰ ਢਹਿੰਦੀ ਕਲਾ ਦੇ ਬਨੇਰਿਆਂ ਦਾ ਕਬੂਤਰ। ਐਮ.ਪੀ. ਵੱਲ ਇਨ੍ਹੀਂ ਦਿਨੀਂ ਇੱਕ ਮਹਿਲਾ ਪਹਿਲਵਾਨ ਰੌਸ਼ਨੀ ਖੱਤਰੀ ਦੇ ਖ਼ੂਬ ਚਰਚੇ ਹਨ। ਪੰਦਰਾਂ ਕੁ ਸਾਲ ਦੀ ਇਹ ਖ਼ੂਬਸੂਰਤ ਕੁੜੀ ਮਰਦ ਭਲਵਾਨਾਂ ਦੀਆਂ ਨਾ ਸਿਰਫ਼ ਝੰਡੀਆਂ ਫੜ ਰਹੀ ਹੈ, ਬਲਕਿ ਉਨ੍ਹਾਂ ਨੂੰ ਚਿੱਤ ਕਰਕੇ ਉਨ੍ਹਾਂ ਦੀ ਹਿੱਕ 'ਤੇ ਵੀ ਬਹਿੰਦੀ ਹੈ। ਬੇਸ਼ੱਕ ਕੁੜੀ ਅਤੇ ਮੁੰਡੇ ਦੀ ਸਰੀਰਕ ਤਾਕਤ 'ਚ ਬਹੁਤ ਫ਼ਰਕ ਹੈ। ਪਰ ਇੱਥੇ ਤਾਕਤ ਨਾਲੋਂ ਫੁਰਤੀ ਅਤੇ ਹੌਸਲੇ ਦੀ ਜਿੱਤ ਹੋ ਰਹੀ ਹੈ। ਸਾਡੀ ਅੱਜ ਦੀ ਨੌਜੁਆਨ ਪੀੜੀ, ਜਿਸ ਦੇ ਆਈਡੀਅਲ (ਆਦਰਸ਼) ਕ੍ਰਿਸ, ਸ਼ਕਤੀਮਾਨ, ਹੈਰੀ ਪਾਟਰ ਹਨ ਪਰ ਇਸ ਦੇ ਹੌਸਲੇ ਦੀ ਉਡਾਰੀ ਬਟੇਰੇ ਦੀ ਉਡਾਰੀ ਕੁ ਜਿੰਨੀ ਹੈ। ਜਦਕਿ ਹੌਸਲਿਆਂ ਦੀ ਪਰਵਾਜ਼ ਬਾਜ ਜਿਹੀ ਹੋਣੀ ਚਾਹੀਦੀ ਹੈ ਤਾਂ ਹੀ ਤੁਸੀਂ ਅੰਬਰ ਦੀ ਹਿੱਕ 'ਚ ਆਪਣਾ ਨਾਂਅ ਉਕਰ ਸਕਦੇ ਓ। ਅੱਜ ਦੀ ਇਹ ਨੌਜੁਆਨ ਪੀੜੀ ਸਫ਼ਰ ਦੀ ਸ਼ੁਰੂਆਤ ਤਾਂ ਉੱਬਲ ਕੇ ਕਰਦੀ ਹੈ ਪਰ ਔਕੜ ਦਾ ਇੱਕ ਕੰਡਾ ਵੀ ਰਸਤੇ 'ਚ ਵੇਖ ਕੇ ਇਹਦਾ ਉਬਾਲ ਬੀਅਰ ਦੀ ਝੱਗ ਵਾਂਗੂ ਬੈਠ ਜਾਂਦਾ ਹੈ। ਇਸ ਤਰ੍ਹਾਂ ਅੰਜਾਮ ਦਾ ਅੰਤ ਸ਼ੁਰੂਆਤ 'ਚ ਹੀ ਹੋ ਜਾਂਦੈ। ਖ਼ਾਸ ਤੌਰ 'ਤੇ ਅੱਜ ਦੇ ਦੌਰ 'ਚ ਜਦੋਂ ਬੰਦੇ ਕੋਲ ਆਪਣੇ ਗੁਣਾਂ ਦਾ ਅੰਕਲਣ ਕਰਨ ਦਾ ਸਮਾਂ ਹੀ ਨਹੀਂ ਰਿਹਾ, ਉਹ ਉੱਡ ਕੇ ਭਾਵ ਸ਼ਾਰਟ ਕੱਟ ਮਾਰ ਕੇ ਮੰਜ਼ਲ 'ਤੇ ਪਹੁੰਚ ਜਾਣਾ ਚਾਹੁੰਦਾ ਹੈ, ਜਦਕਿ ਕੋਈ ਵੀ ਕੰਮ ਸਿਰੇ ਲੱਗਣ ਲਈ ਹਿੰਮਤ ਅਤੇ

ਠਰੰਮਾ ਬਰਾਬਰ ਲੋੜੀਦਾ ਹੈ। ਗਜ਼ਬ ਦਾ ਹੌਸਲਾ ਅਤੇ ਠਰੰਮਾ ਹੁੰਦਾ ਹੈ ਇੱਕ ਕੀੜੀ ਵਿੱਚ। ਜਿਹੜੀ ਲੰਮਾ ਸਫ਼ਰ ਖੁੱਡ 'ਚ ਪਹੁੰਚਣ ਦੀ ਉਮੀਦ 'ਚ ਤੈਅ ਕਰਦੀ ਹੈ, ਜਦਕਿ ਉਸਦੀ ਜ਼ਿੰਦਗੀ ਉਸ ਤੋਂ ਵੱਡ-ਅਕਾਰੀ ਜੀਵਾਂ ਦੇ ਪੈਰਾਂ ਦੀ ਮੁਥਾਜ਼ ਹੁੰਦੀ ਏ। ਪਰ ਪਤਾ ਨਹੀਂ ਕਿਉਂ ਸਾਡੀ ਨੌਜੁਆਨ ਪੀੜ੍ਹੀ 'ਚੋਂ ਹੌਸਲਾ ਅਤੇ ਜੁਝਾਰੂ ਸਮੱਰਥਾ ਮਨਫ਼ੀ ਹੋ ਗਈ ਹੈ। ਉਹ ਪਰਚੀਆਂ ਨਾਲ ਪੇਪਰ ਦਿੰਦੇ ਹਨ। ਪਰ ਫੇਰ ਵੀ ਜਦੋਂ ਪਾਸ ਨਹੀਂ ਹੁੰਦੇ ਤਾਂ ਉਹ ਅਸਫ਼ਲਤਾ ਦਾ ਖੌਫ਼ ਖਾਹ ਕੇ ਖੁਦਕੁਸ਼ੀ ਕਰ ਜਾਂਦੇ ਹਨ ਜਾਂ ਘਰੋਂ ਭੱਜ ਤੁਰਦੇ ਹਨ। ਜਦਕਿ ਅਸਫ਼ਲਤਾ ਤਾਂ ਸਫ਼ਲਤਾ ਦੀ ਪੂਛ ਹੈ। ਜਿਸ ਨੇ ਅਸਫ਼ਲਤਾ ਤੋਂ ਸਬਕ ਲੈ ਕੇ ਕੋਸ਼ਿਸ਼ ਕੀਤੀ ਉਹੀ ਸਫ਼ਲ ਹੁੰਦਾ ਹੈ। ਵਿਸ਼ਵ ਚੈਂਪੀਅਨ ਬਨਣ ਵਾਲਾ ਖਿਡਾਰੀ ਵੀ ਪਤਾ ਨਹੀਂ ਪਹਿਲਾਂ ਕਿੰਨੀ ਵਾਰ ਹਾਰਿਆ ਹੁੰਦਾ ਹੈ। ਹਾਰ ਜਿੱਤ ਦੀ ਪੌੜੀ ਦਾ ਪਹਿਲਾ ਡੰਡਾ ਹੈ। ਪਰ ਅਫ਼ਸੋਸ ਅੱਜ ਦੇ ਦੌਰ 'ਚ ਕੋਈ ਹਾਰਨਾ ਨਹੀਂ ਚਾਹੁੰਦਾ। ਸਭ ਜਿੱਤਾਂ ਦੇ ਆਸ਼ਿਕ ਹਨ। ਪਰ ਜਿੱਤਾਂ ਦੇ ਸ਼ੁਦਾਈਆਂ 'ਚੋਂ ਜਿੱਤਦਾ ਕੋਈ ਵਿਰਲਾ ਹੈ, ਜਦਕਿ ਹਾਰਾਂ ਨੂੰ ਸਬਕ ਜਾਣ ਕੇ ਲੈਣ ਵਾਲਿਆਂ ਦੀ ਜਿੱਤ ਨਿਸ਼ਚਤ ਹੁੰਦੀ ਹੈ। ਜ਼ਿੰਦਗੀ ਹੋਵੇ ਜਾਂ ਖੇਡ ਦਾ ਮੈਦਾਨ, ਦੋਵਾਂ ਵਿੱਚ ਇੱਕ ਹੀ ਸਮਾਨਤਾ ਹੈ ਕਿ ਜਿੱਤਣ ਲਈ ਤੁਹਾਨੂੰ ਨਿਰੰਤਰਤਾ ਬਣਾਈ ਰੱਖਣੀ ਪੈਂਦੀ ਹੈ। ਪ੍ਰੰਤੂ ਜ਼ਿੰਦਗੀ 'ਚ ਛੱਡੋ, ਸਾਡੇ ਤਾਂ ਵਿਚਾਰਾਂ ਵਿੱਚ ਵੀ ਨਿਰੰਤਰਤਾ ਨਹੀਂ। ਅਸੀਂ ਵਿਚਾਰਕ ਤਲ 'ਤੇ ਪਲ 'ਚ ਫ਼ਕੀਰ ਹੁੰਨੇ ਆਂ ਤੇ ਪਲ 'ਚ ਬਾਦਸ਼ਾਹ, ਪਲ 'ਚ ਭਗਤ ਤੇ ਪਲ 'ਚ ਦਰਿੰਦੇ। ਜਦਕਿ ਵਿਚਾਰ ਹੀ ਯੁੱਗ ਪਲਟਾਊ ਵਸਤੂ ਹੈ। ਕਿਤਾਬਾਂ, ਜੋਸ਼ੀਲੇ ਕਿੱਸੇ, ਬੌਧਿਕ-ਸੰਤੁਸ਼ਟੀ ਨਾਲੋਂ ਅਸੀਂ ਟੁੱਟ ਚੁੱਕੇ ਹਾਂ। ਇਹੋ ਹੀ ਚੰਗੇ ਵਿਚਾਰਾਂ ਦੇ ਸਿਰਜਕ ਹਨ। ਚੰਗੇ ਅਤੇ ਮਾੜੇ ਵਿਚਾਰਾਂ 'ਚ ਏਨਾ ਕੁ ਅੰਤਰ ਹੈ ਜਿੰਨਾ ਸੁਕਰਾਤ ਅਤੇ ਹਿਟਲਰ 'ਚ। ਦਰਅਸਲ ਅਸੀਂ ਬੱਚਿਆਂ ਨੂੰ ਸਿੱਖਿਆ ਤਾਂ ਕਾਨਵੈਂਟ ਸਕੂਲਾਂ 'ਚੋਂ ਦਿਵਾ ਰਹੇ ਆਂ ਪਰ ਜ਼ਿੰਦਗੀ ਜੀਣ ਦੀ ਅਸਲ ਜਾਚ ਨਾ ਤਾਂ ਉਨ੍ਹਾਂ ਨੂੰ ਸਿਖਾ ਪਾ ਰਹੇ ਹਾਂ ਤੇ ਨਾ ਹੀ ਸਿੱਖਣ ਲਈ ਪ੍ਰੇਰ ਰਹੇ ਹਾਂ। ਜੇ ਜੀਵਨ ਜਾਚ ਹੀ ਨਹੀਂ ਹੋਵੇਗੀ ਤਾਂ ਜੀਵਨ ਚੱਲੇਗਾ ਕਿਵੇਂ? ਇਹ ਜੀਵਨ ਫਿਰ ਡੱਕੇ-ਡੋਲੇ ਹੀ ਖਾਵੇਗਾ। ਚੰਗਾ ਜੀਵਨ ਜੀਣ ਲਈ ਅਸ਼ਾਵਾਦੀ ਹੋਣਾ ਲਾਜ਼ਮੀ ਹੈ। ਪਰ ਅੱਜ ਤਾਂ ਸਮਾਜ ਨਿਰਾਸ਼ਾਵਾਦੀਆਂ ਦੀ ਭੀੜ ਬਣਦਾ ਜਾ ਰਿਹੈ। ਛੋਟੇ-ਛੋਟੇ ਸ਼ਹਿਰਾਂ ਅੰਦਰ ਫਿਰਦੇ ਮਾਨਸਿਕ ਰੋਗੀਆਂ ਦੇ ਹਜੂਮ ਇਸ ਦਾ ਸਬੂਤ ਹਨ। ਜੀਵਨ ਇੱਕ ਵਹਿਣ 'ਚ ਵਹਿੰਦਾ ਰਹੇ ਇਹ ਨਹੀਂ ਹੋ ਸਕਦਾ। ਜੀਵਨ ਦੇ ਰਾਹ 'ਚ ਦੁੱਖਾਂ ਦੇ ਪਹਾੜ ਤੇ ਅਸਫ਼ਲਤਾਵਾਂ ਦੇ ਬੰਨ ਆਉਣੇ ਹੀ ਆਉਣੇ ਹਨ। ਜੋ ਇਨ੍ਹਾਂ ਨੂੰ ਦੇਖ ਕੇ ਨਿਰਾਸ਼ ਹੋ ਗਿਆ, ਫੇਰ ਉਹ ਗਿਆ ਕੰਮੋਂ। ਨਸ਼ਾ, ਮਾਨਸਿਕ ਬਿਮਾਰੀਆਂ, ਆਤਮਦਾਹ, ਇਹ ਸਭ ਨਿਰਾਸ਼ਾ ਵਿੱਚੋਂ ਹੀ ਫੁੱਟਦੇ ਹਨ। ਸਮੇਂ ਦੇ ਤੂਫ਼ਾਨ ਨਾਲ ਜੋ ਤਿਣਕੇ ਟਕਰਾਉਂਦੇ ਨੇ, ਓਹੀ ਇਤਿਹਾਸ 'ਚ ਮਾਣ ਪਾਉਂਦੇ ਨੇ। ਲਹਿਰਾਂ ਦੇ ਕਿਨਾਰੇ ਖੜ੍ਹ ਕੇ ਪਾਰ ਲੱਗਣ ਦੀ ਚਾਹਤ ਰੱਖਣ ਵਾਲੇ ਆਰ ਹੀ ਰਹਿ ਜਾਂਦੇ ਨੇ ਪਾਰ ਲਹਿਰਾਂ ਦੀ

ਹਿੱਕ ਚੀਰਨ ਵਾਲੇ ਹੀ ਲੱਗਦੇ ਨੇ। ਅੰਬ ਦੇ ਰੁੱਖ ਤੋਂ ਅੰਬ ਖਾਣ ਦੇ ਦੋ ਤਰੀਕੇ ਹਨ। ਇੱਕ ਤਾਂ ਅੰਬ ਦੇ ਡਿੱਗਣ ਦਾ ਇੰਤਜ਼ਾਰ ਕੀਤਾ ਜਾਵੇ ਤੇ ਦੂਜਾ ਤਰੀਕਾ ਹੈ ਕਿ ਮਾਰ ਕੇ ਛਾਲ ਅੰਬ ਦੇ ਰੁੱਖ 'ਤੇ ਚੜ੍ਹਿਆ ਜਾਵੇ। ਅੱਜ ਬਹੁਤੇ ਅੰਬ ਦੇ ਰੁੱਖ ਥੱਲੇ ਖੜ੍ਹਕੇ ਝੋਲੀ ਅੱਡੀ ਖੜ੍ਹੇ ਹਨ ਕਿ ਕਦ ਅੰਬ ਡਿੱਗੇ, ਰੁੱਖ 'ਤੇ ਚੜ੍ਹਨ ਦੀ ਜ਼ੁਅੱਰਤ ਚੰਦ ਹੀ ਕਰਦੇ ਨੇ। ਜੇ ਜਿੱਤਣਾ ਚਾਹੁੰਦੇ ਹੋ ਤਾਂ ਛੋਟੇ-ਛੋਟੇ ਲੋਭ ਹਰਨੇ ਪੈਣਗੇ। ਤਿਆਗ ਮੰਗਦੀ ਹੈ ਸਫ਼ਲਤਾ ਤੇ ਜ਼ੁਰਅਤ ਮੰਗਦੀ ਹੈ ਜ਼ਿੰਦਗੀ। ਮੁਸੀਬਤਾਂ ਵਕਤੀ ਹੁੰਦੀਆਂ ਨੇ ਪਰ ਹੌਸਲੇ 'ਚ ਜਜ਼ਬਾ ਸਦਾ ਰੱਖੋ। ਇਹ ਤਖ਼ਤ 'ਤੇ ਵੀ ਕਾਇਮ ਰਹੇ ਤੇ ਫ਼ਾਂਸੀ ਦੇ ਤਖ਼ਤੇ 'ਤੇ ਵੀ। ਜੁਝਾਰੂ ਬਣ ਕੇ ਜੀਣਾ ਸਿੱਖੋ ਸਾਥੀਓ! ਰੋ ਕੇ ਜੀਣਾ ਵੀ ਕੋਈ ਜੀਣਾ ਹੈ। ਕੁਝ ਐਸਾ ਕਰ ਕੇ ਜਾਓ ਕੇ ਤੁਹਾਡਾ ਅੰਤ ਕਰਨ ਵਾਲੀ ਮੌਤ ਵੀ ਤੁਹਾਡੇ 'ਤੇ ਨਾਜ ਕਰੇ।

# ਮਾਂ, ਮਮਤਾ ਦੀ ਛਾਂ, ਕੁਰਬਾਨੀਆਂ ਦਾ ਨਾਂ!

ਬਿੰਦ ਤੇ ਖ਼ੂਨ ਦੇ ਸੁਮੇਲ ਨੂੰ ਮਮਤਾ ਦੇ ਸਾਚੇ 'ਚ ਢਾਲ ਕੇ ਮਨੁੱਖੀ ਜੀਵ ਨੂੰ ਔਲਾਦ ਦੇ ਰੂਪ 'ਚ ਜੀਵਨ ਦੇਣਾ ਹੋਵੇ ਤਾਂ ਪੀੜਾਂ ਦਾ ਅਥਾਹ ਸਾਗਰ ਤਰਦੀ ਹੈ, ਮਾਂ। ਜਦੋਂ ਜੀਵਨ ਦੇ ਔਖੇ ਰਾਹ 'ਤੇ ਪੈਰ ਧਰਨਾ ਹੋਵੇ ਤਾਂ ਉਂਗਲ ਫੜਾ ਕੇ ਰਾਹ ਦਸੇਰਾ ਬਣਦੀ ਹੈ, ਮਾਂ। ਜਦੋ ਕਿਤੇ ਜੀਵਨ 'ਚ ਨਿਰਾਸ਼ਾ ਦਾ ਸਿਆਹ ਕਾਲਾ ਨ੍ਹੇਰਾ ਛਾਅ ਜਾਵੇ ਤਾਂ ਚਮਤਕਾਰੀ ਕਿਰਨ ਬਣ ਕੇ ਊਰਜਾ ਦਾ ਸੰਚਾਰ ਕਰਦੀ ਹੈ, ਮਾਂ। ਪਹਿਲਾ ਪਿਆਰ, ਪਹਿਲਾ ਅਧਿਆਪਕ, ਪਹਿਲਾ ਦੋਸਤ, ਪਹਿਲਾ ਜੱਜ, ਪਹਿਲਾ ਸੱਚ ਹੁੰਦੀ ਏ, ਮਾਂ। ਬੇਸ਼ੱਕ ਬਦਲੇ ਸਮਿਆਂ ਨੇ ਸਰਵਣ ਪੁੱਤ ਬਦਲ ਦਿੱਤੇ ਹੋਣ ਪਰ ਕਾਲ ਦੇ ਬਦਲਾਅ ਵੀ ਨਹੀਂ ਬਦਲ ਸਕੇ, ਮਾਂ। ਉਹ ਸਦੀਆਂ ਪਹਿਲਾਂ ਵੀ ਔਲਾਦ ਸੁੱਕੇ ਪਾ ਕੇ ਆਪ ਗਿੱਲ਼ੇ ਪੈਂਦੀ ਸੀ, ਉਹ ਅੱਜ ਵੀ ਮੂੰਹ 'ਚੋਂ ਨਵਾਲਾ ਕੱਢ ਕੇ ਔਲਾਦ ਦੀ ਚੁੰਝ ਨੂੰ ਭੇਟ ਕਰ ਦਿੰਦੀ ਹੈ। ਮਾਂ ਅਤੇ ਬੱਚਿਆਂ ਦਾ ਰਿਸ਼ਤਾ ਜ਼ਮੀਨ 'ਤੇ ਬੀਜ ਵਰਗਾ ਹੈ। ਬੀਜ ਧਰਤੀ ਦੀ ਹਿੱਕ ਚੀਰ ਕੇ ਪੈਂਦਾ ਹੈ ਪਰ ਧਰਤੀ ਉਸ ਨੂੰ ਗੋਦ 'ਚ ਰੱਖ ਕੇ ਪਾਲ਼ਦੀ ਹੈ। ਦੁਨੀਆਂ 'ਚ ਇਕ ਮਾਂ ਹੀ ਤਾਂ ਹੈ, ਜੋ ਕਦੇ ਨਹੀਂ ਬਦਲਦੀ। ਨਹੀਂ ਤਾਂ ਅੱਜਕੱਲ੍ਹ ਪਦਾਰਥਵਾਦੀ ਯੁੱਗ 'ਚ ਲੋਕ ਵਕਤ ਬਦਲੇ ਤੋਂ ਧਰਮ ਬਦਲ ਕੇ ਪਰ੍ਹੇ ਮਾਰਦੇ ਹਨ। ਔਲਾਦ ਦੇ ਜੰਮਣ ਤੋਂ ਮਾਂ ਦੇ ਮਰਨ ਤੱਕ ਮਾਂ ਦੀ ਮਮਤਾ ਇਕਸਾਰ ਨਿੱਘ ਦਿੰਦੀ ਰਹਿੰਦੀ ਹੈ, ਚਾਹੇ ਸਮਾਂ ਜਿਹੋ ਜਿਹਾ ਮਰਜ਼ੀ ਹੋਵੇ ਹਾਲਾਤ ਕਿੰਨੇ ਵੀ ਪ੍ਰਤੀਕੂਲ ਹੋਣ। ਠੀਕ ਓਵੇਂ, ਜਿਵੇਂ ਤਾਹ ਉਮਰ ਚਿੱਕੜ 'ਚ ਰਹਿ ਕੇ ਵੀ ਕਮਲ ਦਾ ਨਿਰਲੇਪਤਾ ਨਾਲ ਰਿਸ਼ਤਾ ਮਲੀਨ ਨਹੀਂ ਹੁੰਦਾ। ਕਹਿੰਦੇ ਆ ਇਕ ਵਾਰ ਹੋਣੀ (ਮੌਤ) ਨੇ ਹੂਰ ਦਾ ਰੂਪ ਵਟਾ ਕੇ ਇਕ ਗੱਭਰੂ ਨੂੰ ਮੋਹ ਲਿਆ। ਗੱਭਰੂ ਨੇ ਉਸ ਦੇ ਸਹਮਣੇ ਸ਼ਾਦੀ ਦੀ ਪੇਸ਼ਕਸ਼ ਰੱਖੀ ਤਾਂ ਉਸ ਹੂਰ ਨੇ ਸ਼ਰਤ ਰੱਖ ਦਿੱਤੀ ਕਿ ਜੇ ਤੂੰ ਆਪਣੀ ਮਾਂ ਦਾ ਦਿਲ ਕੱਢ ਕੇ ਲਿਆਏਂਗਾ ਤਾਂ ਮੈਂ ਤੇਰੇ ਸੰਗ ਸ਼ਾਦੀ ਰਚਾਵਾਂਗੀ। ਕਾਮ-ਅਗਨ 'ਚ ਝੁਲਸਿਆ ਗੱਭਰੂ ਖੰਜਰ ਮਾਰ ਕੇ ਆਪਣੀ ਮਾਂ ਦਾ ਦਿਲ ਕੱਢ ਲਿਆਇਆ। ਜਦੋਂ ਉਹ ਹੂਰ ਵੱਲ ਵਾਹੋ-ਦਾਹੀ ਭੱਜਾ ਆ ਰਿਹਾ ਸੀ ਤਾਂ ਰਸਤੇ 'ਚ ਕਿਸੇ ਪੱਥਰ ਨਾਲ ਟਕਰਾ ਕੇ ਬੁਰੀ ਤਰ੍ਹਾਂ ਡਿੱਗ ਪਿਆ। ਹੱਥ 'ਚ ਫੜੇ ਲਹੂ-ਲੁਹਾਣ ਮਾਂ ਦੇ ਦਿਲ 'ਚੋਂ ਹੂਕ ਉੱਠੀ 'ਪੁੱਤ! ਸੱਟ 'ਤੇ ਨਹੀਂ ਲੱਗੀ?' ਇਹੋ ਜਿਹਾ ਹੁੰਦਾ ਹੈ ਮਾਂ ਦਾ ਬੱਚਿਆਂ ਨਾਲ ਰਿਸ਼ਤਾ। ਇਹ ਨਹੀਂ ਹੈ ਕਿ ਮਾਂ ਅਤੇ ਬੱਚਿਆਂ ਦੇ ਰਿਸ਼ਤੇ 'ਚ ਖਿੱਚ ਸਿਰਫ਼ ਮਾਂ ਨੂੰ ਹੁੰਦੀ ਹੈ, ਇਹ ਤਾਂ ਦੁਵੱਲੀ ਖਿੱਚ ਹੈ। ਅਸੀਂ ਇਕ ਵਾਰ ਜੂਨ ਦੇ ਦਿਨਾਂ 'ਚ ਅਖ਼ਬਾਰ ਲਈ ਕਵਰੇਜ ਕਰਨ ਜਾ ਰਹੇ ਸੀ। ਸ਼ਹਿਰ ਵੜਦਿਆਂ ਹੀ ਰੇਲਵੇ ਫ਼ਾਟਕ ਲੱਗ ਗਿਆ। ਤਿੱਖੜ ਦੁਪਿਹਰ ਸੀ, ਹਰ ਕੋਈ ਚੋ ਰਿਹਾ ਸੀ, ਨੇੜੇ ਕੋਈ ਛਾਂ ਵੀ ਨਹੀਂ ਸੀ। ਇਕ ਗ਼ਰੀਬ ਗਭਰੇਟ ਆਪਣੀ ਬਜ਼ੁਰਗ ਮਾਂ ਨੂੰ ਰਿਕਸ਼ਾਨੁਮਾ ਰੇਹੜੀ 'ਚ ਬਿਠਾ ਕੇ ਸ਼ਹਿਰ ਨੂੰ ਲਿਜਾ ਰਿਹਾ ਸੀ। ਰੇਹੜੀ 'ਚ ਬੈਠੀ ਮੁੰਡੇ ਦੀ ਬਿਮਾਰ ਮਾਂ ਤੁਰਨ ਤੋਂ ਸ਼ਾਇਦ ਆਹਰੀ

ਸੀ। ਕਹਿਰਵਾਨ ਧੁੱਪ ਨੇ ਬਜ਼ੁਰਗ ਮਾਂ ਨੂੰ ਪਲਾਂ 'ਚ ਹਫ਼ਣ ਲਾ ਦਿੱਤਾ। ਉਸ ਦੀ ਹਾਲਤ ਵਿਗੜਨ ਲੱਗੀ। ਮੁੰਡਾ ਫ਼ਾਟਕ ਵਾਲੇ ਕੋਲ ਗੱਡੀ ਦਾ ਸਮਾਂ ਪੁੱਛਣ ਗਿਆ ਤਾਂ ਉਸ ਨੇ ਪਤਾ ਨਹੀਂ ਕਿੰਨ੍ਹਾਂ ਕੁ ਹੋਰ ਸਮਾਂ ਇੰਤਜ਼ਾਰ ਕਰਨ ਲਈ ਕਿਹਾ। ਮੁੰਡਾ ਰੇਹੜੀ ਕੋਲ ਮੁੜਿਆ ਤੇ ਮਾਂ ਨੂੰ ਆਖਣ ਲੱਗਾ ਹੱਥ ਪਾ ਲਾ ਘੁੱਟ ਕੇ। ਅਗਲੇ ਪਲ ਉਹ ਮੁੰਡਾ ਰੇਹੜੀ ਨੂੰ ਰੇਲਵੇ ਟ੍ਰੈਕ ਦੀਆਂ ਤਿੰਨ ਲਾਈਨਾਂ ਤੋਂ ਖਿੱਚ ਕੇ ਇਓਂ ਪਾਰ ਕਰ ਗਿਆ, ਜਿਵੇਂ ਰੇਹੜੀ 'ਚ ਮਾਂ ਨਾ ਹੋਵੇ ਕੋਈ ਫੁੱਲ ਹੋਵੇ, ਜਿਸ ਨੂੰ ਧੁੱਪ ਮੁਰਝਾਉਣ 'ਤੇ ਉਤਾਰੂ ਸੀ । ਪਤਾ ਨਹੀਂ ਉਸ ਮਾੜਕੂ ਜਿਹੇ ਮੁੰਡੇ 'ਚ ਏਨਾ ਬਲ ਕਿੱਥੋਂ ਆ ਗਿਆ? ਸ਼ਾਇਦ ਇਹ ਮਾਂ ਦਾ ਪਿਆਰ ਸੀ, ਜਿਸ ਨੇ ਮੋਹ ਨੂੰ ਤਾਕਤ 'ਚ ਤਬਦੀਲ ਕਰ ਦਿੱਤਾ ਕਿਉਂਕਿ ਮੁੰਡੇ ਦੀ ਮਾਂ ਦੀ ਹਾਲਤ ਧੁੱਪ 'ਚ ਵਿਗੜ ਰਹੀ ਤੇ ਪੁੱਤ ਲਈ ਇਹ ਸਬਰ ਤੋਂ ਬਾਹਰੀ ਗੱਲ ਸੀ । ਮਾਂ ਨਾਲ ਮਨੁੱਖ ਦਾ ਰਿਸ਼ਤਾ ਇਸ ਕਦਰ ਅਟੁੱਟ ਹੁੰਦਾ ਹੈ ਕਿ ਜਦੋਂ ਵੀ ਕਿਤੇ ਦੁਨਿਆਵੀ ਜਾਂ ਜਿਸਮਾਨੀ ਠੋਕਰ ਵੱਜਦੀ ਹੈ ਤਾਂ ਸਭ ਤੋਂ ਪਹਿਲਾਂ ਮੂੰਹ 'ਚੋਂ ਸ਼ਬਦ ਨਿਕਲਦੈ 'ਹਾਏ ਮਾਂ'। ਇਹ ਇਸ ਕਰਕੇ ਕਿਉਂਕਿ ਮਾਂ ਧਰਤੀ ਦਾ ਖ਼ੁਦਾ ਹੈ। ਕੁਝ ਲੋਕ ਰੱਬ ਦੀ ਤਲਾਸ਼ 'ਚ ਨਿਕਲ ਪੈਂਦੇ ਨੇ ਜੰਗਲ-ਬੇਲੇ ਛਾਨਣ, ਓਸ ਮ੍ਰਿਗ ਵਾਂਗ ਜੋ ਕਸਤੂਰੀ ਦੀ ਤਲਾਸ਼ 'ਚ ਦਮ ਤੋੜ ਜਾਂਦਾ ਹੈ ਪਰ ਕਸਤੂਰੀ ਤਾਂ ਉਸ ਦੇ ਅੰਦਰ ਹੁੰਦੀ ਹੈ। ਰੱਬ ਦੇ ਦਰਸ਼ਨ ਕਰਨੇ ਦੀ ਅਭਿਲਾਸ਼ਾ ਹੈ ਤਾਂ ਮਾਂ ਦੇ ਚਰਨਾਂ 'ਚ ਬੈਠ ਜਾਓ। ਵਾਲਾਂ 'ਚ ਫਿਰਨ ਵਾਲਾ ਹੱਥ ਖ਼ੁਦਾ ਇਲਾਹੀ ਆਸ਼ੀਰਵਾਦ ਹੋਵੇਗਾ। ਅਭਾਗੇ ਨੇ ਉਹ ਲੋਕ ਜੋ ਮੰਦਰ-ਗੁਰਦੁਆਰਿਆਂ 'ਚ ਜਾ ਕੇ ਜੂਠੇ ਭਾਂਡੇ ਮਾਂਜ ਕੇ ਸਾਊ ਸੇਵਾਦਾਰ ਹੋਣ ਦਾ ਭਰਮ ਕਰਦੇ ਨੇ ਤੇ ਘਰ ਆ ਕੇ ਮਾਂ ਨੂੰ ਪਾਣੀ ਮੰਗ ਲੈਣ ਤੋਂ ਫ਼ਟਕਾਰਾਂ ਪਾਉਂਦੇ ਹਨ। ਉਹ ਲੋਕ ਮਨੁੱਖ ਨਹੀਂ ਪੱਥਰਾਂ ਦੀਆਂ ਸਿੱਲਾਂ ਹਨ, ਜੋ ਉਸ ਮਾਂ ਨੂੰ ਬਿਰਧ ਆਸ਼ਰਮ ਦੇ ਰਾਹ ਪਾ ਦਿੰਦੇ ਹਨ, ਜਿਸ ਨੇ ਉਨ੍ਹਾਂ ਨੂੰ ਆਪਣੇ ਜਿਸਮ ਰਾਹੀਂ ਜਗਤ ਦਿਖਾਇਆ ਹੁੰਦੈ। ਇਨ੍ਹਾਂ ਨਾਲੋਂ ਪਸ਼ੂ ਵੀ ਚੰਗੇ ਨੇ, ਜੋ ਮਾਂ ਮਰੀ ਤੋਂ ਕਈ-ਕਈ ਦਿਨ ਪੱਠਿਆਂ ਨੂੰ ਮੂੰਹ ਨਹੀਂ ਲਾਉਂਦੇ। ਮਾਂ ਦੁਰਕਾਰਨ ਨਹੀਂ ਸਤਿਕਾਰਨ ਦੇ ਯੋਗ ਹੈ। ਮਾਂ ਕੀ ਹੁੰਦੀ ਹੈ ਕਿਸੇ ਮਾਂ-ਮਿਟਰੂ ਤੋਂ ਪੁੱਛੋ। ਜਿਨ੍ਹਾਂ ਵਿਹੜਿਆਂ 'ਚ ਮਾਂ ਨਹੀਂ ਹੁੰਦੀ ਉਨ੍ਹਾਂ 'ਚ ਖ਼ੁਸ਼ੀਆਂ ਆ ਕੇ ਵੀ ਅਧੂਰੀਆਂ ਰਹਿੰਦੀਆਂ ਹਨ। ਚਾਚੀ-ਤਾਈ ਦਾ ਵਾਰਿਆ ਪਾਣੀ ਉਸ ਖ਼ੁਸ਼ੀ ਨੂੰ ਕਿੱਥੇ ਪੂਰਿਆਂ ਕਰਦਾ ਹੈ, ਜੋ ਮਾਂ ਦੇ ਪਾਵਨ ਹੱਥਾਂ ਨਾਲ ਹੁੰਦੀ ਹੈ। ਮਾਂ ਗਿਆਨ ਤੇ ਮਮਤਾ ਦਾ ਉਹ ਖ਼ਜ਼ਾਨਾ ਹੈ, ਜਿਸ ਨੂੰ ਜਿੰਨ੍ਹਾਂ ਲੁੱਟੋ ਉਨ੍ਹਾਂ ਹੀ ਵੱਧਦਾ ਹੈ। ਕੰਧਾਂ 'ਤੇ ਕਾਲਪਨਿਕ ਸਵਰਗ ਦੀਆਂ ਤਸਵੀਰਾਂ ਲਾਉਣ ਦਾ ਕੋਈ ਫ਼ਾਇਦਾ ਨਹੀਂ, ਜੇ ਮਾਂ ਲਈ ਦਿਲ 'ਚ ਜਜ਼ਬਾਤ ਨਹੀਂ ਹਨ। ਮਾਂ ਦੇ ਚਰਨ ਜੰਨਤ ਹੈ। ਸਾਂਭ ਲਓ ਇਹ ਜੰਨਤ। ਉੱਜੜ ਗਈ ਤਾਂ ਤਰਸੋਗੇ, ਸਾਂਭ ਲਈ ਤਾਂ ਜੱਗ 'ਤੇ ਸੋਭਾ ਖੱਟੋਗੇ।

# ਹੁਣ ਸੋਚ ਖੂਹਾਂ 'ਚੋਂ ਕੱਢੋ !

ਜਿਸ ਮੁਲਖ਼ 'ਚ ਦਿਨ ਦੀ ਸ਼ੁਰੂਆਤ ਕਲੈਂਡਰਾਂ ਨੂੰ ਮੱਥਾ ਟੇਕ ਕੇ ਹੁੰਦੀ ਹੋਵੇ, ਜਿਸ ਵਤਨ ਅੰਦਰ ਮੰਦਰਾਂ ਦੇ ਬਾਹਰ ਭੁੱਖ ਨਾਲ ਕਲਪਦੇ ਲੋਕਾਂ ਨੂੰ ਛੱਡ ਕੇ ਮੂਰਤੀਆਂ ਨੂੰ ਦੁੱਧ ਪਿਆਇਆ ਜਾਂਦਾ ਹੋਵੇ, ਜਿਸ ਦੇਸ਼ ਅੰਦਰ ਦੁਨੀਆਂ ਦੇ ਇੱਕ ਤਿਹਾਈ ਭੁੱਖੇ ਰਹਿੰਦੇ ਹੋਣ, ਜਿਸ ਲੋਕਤੰਤਰ ਦੀ ਸੰਸਦ 'ਚ ਦਾਗੀਆਂ ਦੀ ਫੌਜ ਬੈਠੀ ਹੋਵੇ, ਜੇ ਉਹ ਦੇਸ਼ ਮੰਗਲ 'ਤੇ ਝੰਡਾ ਜਾ ਗੱਡ ਮਾਰੇ ਤਾਂ ਫੇਰ 'ਤਾਲੀ ਤੇ ਬਣਤੀ ਹੈ ਯਾਰ'। ਭਾਰਤ ਦੀ ਇਹ ਸਫ਼ਲਤਾ ਦੇਸ਼ ਦੇ ਹਰ ਨਾਗਰਿਕ ਨੂੰ ਮਾਣ ਕਰਨ ਦੇ ਸਮੱਰਥ ਹੈ। ਭਾਵੇਂ ਇਸ ਦੇਸ਼ ਦੇ ਅੱਜ ਵੀ ਕਈ ਵਿਗਿਆਨੀ ਘਰੋਂ ਟਿੱਕਾ ਲਾ ਕੇ ਤੁਰਦੇ ਹਨ, ਭਾਵੇਂ ਅੱਜ ਵੀ ਰਾਕੇਟ ਛੱਡਣ ਤੋਂ ਪਹਿਲਾਂ ਨਾਰੀਅਲ ਤੋੜਿਆ ਜਾਂਦਾ ਹੈ। ਪਰ ਫਿਰ ਵੀ ਇਸ ਅੰਧਵਿਸ਼ਵਾਸੀ ਦੇਸ਼ ਦੀ ਇਹ ਸਫ਼ਲਤਾ ਦੁਨੀਆਂ ਨੂੰ ਸੰਦੇਸ਼ ਦੇਣ ਦੇ ਕਾਬਲ ਹੈ ਕਿ ਵਿਸ਼ਵ ਬਾਜ਼ਾਰ 'ਚ ਸੱਜਰਾ ਸ਼ਰੀਕ ਬਨਣ ਤੋਂ ਬਾਅਦ ਹੁਣ ਭਾਰਤ ਪੁਲਾੜ 'ਚ ਮੁਕਾਬਲੇਬਾਜ਼ੀ ਦੀਆਂ ਕਲਾਬਾਜ਼ੀਆਂ ਲਾਉਣ ਲਈ ਵੀ ਤਿਆਰ ਹੈ। ਲਾਲ ਗ੍ਰਹਿ 'ਤੇ ਪੈਰ ਧਰਨ ਵਾਲਾ ਦੁਨੀਆਂ ਦਾ ਪਹਿਲਾ ਮੁਲਖ਼ ਬਣ ਜਾਣਾ ਤੇ ਮੰਗਲ 'ਤੇ ਝੰਡਾ ਗੱਡਣ ਵਾਲਾ ਚੌਥਾ ਦੇਸ਼ ਬਨਣਾ ਕੋਈ ਛੋਟੀ ਪ੍ਰਾਪਤੀ ਨਹੀਂ ਹੈ। ਖਾਸ ਤੌਰ 'ਤੇ ਉਸ ਦੇਸ਼ ਲਈ, ਜਿੱਥੋਂ ਦੀ ਬਹੁਤੀ ਅਬਾਦੀ ਦਿਨ ਦੀ ਸ਼ੁਰੂਆਤ ਟੈਲੀਵਿਜ਼ਨ ਚੈਨਲਾਂ ਤੋਂ ਰਾਸ਼ੀਫ਼ਲ ਸੁਣ ਕੇ ਕਰਦੀ ਹੋਵੇ। ਉਸ ਦੇਸ਼ ਲਈ ਤਾਂ ਐਨੀ ਵੱਡੀ ਸਫ਼ਲਤਾ ਅੰਨ੍ਹੇ ਦੇ ਐਵਰੈਸਟ ਚੜ੍ਹਨ ਦੇ ਸਮਾਨ ਹੈ, ਜਿਸ ਦੇ ਲੋਕ ਅਖ਼ਬਾਰ ਗਿਆਨ ਵਧਾਉਣ ਜਾਂ ਕੌਮਾਂਤਰੀ ਵਰਤਾਰੇ 'ਤੇ ਝਾਤ ਪਾਉਣ ਲਈ ਨਹੀਂ ਰਾਸ਼ੀ ਪੜ੍ਹਨ ਲਈ ਖ਼ਰੀਦਦੇ ਹੋਣ। ਐਸੇ ਸਮਾਜ ਦੇ ਵਿਗਿਆਨੀਆਂ ਦਾ ਏਡਾ ਵੱਡਾ ਮਾਅਰਕਾ ਵਾਕਿਆ ਹੀ ਸ਼ਲਾਘਾ ਦਾ ਪਾਤਰ ਹੈ। ਮੰਗਲਯਾਨ ਦੀ ਮਹੱਤਤਾ ਕੀ ਸੀ, ਇਸ ਦਾ ਅੰਦਾਜ਼ਾ ਇਸੇ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਵਿਗਿਆਨ-ਪ੍ਰੇਮੀ ਪ੍ਰਧਾਨ ਮੰਤਰੀ ਨਰਿੰਦਰ ਮੋਦੀ ਖੁਦ 'ਇਸਰੋ' ਸੈਂਟਰ 'ਚ ਬੈਠ ਕੇ ਇਸ ਸਫ਼ਲਤਾ ਨੂੰ ਮਾਣ ਰਹੇ ਸਨ। ਇਹ ਗੱਲ ਵੱਖਰੀ ਹੈ ਕਿ ਮੋਦੀ ਸਾਬ੍ਹ ਵਿਗਿਆਨ ਪ੍ਰੇਮੀ ਹੋਣ ਦੇ ਨਾਲ-ਨਾਲ ਭਗਵਾਨ-ਪ੍ਰੇਮੀ ਵੀ ਸਿਰੇ ਦੇ ਹਨ। ਵੈਸੇ ਵੀ ਇਹ ਇਸ ਦੇਸ਼ ਦੀ ਵਿਸ਼ੇਸ਼ਤਾ ਹੈ ਕਿ ਵਿਚਾਰਾ ਵਿਗਿਆਨ ਵੀ ਧਰਮ ਦੇ ਅੜਿੱਕੇ ਧੱਕੇ ਨਾਲ ਹੀ ਚੜ੍ਹਿਆ ਰਹਿੰਦਾ ਹੈ। ਵਿਗਿਆਨ ਵੀ ਸੋਚਦਾ ਹੋਊ ਕਿ ਮੈਂ ਤੇ ਆਇਆ ਸੀ ਇਨ੍ਹਾਂ ਨੂੰ ਜਗਾਉਣ ਤੇ ਇਨ੍ਹਾਂ ਮੇਰੀ ਹੀ ਲੱਤ ਆਸਥਾ ਨਾਲ ਬੰਨ੍ਹ ਘੱਤੀ। ਤਾਂਹੀ ਤਾਂ ਅੱਜ ਵੀ ਸਾਡੇ ਵਿਗਿਆਨੀ ਨਾਰੀਅਲ ਤੋੜ ਕੇ ਰਾਕੇਟ ਰਵਾਨਾ ਕਰਦੇ ਨੇ, ਜੰਗੀ ਬੇੜੇ 'ਚ ਜਹਾਜ਼ ਸ਼ਾਮਲ ਕਰਨ ਤੋਂ ਪਹਿਲਾਂ ਮੂਹਰਤ ਕਢਾ ਕੇ ਹਵਨ ਕੀਤਾ ਜਾਂਦਾ ਹੈ। ਜਦਕਿ ਵਿਗਿਆਨ ਤਾਂ ਉਹ ਰੋਸ਼ਨੀ ਹੈ ਜੋ ਸਾਡੀ ਹਸਤੀ ਨੂੰ ਦੁਨੀਆਂ 'ਚ ਨਾ ਸਿਰਫ਼ ਰੁਸ਼ਨਾਉਂਦੀ ਹੈ ਬਲਕਿ ਸਾਡੀ ਸੋਚ ਨੂੰ ਅਗਾਂਹਵਧੂ ਬਣਾ ਕੇ ਸਾਨੂੰ ਚੰਗੇ-ਬੁਰੇ ਦਾ ਫ਼ਰਕ ਕਰਨ ਦੇ ਯੋਗ

ਬਣਾਉਂਦੀ ਹੈ। ਹਾਂ, ਇਹ ਵੀ ਸੱਚ ਹੈ ਕਿ ਧਰਮ-ਆਸਥਾ ਨੂੰ ਇਸ ਦੇਸ਼ ਦੀ ਸੰਸਕ੍ਰਿਤੀ 'ਚੋਂ ਮਨਫ਼ੀ ਨਹੀਂ ਕੀਤਾ ਜਾ ਸਕਦਾ। ਪਰ ਇਹ ਵੀ ਸੱਚ ਹੈ ਕਿ ਜੋ ਧਰਮ ਲੋਕਾਂ ਨੂੰ ਮਾਨਸਿਕ ਤੌਰ 'ਤੇ ਅਪਾਹਜ਼ ਕਰੇ, ਜੋ ਆਸਥਾ ਇਨਸਾਨ ਨੂੰ ਪਖੰਡਾਂ 'ਚ ਧੱਕਾ ਦੇਵੇ, ਉਹ ਸਮਾਜ ਅਤੇ ਦੇਸ਼ ਦੇ ਵਿਕਾਸ ਦੇ ਪੈਰੀਂ ਕੱਚ ਹੈ। ਤੁਹਾਨੂੰ ਕੁਝ ਸਮਾਂ ਮੈਂ ਪਿੱਛੇ ਲੈ ਚੱਲਦਾ ਹਾਂ। ਦੇਸ਼ ਦੇ ਕਈ ਅਖ਼ਬਾਰਾਂ 'ਚ ਇੱਕ ਤਸਵੀਰ ਪ੍ਰਮੁੱਖਤਾ ਨਾਲ ਛਪੀ ਸੀ ਕਿ ਇੱਕ ਲੜਕੀ ਦਾ ਕੁੱਤੇ ਨਾਲ ਵਿਆਹ ਹੋਇਐ। ਇਸ ਵਚਿੱਤਰ ਵਿਆਹ ਤਹਿਤ ਅਤਿ ਸੁਸ਼ੀਲ ਕੰਨਿਆਂ ਦੇ ਫੇਰੇ ਮੰਡਪ ਸਜਾ ਕੇ ਕੁੱਤੇ ਨਾਲ ਕੀਤੀਆਂ ਗਈਆਂ। ਸਾਰੇ ਪਿੰਡ ਨੂੰ ਦਾਅਵਤ ਦਿੱਤੀ ਗਈ, ਇਸ ਵਿਆਹ 'ਚ ਸ਼ਾਮਲ ਹੋਣ ਲਈ। ਇਹ ਵਿਆਹ ਇਸ ਲਈ ਰਚਾਇਆ ਗਿਆ ਕਿਉਂਕਿ ਕਿਸੇ ਪਾਂਧੇ ਨੇ ਲੜਕੀ ਦੇ ਘਰ ਵਾਲਿਆਂ ਨੂੰ ਭਵਿੱਖਬਾਣੀ ਕੀਤੀ ਸੀ ਕਿ ਜਿਸ ਨਾਲ ਇਸ ਕੁੜੀ ਦਾ ਵਿਆਹ ਹੋਵੇਗਾ, ਉਸ ਦੀ ਜਾਨ ਨੂੰ ਖ਼ਤਰਾ ਹੈ। ਫਿਰ ਕੁੱਤੇ ਨਾਲ ਕੁੜੀ ਦਾ ਵਿਆਹ ਕਰ ਦਿੱਤਾ ਗਿਆ, ਤਾਂ ਜੋ ਮੁੰਡੇ ਦੇ ਵਿਗੜੇ ਗ੍ਰਹਿਆਂ ਦਾ ਅਸਰ ਬੇਜ਼ੁਬਾਨ ਕੁੱਤੇ ਸਿਰ ਆ ਪਏ। ਮਤਲਬ, ਧੀ ਦੇ ਸੁਹਾਗ ਨੂੰ ਸਲਾਮਤ ਰੱਖਣ ਲਈ ਵਿਚਾਰੇ ਪਹਿਲੇ 'ਦਾਮਾਦ' ਯਾਨੀ ਮਿਸਟਰ ਕੁੱਤਾ ਦੀ 'ਕੁਰਬਾਨੀ' ਦੇ ਦਿੱਤੀ ਗਈ। ਕੀ ਕੁੱਤੇ ਨਾਲ ਕੁੜੀ ਵਿਆਹੁਣ ਵਾਲੇ ਮੰਲਯਾਨ ਜਿਹੀ ਵਿਗਿਆਨਿਕ ਸਫ਼ਲਤਾ ਦੇ ਜਸ਼ਨ ਮਨਾਉਣ ਦੇ ਹੱਕਦਾਰ ਹਨ? ਕਦੇ ਨਹੀਂ। ਇਹੋ ਜਿਹੇ ਲੋਕ ਤਾਂ ਵਿਗਿਆਨਿਕ ਯੁੱਗ 'ਚ ਵੀ ਰੂੜੀਵਾਦੀ ਸਭਿਅਤਾ ਦੀ ਪੂਛ ਫੜੀ ਬੈਠੇ ਹਨ। ਕੁਝ ਸਮਾਂ ਪਹਿਲਾਂ ਭਾਰਤ ਦੇ ਹੀ ਇੱਕ ਰਾਜ ਵਿੱਚੋਂ ਖ਼ਬਰ ਆਈ ਸੀ, ਇੱਕ ਵਿਆਹੁਤਾ ਨੂੰ ਘਰ ਦੇ ਕੰਮ ਕਰਦਿਆਂ ਸੱਪ ਨੇ ਡੱਸ ਲਿਆ। ਉਸ ਦੇ ਆਸ-ਪੜੋਸ ਵਾਲੇ ਹਸਪਤਾਲ ਲੈ ਆਏ। ਜਦੋਂ ਉਸ ਦੇ ਪਤੀ ਨੂੰ ਪਤਾ ਲੱਗਿਆ ਤਾਂ ਉਸ ਦਾ ਪਤੀ ਹਸਪਤਾਲ ਨੂੰ ਭੱਜ ਤੁਰਿਆ। ਪਰ ਜਦੋਂ ਉਹ ਹਸਪਤਾਲ ਪਹੁੰਚਿਆਂ ਤਾਂ ਉਸ ਦੇ ਨਾਲ ਇੱਕ ਸਪੇਰਾ ਸੀ, ਜਿਸ ਨੇ ਢਾਈ ਮੀਟਰ ਦੀ ਬੀਨ ਇੰਝ ਮੋਢੇ ਲਟਕਾਈ ਸੀ ਜਿਵੇਂ ਕੋਈ ਫੌਜੀ ਰਫ਼ਲ ਲੈ ਕੇ ਜੰਗ ਨੂੰ ਚੱਲਿਆ ਹੋਵੇ। ਉਸ ਸਪੇਰੇ ਨੇ ਉਸ ਔਰਤ ਦੇ ਲੱਗੀਆਂ ਬੋਤਲਾਂ ਲੁਹਾ ਸੁੱਟੀਆਂ ਤੇ ਹਸਪਤਾਲ ਦੇ ਵਿਹੜੇ 'ਚ ਲਿਆ ਕੇ ਉਸ ਨੇ ਆਪਣੇ ਮੰਤਰ ਮਾਰਨੇ ਸ਼ੁਰੂ ਕਰ ਦਿੱਤੇ। ਡਾਕਟਰ ਵਿਚਾਰੇ ਸਿਰ੍ਹਾਣੇ ਖੜ੍ਹੇ ਤਮਾਸ਼ਾ ਵੇਖਦੇ ਰਹੇ ਅੰਧਵਿਸ਼ਵਾਸ ਹੱਥੋਂ ਵਿਗਿਆਨ ਦੀ ਪੱਤ ਲੁੱਟਦੀ ਦਾ। ਅੱਜ ਇਹੋ ਜਿਹੇ ਲੋਕ ਵਿਗਿਆਨ ਦੀ ਸਫ਼ਲਤਾ 'ਤੇ ਭੰਗੜੇ ਪਾਉਣ ਤਾਂ ਵਿਗਿਆਨ ਨੂੰ ਬੜਾ ਹਰਖ਼ ਚੜ੍ਹੇਗਾ। ਦੁਨੀਆਂ 'ਚ ਜੇ ਸਰਦਾਰੀ ਕਾਇਮ ਕਰਨੀ ਹੈ ਤਾਂ ਸਾਨੂੰ ਵਿਗਿਆਨਿਕ ਸੋਚ ਦਾ ਧਾਰਨੀ ਬਣਨਾ ਪਵੇਗਾ। ਰਾਸ਼ੀ ਪੜ੍ਹਕੇ ਤੁਰੇ ਲੋਕ ਯੁੱਗ ਨਹੀਂ ਪਲਟਾ ਸਕਦੇ। ਬੁਰੀਆਂ ਬਲਾਵਾਂ ਤੋਂ ਨਿਜ਼ਾਤਗੀ ਲਈ ਘਰਾਂ ਦੇ ਅੱਗੇ ਨਿੰਬੂ ਤੇ ਨਾਲ ਉਸ ਦੀਆਂ ਭੈਣਾਂ (ਮਿਰਚਾਂ) ਲਟਕਾਉਣ ਵਾਲੇ ਜਗਤ-ਜੇਤੂ ਨਹੀਂ ਹੋ ਸਕਦੇ। ਸੋਚ ਨੂੰ ਐਨਾ ਵੀ ਨੀਵਾਣਾਂ ਵੱਲ ਨਾ ਜਾਣ ਦਿਓ ਕਿ ਤੁਸੀਂ 21ਵੀਂ ਸਦੀ 'ਚ ਵੀ ਜੰਡ-ਕਰੀਰ ਪੂਜਦੇ ਫਿਰੋ।

ਵਿਗਿਆਨ ਤਰੱਕੀ ਕਰਕੇ ਸਾਨੂੰ ਸਹੂਲਤਾਂ ਨਾਲ ਲਬਰੇਜ਼ ਕਰਦਾ ਜਾ ਰਿਹਾ ਹੈ। ਪਰ ਹਾਲੇ ਬਹੁਤ ਕੁਝ ਕਰਨ ਦੀ ਲੋੜ ਹੈ। ਕਰੋੜਾਂ ਲੋਕ ਹਾਲੇ ਵੀ ਸੁੱਤੇ ਹੋਏ ਹਨ। ਲੋੜ ਹੈ ਇਨ੍ਹਾਂ ਨੂੰ ਜਗਾਉਣ ਦੀ, ਪੜ੍ਹਾਉਣ ਦੀ, ਇੱਕਵੀਂ ਸਦੀ ਦੇ ਅਸਲ ਇਨਸਾਨ ਬਣਾਉਣ ਦੀ। ਨਹੀਂ ਤਾਂ ਮੰਗਲਯਾਨ ਵਰਗੀਆਂ ਸ਼ਾਹਨਾਂ ਸਫ਼ਲਤਾਵਾਂ ਨੂੰ ਕੁੱਤਿਆਂ ਨਾਲ ਕੁੜੀਆਂ ਵਿਆਹੁਣ ਵਾਲੇ ਲੋਕ ਸ਼ਰਮਸਾਰ ਕਰਦੇ ਰਹਿਣਗੇ।

# ...ਚਲੋ ਕੁਝ ਨਵਾਂ ਕਰੀਏ !

ਪਿਛਲੇ ਦਿਨੀਂ ਇੱਕ ਮੁੱਦੇ 'ਤੇ ਸੁਰਖ਼ੀਆਂ ਤਾਂ ਕਾਫ਼ੀ ਬਣੀਆਂ ਪ੍ਰੰਤੂ ਇਹਦੇ 'ਤੇ ਜੋ ਸਾਰਥਕ ਬਹਿਸ ਹੋਣੀ ਚਾਹੀਦੀ ਸੀ, ਉਹ ਨਹੀਂ ਹੋਈ। ਇਹ ਮੁੱਦਾ ਸੀ 'ਮਹਾਂਰਾਸ਼ਟਰ ਆਰਗੇਨਾਈਜ਼ਡ ਕੰਟਰੋਲ ਆਫ ਕਰਾਈਮ ਐਕਟ' (ਮਕੋਕਾ) ਦੀ ਤਰਜ਼ 'ਤੇ ਪੰਜਾਬ ਵਿੱਚ 'ਪੰਜਾਬ ਆਰਗੇਨਾਈਜ਼ਡ ਕੰਟਰੋਲ ਆਫ ਕਰਾਈਮ ਐਕਟ' (ਪਕੋਕਾ) ਲਾਗੂ ਕਰਨ ਦਾ। ਬੇਸ਼ੱਕ ਮੰਤਰੀ ਮੰਡਲ ਦੀ ਮੀਟਿੰਗ ਵਿੱਚ ਕੁਝ ਮੰਤਰੀਆਂ ਦੀ ਸਲਾਹ 'ਤੇ ਇਸ ਨੂੰ ਲਾਗੂ ਨਹੀਂ ਕੀਤਾ ਜਾ ਸਕਿਆ, ਪਰ ਅਗਲੇ ਦਿਨ ਮੁੱਖ ਮੰਤਰੀ ਸ: ਪ੍ਰਕਾਸ਼ ਸਿੰਘ ਬਾਦਲ ਨੇ ਸਾਫ਼ ਕੀਤਾ ਕਿ ਇਸ ਨੂੰ ਟਾਲਿਆ ਗਿਆ ਹੈ, ਨਾ ਕਿ ਇਸ ਤਜਵੀਜ਼ ਨੂੰ ਖ਼ਤਮ ਕੀਤਾ ਗਿਆ ਹੈ। ਇਸ ਵਿਸ਼ੇ 'ਤੇ ਕਲਮ ਝਰੀਟਣ ਲਈ ਇਸੇ ਸੰਭਾਵਨਾ ਨੇ ਸਬੱਬ ਪੈਦਾ ਕੀਤਾ ਹੈ।

ਪਿੱਛੇ ਜਿਹੇ ਸੂਬੇ ਦੇ ਪੁਲਸ ਮੁਖੀ ਸੁਰੇਸ਼ ਅਰੋੜਾ ਨੇ ਇਹ ਅੰਕੜਾ ਪੇਸ਼ ਕੀਤਾ ਸੀ ਕਿ ਸੂਬੇ ਵਿੱਚ 57 ਗੈਂਗ ਸਰਗਰਮ ਹਨ। ਜਿਨ੍ਹਾਂ ਦੇ ਕਰੀਬ 450 ਦੇ ਕਰੀਬ ਮੈਂਬਰ ਜ਼ਰਾਇਮ ਦੇ ਖੇਤਰ ਵਿੱਚ ਗਤੀਸ਼ੀਲ ਹਨ। ਇਹੀ ਇੱਕ ਸੁਆਲ ਹੈ, ਜੋ ਇਹੋ ਜਿਹੇ ਸਖ਼ਤ ਕਾਨੂੰਨ ਦੀ ਹੋਂਦ ਨੂੰ ਚਣੌਤੀ ਪੇਸ਼ ਕਰਦਾ ਹੈ। ਪੰਜਾਬ ਦੀ ਅਬਾਦੀ ਏਸ ਵੇਲੇ 2.77 ਕਰੋੜ ਹੈ। ਜੇਲ੍ਹਾਂ ਵਿਚਲੇ ਅਤੇ ਫ਼ਰਾਰ ਗੈਂਗਸਟਰਾਂ ਦੀ ਜੇ ਕੁਲ ਗਿਣਤੀ ਲਾਈਏ ਤਾਂ ਇਹ ਸੱਤ-ਅੱਠ ਸੌ ਤੋਂ ਉੱਤੇ ਨਹੀਂ ਬਣਦੀ। ਹਾਲਾਂਕਿ ਇਹ ਸਾਰੇ ਦੇ ਸਾਰੇ ਸਮਾਜ ਲਈ ਖ਼ਤਰਨਾਕ ਨਹੀਂ ਹਨ, ਪ੍ਰੰਤੂ ਫੇਰ ਵੀ ਆਪਾਂ ਪੁਲਸ ਦੇ ਰਿਕਾਰਡ ਨੂੰ ਅਧਾਰ ਬਣਾ ਕੇ ਗੱਲ ਕਰੀਏ ਤਾਂ ਇਹ ਗੈਂਗਸਟਰਾਂ ਦੀ ਕੁਲ ਗਿਣਤੀ ਅਬਾਦੀ ਦੇ ਮੁਕਾਬਲੇ ਤੁੱਛ ਬਣਦੀ ਹੈ। ਕਿਸੇ ਵੀ ਸਮਾਜ ਦੀ ਏਨੀ ਅਬਾਦੀ ਵਿੱਚ ਐਨੇ ਕੁ ਅਪਰਾਧੀ ਹੋਣਾ ਆਮ ਗੱਲ ਹੈ। ਸੰਸਾਰ ਦਾ ਕਿਹੜਾ ਖ਼ਿੱਤਾ ਹੋਵੇਗਾ, ਜੋ ਜ਼ਰਾਇਮ ਮੁਕਤ ਹੋਵੇਗਾ? ਹਰ ਥਾਂ ਕਤਲੋ-ਗਾਰਤ ਹੋ ਰਹੀ ਹੈ, ਹਰ ਥਾਂ ਜਿਣਸੀ ਸ਼ੋਸ਼ਣ ਹੋ ਰਹੇ ਹਨ, ਹਰ ਥਾਂ ਲੁੱਟ-ਖੋਹ, ਮਾਰਧਾੜ ਦੀ ਭਰਮਾਰ ਹੈ। ਪਰ ਕੀ ਇਹ ਦਰੁਸਤ ਹੋਵੇਗਾ ਕਿ ਮੁੱਠੀ ਭਰ ਗ਼ੈਰ-ਸਮਾਜੀ ਅਨਸਰਾਂ ਲਈ ਪੰਜਾਬ ਦੇ ਸਿਰ 'ਤੇ ਏਡਾ ਸਖ਼ਤ ਕਾਨੂੰਨ ਮੜ੍ਹ ਦਿੱਤਾ ਜਾਵੇ?

ਇਸ ਕਾਨੂੰਨ ਤਹਿਤ ਪੁਲਸ ਨੂੰ ਵਾਧੂ ਅਧਿਕਾਰ ਮਿਲ ਜਾਣਗੇ। ਜੋ ਕਿਸੇ ਵੀ ਹਾਲਤ ਵਿੱਚ ਸਹੀ ਸਾਬਤ ਨਹੀਂ ਹੋਣਗੇ। ਕਿਉਂਕਿ, ਪੰਜਾਬ ਵਿੱਚ ਸਿਆਸੀ ਬਦਲਾਖੋਰੀ ਅਤੇ ਜ਼ੋਰ ਨਾਲ ਦਬਾਉਣ ਤੇ ਖੂੰਜੇ ਲਾਉਣ ਦੀ ਰਵਾਇਤ ਚਰਮ 'ਤੇ ਹੈ। ਜਿਸ ਤੋਂ ਸੰਸਾ ਪੈਦਾ ਹੁੰਦਾ ਹੈ ਕਿ ਇਹੋ ਜਿਹਾ ਕਾਨੂੰਨ ਗ਼ਲਤ ਢੰਗਾਂ ਨਾਲ ਵਰਤਿਆ ਜਾ ਸਕਦਾ ਹੈ। 80ਵੇਂ ਦੇ ਦੌਰ ਵਿੱਚ ਜਿਸ ਪੁਲਸ ਦੇ ਅਫ਼ਸਰਾਂ ਨੇ ਅਧਿਕਾਰਾਂ ਦੀ ਦੁਰਵਰਤੋਂ ਕਰਕੇ ਹੋਣੀਆਂ ਵਰਤਾਈਆਂ ਅਤੇ ਸਖ਼ਤਾਈਆਂ ਦੀ ਧਾਰ ਦੀ ਜ਼ੋਰ 'ਤੇ ਕਮਾਈਆਂ ਕੀਤੀਆਂ, ਉਸ ਪੁਲਸ ਦੀ ਮਾਨਸਿਕਤਾ ਵਿੱਚ

ਉਹ ਲੋਭ-ਲ਼ਲ਼ਕ ਹਾਲੇ ਵੀ ਬਰਕਰਾਰ ਹੈ। ਅਜਿਹੇ 'ਚ ਉਸ ਨੂੰ ਵੱਧ ਅਧਿਕਾਰਾਂ ਵਾਲਾ ਸਖ਼ਤ ਕਾਨੂੰਨ ਦਾ ਡੰਡਾ ਦੇਣ 'ਤੇ ਸੁਆਲ ਉੱਠਣੇ ਸੁਭਾਵਿਕ ਹਨ।

ਇੱਕ ਪਾਸੇ ਸ: ਸੁਖਬੀਰ ਸਿੰਘ ਬਾਦਲ ਇਹ ਕਹਿੰਦੇ ਹਨ ਕਿ ਪੰਜਾਬ ਦੇਸ਼ ਦੇ ਸ਼ਾਂਤ ਸੂਬਿਆਂ 'ਚੋਂ ਇੱਕ ਹੈ, ਤੇ ਸਾਡੀ ਜੁਰਮ ਦਰ ਦੇਸ਼ ਦੇ ਘੱਟ ਜੁਰਮ ਦਰ ਵਾਲੇ ਪ੍ਰਦੇਸ਼ਾਂ 'ਚੋਂ ਚੌਥੇ ਨੰਬਰ 'ਤੇ ਹੈ। ਦੂਜੇ ਪਾਸੇ ਸੁਖਬੀਰ ਸਿੰਘ ਬਾਦਲ ਵਰਗਾ ਲੀਡਰ ਇਹੋ ਜਿਹੇ ਸਖ਼ਤ ਕਾਨੂੰਨ ਨੂੰ ਲਾਗੂ ਕਰਨ ਲਈ ਕਾਹਲਾ ਪਾ ਕੇ ਆਪਣੇ ਦਾਅਵੇ ਨੂੰ ਆਪ ਹੀ ਸ਼ੱਕੀ ਕਰ ਰਿਹਾ ਹੈ। ਪੰਜਾਬ ਪਹਿਲਾਂ ਹੀ ਕਈ ਤਰ੍ਹਾਂ ਦੀਆਂ ਤ੍ਰਾਸਦੀਆਂ ਦਾ ਸ਼ਿਕਾਰ ਰਹਿ ਚੁੱਕਾ ਹੈ। ਵੇਲਾ ਤਾਂ ਦਾਗ਼ ਧੋਣ ਦਾ ਹੈ, ਨਾ ਕਿ ਇੱਕ ਚੇਪੀ ਹੋਰ ਮੱਥੇ 'ਤੇ ਲਾ ਦੇਣ ਦਾ। ਅਕਾਲੀ ਦਲ ਦਾ ਇਤਿਹਾਸ ਵੀ ਅਜਿਹਾ ਹੈ ਕਿ ਇਸ ਸਿਆਸੀ ਸੰਗਠਨ ਨੇ ਕਾਲੇ ਕਾਨੂੰਨਾਂ ਅਤੇ ਅਧਿਕਾਰਾਂ ਦੇ ਹਨਨ ਖ਼ਿਲਾਫ਼ ਮਿਸਾਲੀ ਲੜਾਈਆਂ ਲੜੀਆਂ ਹਨ। ਪਹਿਲਾਂ ਜ਼ਮ੍ਹੂਰੀ ਹੱਕਾਂ ਨੂੰ ਪ੍ਰਭਾਵਿਤ ਕਰਦਾ 'ਨਿੱਜੀ ਅਤੇ ਸਰਕਾਰੀ ਸੰਪਤੀ ਨੁਕਸਾਨ ਰੋਕੂ ਕਾਨੂੰਨ' ਲਿਆਕੇ ਅਤੇ ਹੁਣ 'ਪਕੋਕਾ' ਦੀਆਂ ਪੇਸ਼ਬੰਦੀਆਂ ਕਰਕੇ ਅਕਾਲੀ ਦਲ ਨੇ ਆਪਣੇ ਹੀ ਇਤਿਹਾਸ ਨੂੰ ਉਲਟਾ ਗੇੜ ਜ਼ਰੂਰ ਦੇ ਦਿੱਤਾ ਹੈ।

ਜਦੋਂ ਦਰਬਾਰਾ ਸਿੰਘ ਸਰਕਾਰ ਵੇਲੇ 107/151 ਜਿਹੀ ਧਾਰਾ ਦੀ ਸੁਣਵਾਈ ਅਦਾਲਤੀ ਜੱਜਾਂ ਤੋਂ ਐਸ.ਡੀ.ਐੱਮਜ਼ ਦੇ ਅਧਿਕਾਰ ਖੇਤਰ 'ਚ ਲਿਆਂਦੀ ਗਈ ਸੀ ਤਾਂ ਉਸ ਵੇਲੇ ਸ: ਪ੍ਰਕਾਸ਼ ਸਿੰਘ ਬਾਦਲ ਨੇ ਇਸ ਕਵਾਇਦ ਨੂੰ ਜ਼ਮ੍ਹੂਰੀ ਹੱਕਾਂ ਦਾ ਘਾਣ ਗਰਦਾਨਿਆ ਸੀ। ਪ੍ਰੰਤੂ ਅੱਜ ਉਸੇ 107/151 ਨੂੰ ਅਕਾਲੀ ਸਰਕਾਰ ਆਵਦੇ ਵਿਰੋਧੀਆਂ 'ਤੇ 'ਅੱਥਰੂ ਗੈਸ' ਵਾਂਗ ਇਸਤੇਮਾਲ ਕਰ ਰਹੀ ਹੈ। ਜਦੋਂ ਅਜਿਹੀਆਂ ਮਾਮੂਲੀ ਧਾਰਾਵਾਂ ਨੂੰ 'ਲੋਹੇ ਦੇ ਪਿੰਜਰਾ' ਬਣਾ ਦਿੱਤਾ ਗਿਆ ਹੈ ਤਾਂ ਫੇਰ ਇਹੋ ਜਿਹੇ ਸਖ਼ਤ ਕਾਨੂੰਨ ਨੂੰ 'ਪੂਜਿਆ' ਜਾਵੇਗਾ, ਅਜਿਹੀ ਉਮੀਦ ਕਿਵੇਂ ਕੀਤੀ ਜਾ ਸਕਦੀ ਹੈ?

ਪੰਜਾਬ ਵਿੱਚ ਖ਼ੌਫ਼ ਬਣੇ ਇਨ੍ਹਾਂ ਗੈਂਗਸਟਰਾਂ ਨੂੰ ਨਸ਼ੇ ਵਾਂਗ ਪਹਿਲਾਂ ਖੁੱਲ੍ਹ ਦਿੱਤੀ ਗਈ, ਫੇਰ ਉਨ੍ਹਾਂ ਤੋਂ ਕੰਮ ਕਢਾਏ ਗਏ, ਤੇ ਹੁਣ ਇਨ੍ਹਾਂ ਦਾ ਹਊਆ ਖੜ੍ਹਾ ਕਰਕੇ ਸਾਰਾ ਕੁਝ ਪੰਜਾਬ ਦੇ ਪੱਲੇ ਪਾਇਆ ਜਾ ਰਿਹਾ ਹੈ। ਯਾਨੀ, ਗੈਂਗਸਟਰ ਵੀ ਪੰਜਾਬੀ, ਖ਼ੂਨ-ਖਰਾਬਾ ਵੀ ਪੰਜਾਬੀਆਂ ਦਾ, ਸਖ਼ਤ ਕਾਨੂੰਨ ਵੀ ਪੰਜਾਬੀਆਂ 'ਤੇ ਅਤੇ ਬਦਨਾਮੀ ਵੀ ਪੰਜਾਬੀਆਂ ਦੀ। ਮੁੱਠੀ ਭਰ ਇਨ੍ਹਾਂ ਅਪਰਾਧੀਆਂ ਨੂੰ ਨੱਪਣ ਲਈ 'ਪਕੋਕਾ' ਵਰਗਾ ਕਾਨੂੰਨ ਲਾਗੂ ਕਰਨ ਦੀ ਥਾਂ ਪੁਲਸ ਦੇ ਸਿਰ 'ਤੇ ਲੱਦਿਆ ਸਿਆਸੀਕਰਨ ਦੂਰ ਕਰਨ ਅਤੇ ਪੁਲਸ-ਪ੍ਰਵਿਰਤੀ ਨੂੰ ਇਮਾਨਦਾਰ ਤੇ ਪਾਰਦਰਸ਼ੀ ਕਰਨ ਦੀ ਦਿਸ਼ਾ ਵੱਲ ਤੁਰਨਾ ਚਾਹੀਦਾ ਹੈ। ਪ੍ਰਸ਼ਾਸਕੀ ਤੰਤਰ ਦੀਆਂ ਖਸਤਾਹਾਲ ਬੁਨਿਆਦਾਂ ਨੂੰ ਪੱਕ ਪਾਉਣ ਦੀ ਲੋੜ ਹੈ। ਫੜ੍ਹੇ ਗਏ ਬਦਮਾਸ਼ ਜੇਲ੍ਹਾਂ 'ਚੋਂ ਇੰਟਰਨੈੱਟ ਚਲਾਉਂਦੇ ਹਨ, ਹਿਰਾਸਤ 'ਚੋਂ ਉਹ ਭੱਜ ਜਾਂਦੇ ਹਨ, ਕਈ ਵਾਰ ਉਹ ਪੁਲਸ ਦੀ

ਛੱਤਰੀ ਹੇਠ ਬੈਠੇ ਆਵਦੇ ਵਿਰੋਧੀ ਦੇ ਸਾਹ ਵੀ ਪੀ ਜਾਂਦੇ ਹਨ। ਹੁਣ ਇੱਥੇ ਪ੍ਰਬੰਧਾਂ ਨੂੰ ਸੁਧਾਰਾਂ ਦੀ ਲੋੜ ਹੈ ਨਾ ਕਿ ਪ੍ਰਬੰਧਾਂ ਨੂੰ ਹੋਰ ਕਾਨੂੰਨਬੱਧ ਕਰਨ ਦੀ।

ਹੁਣ ਮੂਲ ਵੱਲ ਪਰਤੀਏ, ਹਥਲੀ ਲਿਖਤ ਜਿਸ 'ਤੇ ਕੇਂਦਰਤ ਹੈ। ਫਿਲਮ 'ਉੜਤਾ ਪੰਜਾਬ' 'ਤੇ ਬਹੁਤ ਖੱਪ ਪਈ। ਪਰ ਉਸ ਖੱਪ 'ਚੋਂ ਨਿਕਲਿਆ ਕੀ? ਫਿਲਮ ਆਈ, ਕਮਾਈ ਕਰਕੇ ਚਲੀ ਗਈ। ਨਾ ਕਿਸੇ ਦੇ ਜ਼ਹਿਨ 'ਚ ਅੱਜ ਫ਼ਿਲਮ ਹੈ, ਨਾ ਇਸ ਵਿਸ਼ੇ 'ਤੇ ਇਹ ਬਹਿਸ ਹੈ ਕਿ ਕੀ ਫ਼ਿਲਮਾਂ ਨਾਲ ਕ੍ਰਾਂਤੀ ਆ ਸਕਦੀ ਹੈ ਜਾਂ ਕਿਸੇ ਨੂੰ ਝੂਠਾ ਬਦਨਾਮ ਕੀਤਾ ਜਾ ਸਕਦਾ ਹੈ? ਜਿਹੜੀ ਬਹਿਸ ਹੋਣੀ ਚਾਹੀਦੀ ਸੀ, ਉਹ ਨਾ 'ਉੜਤਾ ਪੰਜਾਬ' ਦੇ ਆਉਣ ਤੋਂ ਪਹਿਲਾਂ ਹੋਈ ਤੇ ਨਾ ਜਾਣ ਤੋਂ ਬਾਅਦ। ਇਹ ਬਹਿਸ ਹੋਣੀ ਚਾਹੀਦੀ ਸੀ ਕਿ ਪੰਜਾਬ 'ਚ ਨਸ਼ੇ ਦੇ ਪਾਸਾਰ 'ਚ ਪਿਛਲੇ ਡੇਢ-ਦੋ ਦਹਾਕਿਆਂ ਤੋਂ ਏਨੀ ਤੇਜੀ ਕਿਉਂ ਆਈ, ਇਸ ਦੇ ਹੱਲ ਲਈ ਕੀ ਉੱਦਮ ਹੋਣ, ਆਉਣ ਵਾਲੀ ਪੀੜ੍ਹੀ ਬਚੇਗੀ ਕਿਵੇਂ? ਪਰ ਬਦਕਿਸਮਤੀ ਨਾਲ ਬਹਿਸ ਇਸ ਗੱਲ 'ਤੇ ਕੇਂਦਰਿਤ ਹੋ ਗਈ ਕਿ 'ਉੜਤਾ ਪੰਜਾਬ' ਪੰਜਾਬ ਨੂੰ ਬਦਨਾਮ ਕਰਦੀ ਹੈ ਜਾਂ ਸੱਚ ਦੀ ਬਾਤ ਪਾਉਂਦੀ ਹੈ।

ਇਹੀ ਕੁਝ ਹੁਣ 'ਪਕੋਕਾ' ਦੇ ਮੁੱਦੇ 'ਤੇ ਹੋਇਆ। ਬਹੁਤੀ ਚਰਚਾ ਹੋਈ ਹੀ ਨਹੀਂ। ਜੇ ਹੋਈ ਵੀ ਤਾਂ ਇਸ ਗੱਲ 'ਤੇ ਅੜੀ ਰਹੀ ਕਿ ਇਸ ਨਾਲ ਸਿਆਸੀ ਵਿਰੋਧੀਆਂ ਨੂੰ ਠੱਪਿਆ ਜਾਵੇਗਾ। ਪਰ ਇਸ ਦੇ ਦੂਜੇ ਪਹਿਲੂਆਂ 'ਤੇ ਕਿਸੇ ਪੱਖ ਦੀ ਕੋਈ ਠੋਸ ਪ੍ਰਤਿਕਿਰਿਆ-ਦਲੀਲ ਸੁਣਨ ਨੂੰ ਨਹੀਂ ਮਿਲੀ। ਸਮਾਜ ਅਤੇ ਸਰਕਾਰ, ਇਸ ਪਾਸੇ ਸੋਚਣ ਨੂੰ ਤਿਆਰ ਹੀ ਨਹੀਂ ਜਾਪ ਰਹੇ ਕਿ ਕਿਰਤ ਸਭਿਆਚਾਰ ਵਿੱਚ ਗੈਂਗ ਸਭਿਆਚਾਰ ਕਿਸ ਤਰ੍ਹਾਂ ਸਥਾਪਿਤ ਹੋ ਗਿਆ? ਕਿਉਂ ਨੌਜਵਾਨ ਕਿਰਤ ਅਤੇ ਫ਼ਰਜ਼ ਤੋਂ ਬਾਗ਼ੀ ਹੋ ਰਹੇ ਹਨ? ਕਿਉਂ ਨੌਜਵਾਨਾਂ ਦੀਆਂ ਇੱਛਾਵਾਂ ਜਿਉਣ ਦੀ ਹਸਰਤ ਨੂੰ ਹਲਾਲ ਕਰ ਰਹੀਆਂ ਹਨ? ਕਿਉਂ ਹਾਊਮੈ ਦੀ ਗਧੀ 'ਤੇ ਬੈਠ ਕੇ ਭਰਾ ਮਾਰੂ ਜੰਗ 'ਚ ਉਲਝੇ ਨੌਜਵਾਨ ਆਪਣੇ ਤੇ ਆਪਣਿਆਂ ਦੇ ਭਵਿੱਖ ਨੂੰ ਨਾਸ ਕਰ ਰਹੇ ਹਨ? ਇਹ ਸਭਿਆਚਾਰ ਉੱਥਲ-ਪੁੱਥਲ 'ਚੋਂ ਨਿਕਲੀ 'ਮੈਂ' ਦੀ ਅੱਗ ਸੀ, ਜੋ ਸੰਸਾਰੀਕਰਨ ਦੀ ਹਵਾ ਨਾਲ ਹੋਰ ਭਿਆਨਕ ਹੁੰਦੀ ਗਈ। ਗੈਂਗ ਸਭਿਆਚਾਰ ਬੇਰੁਜ਼ਗਾਰੀ, ਮਜਬੂਰੀ, ਹੈਂਕੜ, ਇੱਛਾਵਾਂ ਦੇ ਅੰਨ੍ਹੇਪਣ, ਪੜ੍ਹਾਈ ਵਿੱਚ ਖਾਮੀਆਂ, ਕਿਰਤ ਸਭਿਆਚਾਰ ਤੋਂ ਦੂਰੀ, ਨੌਜਵਾਨੀ ਨੂੰ ਆਦਰਸ਼ ਟੀਚੇ ਨਾ ਦੇ ਪਾਉਣ ਦਾ ਨਤੀਜਾ ਹੈ।

ਪੰਜਾਬ ਅੰਦਰ ਨੌਜਵਾਨੀ ਦੀ ਮਾਨਸਿਕਤਾ ਦਾ ਅਪਰਾਧੀਕਰਨ ਹੋਣਾ ਕੋਈ ਨਵੀਂ ਗੱਲ ਨਹੀਂ, ਕਿਉਂਕਿ ਪੰਜਾਬੀ ਬਾਗ਼ੀ ਤਬੀਅਤ ਦੇ ਮਾਲਕ ਹਨ। ਪਰ ਚਿੰਤਾ ਏਸ ਗੱਲ ਦੀ ਹੈ ਕਿ ਹੁਣ ਕੋਈ ਕੌਮੀ ਲੜਾਈ ਜਾਂ ਕ੍ਰਾਂਤੀ ਵਿੱਢਣ ਦੀ ਥਾਂ ਜਵਾਨੀ ਆਪਣੀ ਜੜ੍ਹ ਵੱਢਣ ਦੇ ਰਾਹ ਪੈ ਗਈ ਹੈ। ਸਖ਼ਤ ਕਾਨੂੰਨ ਇਹੋ ਜਿਹੇ ਅਚੇਤ ਅਵਸਥਾ ਨੂੰ ਡੱਕਣ 'ਚ ਅਸਮੱਰਥ ਹੁੰਦੇ ਹਨ। ਨਸ਼ਾ ਵਿਰੋਧੀ ਕਾਨੂੰਨ ਦੀ ਨਜ਼ੀਰ ਸਾਡੇ ਸਾਹਮਣੇ ਹੈ। 31 ਸਾਲਾਂ ਵਿੱਚ ਇਸ ਸਖ਼ਤ ਕਾਨੂੰਨ ਨੇ ਨਸ਼ੇ ਦੇ

ਦਰਿਆ ਨੂੰ ਕਿੱਡਾ ਕੁ ਨੱਕਾ ਲਾਇਆ, ਸੋਚਣ ਵਾਲੀ ਗੱਲ ਹੈ। ਹੁਣ ਤਾਂ ਇਹ ਆਵਾਜ਼ ਉੱਠ ਰਹੀ ਹੈ ਕਿ ਇਸ ਕਾਨੂੰਨ ਨੂੰ ਨਰਮ ਕਰਕੇ ਕੁਝ ਨਸ਼ਿਆਂ ਦਾ ਕਾਨੂੰਨੀਕਰਨ ਕੀਤਾ ਜਾਵੇ, ਜਿਸ ਨਾਲ ਸਿੰਥੈਟਕ ਅਤੇ ਮਾਰੂ ਨਸ਼ਿਆਂ ਦਾ ਪ੍ਰਭਾਵ ਅਤੇ ਵਪਾਰ ਘੱਟ ਸਕੇ। ਇਸ ਕਰਕੇ ਦਲੀਲ ਇਹ ਦਿੱਤੀ ਜਾ ਰਹੀ ਹੈ ਕਿ 'ਪਕੋਕਾ' ਜਿਹਾ ਹਥਿਆਰ ਬਿਨ੍ਹਾਂ ਕਿਸੇ ਠੋਸ ਜੰਗ ਤੋਂ ਵਰਤਣਾ, ਸਿਆਸੀ ਖੇਡ ਹੋ ਸਕਦੀ ਹੈ, ਪੰਜਾਬ ਦੀ ਹਿੱਤਕਾਰੀ ਨਹੀਂ। ਜੇਕਰ ਬੀਹੜ ਦੇ ਡਾਕੂ ਅਤੇ ਚੋਟੀ ਦੇ ਅੱਤਵਾਦੀ ਵਿਸ਼ੇਸ਼ ਸਕੀਮਾਂ ਤਹਿਮ ਮੁੱਖਧਾਰਾ ਵਿੱਚ ਸ਼ਾਮਲ ਕੀਤੇ ਜਾ ਸਕਦੇ ਹਨ, ਤਾਂ ਫੇਰ ਉਨ੍ਹਾਂ ਅਪਰਾਧੀਆਂ ਲਈ ਯਤਨ ਕਿਉਂ ਨਹੀਂ ਹੋ ਸਕਦੇ, ਜਿੰਨ੍ਹਾਂ 'ਚੋਂ ਬਹੁਤਿਆਂ ਦੀ ਉਮਰ ਹਾਲੇ ਦੂਰ-ਅੰਗਾਮੀ ਸਿੱਟਿਆਂ ਨੂੰ ਵੇਖਣ ਜੋਗੀ ਵੀ ਨਹੀਂ। ਛੋਟੇ-ਮੋਟੇ ਅਪਰਾਧੀ ਨੂੰ ਵੀ ਮੀਡੀਆ ਅਤੇ ਪੁਲਸ ਵੱਲੋਂ ਗੈਂਗਸਟਰ ਵੱਜੋਂ ਪੇਸ਼ ਕਰਨ ਦਾ ਚਲਣ ਨੁਕਸਾਨ ਕਰ ਰਿਹਾ ਹੈ। ਇਸ ਲਈ ਪਹਿਲਾ ਰਸਤਾ ਇਹੀ ਬਣਦਾ ਹੈ ਕਿ ਹਵਾ ਛਕਾਉਣ ਵਾਲੀਆਂ ਖ਼ਬਰਾਂ ਦੀ ਥਾਂ ਇੰਨ੍ਹਾਂ ਦੀ ਮੱਤ ਨੂੰ ਜਾਗ ਲਾਉਣ ਵਾਲੇ ਪਾਸੇ ਤੁਰਿਆ ਜਾਵੇ। ਇਨ੍ਹਾਂ ਨੂੰ ਸਮਾਜ ਵਿੱਚ ਪੁਨਰ-ਸਥਾਪਿਤ ਕਰਨ ਲਈ ਸੋਚਣਾ ਚਾਹੀਦੈ। ਛੋਟੀ ਉਮਰ ਦੇ ਅਪਰਾਧੀਆਂ ਲਈ ਪੜ੍ਹਾਈ ਦੇ ਮੌਕੇ ਪੈਦਾ ਕੀਤੇ ਜਾਣੇ ਚਾਹੀਦੇ ਹਨ। ਜ਼ੁਲਮ ਮੁੱਛਣ ਦੀ ਥਾਂ ਨੌਜਵਾਨੀ ਦੀ ਜ਼ਹਿਨੀਅਤ 'ਚੋਂ ਕੱਢਣ ਦੀ ਤਰਕੀਬ ਲਾਉਣੀ ਸਮੇਂ ਦੀ ਲੋੜ ਹੈ। ਲੋੜਵੰਦ ਤੇ ਕਾਬਲ ਨੌਜਵਾਨ ਅਪਰਾਧੀਆਂ ਨੂੰ ਕਿੱਤਾ ਮੁਖੀ ਬਣਾਇਆ ਜਾਵੇ। ਕਿਰਤੀ ਇਨਸਾਨ ਬਿਰਤੀ 'ਚ ਬੁਰਾਈ ਉਪਜਣ ਹੀ ਨਹੀਂ ਦਿੰਦਾ। ਅਸੀਂ ਬੁਰਾਈ ਨੂੰ ਸ਼ਕਤੀ 'ਚ ਤਬਦੀਲ ਕਰਕੇ ਵਰਤਣਾ ਕਦੋਂ ਸਿੱਖਾਂਗੇ?

# ਇਨਸਾਨਾਂ ਦੀ ਭੀੜ 'ਚ ਇਨਸਾਨੀਅਤ ਕਿੱਥੇ ?

ਇਨਸਾਨਾਂ ਦੀ ਭੀੜ ਵੱਧ ਰਹੀ ਹੈ। ਪਰ ਇਨਸਾਨੀਅਤ ਖ਼ਤਮ ਹੋ ਰਹੀ ਹੈ। ਜਦਕਿ ਇਨਸਾਨੀਅਤ ਮੁੱਕ ਜਾਣ 'ਤੇ ਮਨੁੱਖਾਂ ਤੇ ਪੱਥਰਾਂ 'ਚ ਕੋਈ ਫ਼ਰਕ ਨਹੀਂ ਰਹਿ ਜਾਂਦਾ। ਧਰਮ ਦਾ ਪਾਸਾਰ ਅੱਜ ਅਸੀਮ ਹੈ। ਪ੍ਰੰਤੂ ਬਾਵਜੂਦ ਇਸ ਦੇ ਧਰਮਾਂ ਦਾ 'ਧਰਮ' ਇਨਸਾਨੀਅਤ ਮਨੁੱਖੀ ਮਾਨਸਿਕਤਾ 'ਚੋਂ ਮੁੱਕ ਰਿਹੈ। ਕਿਉਂ ਅੱਜ ਹਰ ਕੋਈ ਜ਼ਖ਼ਮ ਲਾਉਣ ਵਾਲਾ ਹੈ, ਕੋਈ ਭਾਈ ਘਨੱਈਆ ਬਣ ਕੇ ਇਨਸਾਨਾਂ ਹੱਥੋਂ ਜ਼ਖ਼ਮੀਂ ਹੋ ਕੇ ਸਹਿਕ ਰਹੀ ਇਨਸਾਨੀਅਤ ਦੇ ਜ਼ਖ਼ਮਾਂ 'ਤੇ ਮਲ੍ਹਮ ਨਹੀਂ ਲਾਉਂਦਾ? ਅੱਜ ਸੜਕਾਂ 'ਤੇ ਲੋਕ ਤੜਫ਼ਦੇ ਪਏ ਨੇ ਪਰ ਇਨਸਾਨਾਂ ਦੇ ਅੰਦਰਲੀ ਇਨਸਾਨੀਅਤ ਨਹੀਂ ਜਾਗਦੀ ਕਿਉਂਕਿ ਇਨਸਾਨੀਅਤ ਭਾਵਨਾਵਾਂ ਦਾ ਪ੍ਰਵਾਹ ਹੈ, ਜੋ ਅੱਜ ਦੇ ਦੌਰ 'ਚ ਦਿਲਾਂ ਅੰਦਰ ਨਹੀਂ ਵਹਿੰਦਾ। ਲੋਕ ਇਹ ਵੀ ਨਹੀਂ ਸੋਚਦੇ ਕਿ ਜਿਸ ਜ਼ਖ਼ਮੀਂ ਨੂੰ ਉਹ ਤੜਫ਼ਦਾ ਛੱਡ ਆਏ, ਹੋ ਸਕਦੈ ਘਰ ਆਏ ਤੋਂ ਪਤਾ ਲੱਗੇ ਕਿ ਜਿਸ ਕੋਲੋਂ ਕਾਰ ਤੇਜ ਕਰਕੇ ਭਜਾ ਲਈ, ਉਹ ਸਾਡੀ ਹੀ ਆਂਦਰ ਸੀ। ਇਨਸਾਨੀਅਤ ਤੋਂ ਕੋਰੇ ਹੋਏ ਅੱਜ ਲੋਕ ਇਹ ਵੀ ਨਹੀਂ ਸੋਚ ਰਹੇ ਕਿ ਜੇਕਰ ਅੱਜ ਅਸੀਂ ਇਨਸਾਨੀਅਤ ਨੂੰ ਜਿੰਦਾ ਰੱਖੀਏ ਤੇ ਕਿਸੇ ਮਰਦੇ ਨੂੰ ਸੜਕ ਤੋਂ ਚੁੱਕੀਏ ਤਾਂ ਹੋ ਸਕਦੈ ਉਸ ਸਮੇਂ ਉਹੀ ਜ਼ਖ਼ਮੀਂ ਫਰਿਸ਼ਤਾ ਬਣਕੇ ਬਹੁੜ ਪਵੇ, ਜਦੋਂ ਕਿਤੇ ਅਸੀਂ ਸੜਕ 'ਤੇ ਲਹੂ-ਲੁਹਾਣ ਹੋ ਕੇ ਪਏ ਹੋਈਏ। ਇਨਸਾਨੀਅਤ ਇਹੋ ਹੀ ਕਰਮ ਹੈ। ਜੇ ਅਸੀਂ ਇਨਸਾਨੀਅਤ ਪਾਲ਼ਾਂਗੇ ਤਾਂ ਉਹ ਸਾਨੂੰ ਫਲ ਦੇਵੇਗੀ। ਜੋ ਦਿਲ ਦਾ ਵਿਹੜਾ ਇਨਸਾਨੀਅਤ ਦੇ ਰੁੱਖ ਤੋਂ ਸੱਖਣਾ ਹੈ, ਖੁਸ਼ੀਆਂ ਕਦੇ ਉਸ ਵਿਹੜੇ 'ਚ ਨਹੀਂ ਢੁੱਕਦੀਆਂ ਕਿਉਂਕਿ ਇਹ ਇਨਸਾਨੀਅਤ ਦੇ ਰੁੱਖ ਥੱਲੇ ਹੀ ਚਹਿਕਦੀਆਂ ਹਨ। ਜੇ ਮਨਾਂ 'ਚੋਂ ਮਨੁੱਖਤਾ ਨਾ ਮਰਦੀ ਤਾਂ ਸ਼ਾਇਦ ਕਦੇ ਕੋਈ ਪੇਟ ਰਾਤ ਨੂੰ ਰੋਟੀ ਤੋਂ ਮਹਿਰੂਮ ਨਾ ਰਹਿੰਦਾ। ਜਿੰਨ੍ਹਾਂ ਕੋਲ ਅਪਾਰ ਦੌਲਤ ਹੈ, ਉਹ ਵੀ ਦਾਨ ਦਾ ਧਰਮ ਭੁੱਲ ਗਏ। ਕਮਾਈਆਂ 'ਚੋਂ ਹਿੱਸਾ ਕੱਢਣ ਦੀ ਰ੍ਹੀਤ ਧਾਰਮਿਕ ਪੁਰਸ਼ਾਂ ਨੇ ਇਸੇ ਲਈ ਤੋਰੀ ਸੀ ਕਿ ਇਨਸਾਨੀਅਤ ਲੋੜਵੰਦਾਂ ਨੂੰ ਪਾਲ਼ਦੀ ਰਹੇ। ਪਰ ਅੱਜ ਲੋਕ ਇਹ ਸੰਕਲਪ ਵਿਸਾਰ ਗਏ। ਜੋ ਥੋੜ੍ਹੇ ਜਿਹੇ ਇਸ ਕਾਜ ਨੂੰ ਕਰਦੇ ਹਨ, ਉਨ੍ਹਾਂ ਦਾ ਦਾਨ ਇਨਸਾਨੀਅਤ ਦੇ ਦੁਸ਼ਮਣ ਹੜੱਪ ਜਾਂਦੇ ਨੇ। ਜੇ ਹਰ ਇਨਸਾਨ ਇਨਸਾਨੀਅਤ ਦਾ ਥੋੜ੍ਹਾ ਜਿਹਾ ਵੀ ਕਰਮ ਕਮਾ ਲਵੇ ਤਾਂ ਭੁੱਖਿਆਂ ਨੂੰ ਰੋਟੀ, ਨੰਗਿਆਂ ਨੂੰ ਕੱਪੜਾ, ਬਿਮਾਰਾਂ ਨੂੰ ਦਵਾ ਮਿਲ ਸਕਦੀ ਹੈ। ਪਰ ਇਸ ਪਾਸੇ ਕਿਸੇ ਦਾ ਧਿਆਨ ਹੀ ਨਹੀਂ। ਪਰ ਜਦੋਂ ਕਿਤੇ ਬੰਦੇ 'ਤੇ ਆਪ 'ਤੇ ਬਿਪਤਾ ਪੈ ਜਾਂਦੀ ਹੈ ਤਾਂ ਫੇਰ ਉਹ ਪਿੱਟਦਾ ਹੈ, ਪੱਥਰਾਂ 'ਤੇ ਨੱਕ ਰਗੜਦਾ ਹੈ ਕਿ ਹੇ ਰੱਬ ! ਕੋਈ ਇਨਸਾਨ ਮੱਦਦ ਲਈ ਭੇਜ। ਪਰ ਇਹ ਨਹੀਂ ਸੋਚਦਾ ਕਿ ਖੁਦ ਉਸ ਨੇ ਕਿੰਨ੍ਹੀ ਵਾਰ ਇਨਸਾਨੀ ਫ਼ਰਜ਼ ਨਿਭਾਏ ਹਨ। ਲੋੜ ਪੈਣ 'ਤੇ ਅਸੀਂ ਭੱਜਦੇ ਹਾਂ ਤੇ ਚੀਕ-ਚੀਕ ਕੇ ਦੁਹਾਈਆਂ ਦਿੰਨੇ ਆਂ ਕਿ ਸਾਡੇ ਅਜੀਜ਼ ਨੂੰ ਖ਼ੂਨ ਦੀ ਲੋੜ ਪੈ ਗਈ, ਖ਼ੂਨ

ਨਹੀਂ ਮਿਲ ਰਿਹਾ। ਪਰ ਕਿਸ ਮੂੰਹ ਨਾਲ ਇਨਸਾਨੀਅਤ ਦਾ ਵਾਸਤਾ ਪਾ ਕੇ ਅਸੀਂ ਦੁਹਾਈ ਦਿੰਨੇ ਆਂ ਕਿਉਂਕਿ ਖੁਦ ਤਾਂ ਅਸੀਂ ਕਦੇ ਬੂੰਦ ਵੀ ਖ਼ੂਨ ਦੀ ਕਿਸੇ ਲੋੜਵੰਦ ਨੂੰ ਨਹੀਂ ਦਿੱਤੀ। ਮਹਾਨ ਨੇ ਉਹ ਲੋਕ, ਜਿਨ੍ਹਾਂ ਨੂੰ ਦੋ ਡੰਗ ਦੀ ਰੋਟੀ ਮੁਯਸਰ ਨਹੀਂ ਹੁੰਦੀ। ਪਰ ਲੋੜ ਪੈਣ 'ਤੇ ਉਹ ਖੁਦ ਖ਼ੂਨ ਦੇਣ ਜਾ ਪਹੁੰਚਦੇ ਹਨ। ਇਨਸਾਨੀਅਤ ਗ਼ੁਰਬਤ ਨੂੰ ਜ਼ਿਆਦਾ ਪਿਆਰ ਕਰਦੀ ਹੈ ਸ਼ਾਇਦ। ਇਹੀ ਕਾਰਨ ਹੈ ਕਿ ਕਦੇ ਨਹੀਂ ਸੁਣਿਆ ਕਿ ਕਿਸੇ ਜਾਗੀਰਦਾਰ ਨੇ ਕਿਸੇ ਮਰੀਜ਼ ਨੂੰ ਖ਼ੂਨ ਦੇ ਕੇ ਬਚਾਇਆ ਹੋਵੇ ਪਰ ਆਮ ਸੁਣਿਆ ਹੈ ਕਿ ਫਲਾਂ ਰਿਕਸ਼ੇ ਵਾਲੇ ਨੇ ਮੌਕੇ 'ਤੇ ਪੁੱਜ ਕੇ ਮਰੀਜ਼ ਦੀ ਜਾਨ ਬਚਾ ਲਈ। ਇਹ ਫ਼ਰਕ ਮਿਟਾਉਣਾ ਹੀ ਇਨਸਾਨੀਅਤ ਲੋਚਦੀ ਹੈ ਕਿਉਂਕਿ ਹਰ ਧੜਕਦੇ ਦਿਲ 'ਚ ਇਨਸਾਨੀਅਤ ਜਿੰਦਾ ਰਹਿਣੀ ਚਾਹੀਦੀ ਹੈ। ਹਾਲਾਤ ਚਾਹੇ ਜਿਹੋ ਜਿਹੇ ਮਰਜ਼ੀ ਹੋਣ, ਦੌਰ ਗਰੀਬੀਆਂ ਦਾ ਹੋਵੇ ਚਾਹੇ ਅਮੀਰੀ ਦਾ, ਇਨਸਾਨੀਅਤ ਦੀ ਜੋਤ ਪ੍ਰਚੰਡ ਰਹਿਣੀ ਚਾਹੀਦੀ ਹੈ। ਇਸ ਦਾ ਬੁੱਝ ਜਾਣਾ, ਇਨਸਾਨ ਦਾ ਮਿਟ ਜਾਣਾ ਹੈ। ਕੌਣ ਯਾਦ ਰੱਖਦਾ ਭਗਤ ਪੂਰਨ ਸਿੰਘ ਨੂੰ ਜੇ ਉਨ੍ਹਾਂ ਦੁਖਿਆਰਿਆਂ ਦੀ ਪੰਡ ਆਪਣੇ ਸਿਰ ਨਾ ਚੁੱਕੀ ਹੁੰਦੀ। ਦੁਨੀਆਂ ਉਨ੍ਹਾਂ ਨੂੰ ਯਾਦ ਕਰਦੀ ਹੈ ਕਿਉਂਕਿ ਉਨ੍ਹਾਂ ਨੇ ਇਨਸਾਨ ਹੋਣ ਦਾ ਫ਼ਰਜ ਨਿਭਾਇਆ। ਸਿਰਫ਼ ਸਾਹ ਲੈਣਾ ਤੇ ਲੈ ਕੇ ਛੱਡਣਾ, ਇਹ ਇਨਸਾਨ ਹੋਣਾ ਨਹੀਂ ਹੈ। ਇਹ ਸਭ ਕੁਝ ਤਾਂ ਪਸ਼ੂ-ਪੰਛੀ ਵੀ ਕਰਦੇ ਹਨ। ਇਨਸਾਨ ਉਹ ਹੈ, ਜਿਸ ਦੇ ਅੰਦਰ ਮਨੁੱਖਤਾ ਲਈ ਪਿਆਰ ਠਾਠਾਂ ਮਾਰਦਾ ਹੋਵੇ। ਮਰ ਕੇ ਇਨਸਾਨ ਨਹੀਂ ਮਰਦਾ ਬਲਕਿ ਸਿਰਫ਼ ਆਪਣੇ ਲਈ ਜਿਉਂ ਕੇ ਉਹ ਜਿੰਦਾ ਹੀ ਮਰ ਜਾਂਦਾ ਹੈ। ਇਨਸਾਨੀਅਤ ਦੇ ਸੇਵਾਦਾਰ ਮਰ ਕੇ ਵੀ ਨਹੀਂ ਮਰਦੇ ਬਲਕਿ ਉਹ ਮਰ ਕੇ ਵੀ ਆਪਣੇ ਕੰਮਾਂ ਦੀ ਪ੍ਰੇਰਨਾ ਸਦਕਾ ਲੋਕਾਂ ਦੇ ਰਾਹ ਦਸੇਰਾ ਬਣੇ ਰਹਿੰਦੇ ਹਨ। ਪਰ ਅਸੀਂ ਇਹ ਸੋਚਾਂ ਸੋਚਦੇ ਈ ਨਹੀਂ। ਕਾਰਨ ਸਾਫ਼ ਹੈ ਕਿ ਸਾਡੀ ਰੂਹ 'ਚੋਂ ਜਜ਼ਬਾਤ ਮਨਫ਼ੀ ਹਨ। ਭੁੱਲ ਗਏ ਅਸੀਂ ਕਿ ਅਸੀਂ ਧਰਤੀ 'ਤੇ ਮਾਨਵੀ ਕਰਮ ਕਮਾਉਣ ਆਏ ਹਾਂ। ਕੁਦਰਤ ਨੇ ਸਾਡੀ ਡਿਊਟੀ ਲਾਈ ਹੈ ਤੇ ਮਨੁੱਖੀ ਸਰੀਰ ਸਾਡੀ ਵਰਦੀ ਹੈ। ਜੇ ਅਸੀਂ ਆਪਣੀ ਡਿਊਟੀ ਨਾਲ ਦਗਾ ਕਰਦੇ ਹਾਂ ਤਾਂ ਫੇਰ ਸਾਡੇ ਤੇ ਉਸ ਸਿਪਾਹੀ 'ਚ ਕੋਈ ਫ਼ਰਕ ਨਹੀਂ ਰਹਿ ਜਾਂਦਾ, ਜਿਸ ਨੂੰ ਵਰਦੀ ਤਾਂ ਕਾਤਲ ਨੂੰ ਫੜਨ ਲਈ ਮਿਲੀ ਸੀ ਪਰ ਉਹ ਖੁਦ ਹੀ ਕਤਲੋਗਾਰਤ ਕਰਨ ਲੱਗ ਪਿਆ। ਅੱਜ ਦਾ ਇਨਸਾਨ ਤਾਂ ਇਨਸਾਨੀਅਤ ਤੋਂ ਇਸ ਕਦਰ ਬੇਮੁੱਖ ਹੈ ਕਿ ਇਨਸਾਨੀਅਤ ਦੀ ਸੇਵਾ ਦੇ ਨਾਂਅ 'ਤੇ ਵੀ ਦੁਨੀਆਂ ਨੂੰ ਲੁੱਟ ਲੈਂਦਾ ਹੈ। ਇਨਸਾਨੀਅਤ ਦੀ ਸੇਵਾ, ਉਹ ਮਹਾਨ ਸੇਵਾ ਹੈ, ਜੋ ਰੂਹ ਨੂੰ ਸਕੂਨ ਤੇ ਸੋਚ ਨੂੰ ਸ਼ੁੱਧੀ ਦਿੰਦੀ ਹੈ। ਕਿਸੇ ਬਜ਼ੁਰਗ ਨੂੰ ਸੜਕ ਪਾਰ ਕਰਵਾਉਣ 'ਤੇ ਉਸ ਵੱਲੋਂ ਮਿਲੀ ਅਸੀਸ ਦੀ ਬਰਾਬਰੀ ਸ਼ਾਇਦ ਸੋਨੇ ਦੀਆਂ ਮੋਹਰਾਂ ਵੀ ਨਹੀਂ ਕਰ ਸਕਦੀਆਂ। ਘਰ ਦੀਆਂ ਚਾਰਦਵਾਰੀਆਂ 'ਚ ਜੀਣਾ ਖੁਦੀ ਦਾ ਜੀਣਾ ਹੈ, ਜਦਕਿ ਲੋੜਵੰਦਾਂ ਲਈ ਜੀਣਾ ਲੋਕਾਈ ਲਈ ਜੀਣਾ ਹੈ। ਦੋਵਾਂ ਜੀਵਨਾਂ 'ਚ ਫ਼ਰਕ ਸਿਰਫ਼ ਏਨਾ ਕੁ ਹੈ ਜਿੰਨ੍ਹਾਂ ਜ਼ਿੰਦਗੀ ਤੇ ਮੌਤ

ਵਿਚਾਲੇ। ਪੱਥਰਦਿਲੀ ਹੀ ਹੈ ਕਿ ਲੋਕ ਨਾਲ਼ੀਆਂ 'ਚ ਭੋਜਨ ਵਹਾ ਦਿੰਦੇ ਹਨ। ਪਰ ਕਿਸੇ ਭੁੱਖੇ ਨੂੰ ਨਹੀਂ ਦਿੰਦੇ। ਕਿੰਨਾ ਕੁ ਫ਼ਰਕ ਪਵੇਗਾ ਜੇਕਰ ਚਾਰ ਕਦਮ ਚੱਲ ਕੇ ਅਸੀਂ ਭੁੱਖੇ ਨੂੰ ਰੋਟੀ ਦੇ ਆਈਏ, ਜੋ ਸਾਡੇ ਕੋਲ ਵਧੀ ਪਈ ਹੈ। ਸਾਡੀ ਇੱਕ ਰੋਟੀ ਕਿਸੇ ਨੂੰ ਮੌਤ ਦੇ ਮੂੰਹ 'ਚ ਜਾਣ ਤੋਂ ਰੋਕ ਸਕਦੀ ਹੈ। ਨਿੱਕੇ-ਨਿੱਕੇ ਕਰਮਾਂ ਨਾਲ ਅਸੀਂ ਇਨਸਾਨੀਅਤ ਕਮਾ ਸਕਦੇ ਆਂ। ਜੇਕਰ ਕੁਝ ਨਹੀਂ ਤਾਂ ਅਸੀਂ ਕਿਸੇ ਗਰੀਬ ਦੇ ਬੱਚੇ ਨੂੰ ਸਿੱਖਿਅਤ ਹੀ ਕਰ ਦਈਏ। ਇਸ ਤੋਂ ਵੱਡਾ ਇਨਸਾਨੀਅਤ ਦਾ ਕਰਮ ਕੀ ਹੋਵੇਗਾ ਕਿ ਕੋਈ ਤੁਹਾਡੇ ਗਿਆਨ ਨਾਲ ਦੁਨੀਆਂ 'ਵੇਖ' ਸਕੇਗਾ। ਕਿਸੇ ਗਰੀਬ ਧੀ ਨੂੰ ਚਾਰ ਜਣੇ ਰਲ ਕੇ ਡੋਲੀ 'ਚ ਪਾ ਦੇਣ ਤਾਂ ਇਸ ਤੋਂ ਮਹਾਨ ਦਾਨ ਕੋਈ ਹੋ ਨਹੀਂ ਸਕਦਾ। ਪਰ ਸਾਡੇ ਲੋਕਾਂ ਨੇ ਤਾਂ ਦਾਨ 'ਚੋਂ ਵੀ ਮੁਨਾਫ਼ਾਖੋਰੀ ਤਲਾਸ਼ਣੀ ਸ਼ੁਰੂ ਕਰ ਦਿੱਤੀ। ਮਸਲਣ, ਵੱਡੇ ਤੋਂ ਵੱਡੇ ਧਾਰਮਿਕ ਸਥਲ 'ਤੇ ਜਾ ਕੇ ਚੜ੍ਹਾਵਾ ਚੜ੍ਹਾਉਂਦੇ ਹਨ ਤਾਂ ਕਿ ਉੱਥੇ ਉਕਰੇ ਪੱਥਰਾਂ 'ਤੇ ਨਾਂਅ ਦੁਨੀਆਂ ਵੱਧ ਤੋਂ ਵੱਧ ਪੜ੍ਹ ਸਕੇ। ਪਰ ਰੱਬ ਤਾਂ ਗਰੀਬਾਂ ਦੇ ਦਿਲਾਂ 'ਚ ਰਹਿੰਦਾ ਹੈ। ਜੇ ਉਹ ਖ਼ੁਸ਼ ਹੋ ਗਏ ਤਾਂ ਲੋੜ ਹੀ ਨਹੀਂ ਕਿਸੇ ਦਰ 'ਤੇ ਦੀਵੇ ਬਾਲਣ ਦੀ। ਇਸ ਲਈ ਇਨਸਾਨੀਅਤ ਦੇ ਕਰਮ ਕਮਾਉਣੇ ਜ਼ਰੂਰੀ ਹਨ। ਤੀਰਥ ਨਹਾਉਣ ਦੀ ਲੋੜ ਹੀ ਨਹੀਂ, ਜਿਸ ਨੇ ਮਾਨਵਤਾ ਦੀ ਗੰਗਾ 'ਚ ਚੁੱਭੀ ਲਾ ਲਈ। ਜੋ ਇਨਸਾਨ ਹੋ ਕੇ ਇਨਸਾਨੀਅਤ ਦਾ ਸੌਦਾਗਰ ਨਾ ਬਣ ਸਕਿਆ, ਉਹ ਵਪਾਰ ਜਿੰਨ੍ਹੇ ਮਰਜ਼ੀ ਕਰ ਲਵੇ ਪਰ ਜਹਾਨ ਤੋਂ ਕੰਗਾਲ ਹੀ ਜਾਵੇਗਾ। ਇਨਸਾਨ ਹੋ ਤਾਂ ਇਨਸਾਨ ਬਣਕੇ ਦਿਖਾਓ, ਇਨਸਾਨ ਨਾਲ ਪਿਆਰ ਕਰੋ ਇਨਸਾਨੀਅਤ ਕਮਾਓ।

# ਕਿੰਨਾ ਬਦਲ ਗਿਐ, ਮੇਰਾ ਪਿੰਡ !

ਅੱਜ ਮੈਂ ਜਦ ਵੀ ਆਪਣੇ ਪਿੰਡ ਨੂੰ ਦੂਰ ਖੜ੍ਹਾ ਨਿਹਾਰਦਾ ਹਾਂ ਤਾਂ ਮੇਰੇ ਖ਼ਿਆਲਾਂ ਦੀ ਸਰਦਲ 'ਤੇ ਇੱਕੋ ਹੀ ਵਾਕ ਪੈਲ੍ਹ ਪਾਉਂਦਾ ਹੈ ਕਿ 'ਕਿੰਨਾ ਬਦਲ ਗਿਐ ਮੇਰਾ ਪਿੰਡ'। ਵਾਕਿਆ ਹੀ ਬਹੁਤ ਬਦਲ ਗਿਐ, ਮੇਰਾ ਪਿੰਡ। ਕੱਚੇ ਟਾਹਰਿਆਂ ਦੀ ਥਾਂ ਅੰਬਰ ਨੂੰ ਛੂੰਹਦੇ ਮਹਿਲ ਉਸਰ ਗਏ ਨੇ। ਜਿਨ੍ਹਾਂ ਗਲੀਆਂ ਦੇ ਰੇਤੇ 'ਚ ਅਸੀਂ ਲਿਟਦੇ ਸੀ, ਹੁਣ ਉਨ੍ਹਾਂ ਗਲੀਆਂ ਦੇ ਰੇਤੇ-ਚਿੱਕੜਾਂ ਨੂੰ ਪੱਕੀਆਂ ਇੱਟਾਂ ਨੇ ਜਜ਼ਬ ਕਰ ਲਿਆ ਹੈ। ਸੱਥ 'ਚੋਂ ਬੋਹੜ ਤੇ ਬਾਬੇ ਨਦਾਰਦ ਹੋ ਗਏ ਹਨ, ਉਨ੍ਹਾਂ ਦੀ ਥਾਂ ਅੱਜ-ਕੱਲ੍ਹ ਜੈੱਲ ਲਾ ਕੇ ਵਾਲਾਂ ਨੂੰ ਕੰਡਿਆਰੇ ਜਿਹੇ ਬਣਾਈ ਤੇ ਬਰੈਂਡਡ ਜੀਨਾਂ ਪਾਈ 'ਦੇਸੀ ਅੰਗਰੇਜ਼' ਖੜ੍ਹੇ ਹੁੰਦੇ ਹਨ। ਖ਼ੇਤਾਂ 'ਚੋਂ ਬਲਦਾਂ ਦੀਆਂ ਜੋਕਾਂ ਤੇ ਹੱਲ ਖ਼ਤਮ ਹੋ ਗਏ। ਟਰੈਕਟਰ-ਕੰਬਾਇਨਾਂ ਨੇ ਖਾ ਲਈ, ਬਲਦਾਂ ਦੀਆਂ ਟੱਲੀਆਂ ਦੀ ਖ਼ਣਕਾਰ। ਅੱਜਕੱਲ੍ਹ ਘਰਾਂ 'ਚ ਚੁੱਲ੍ਹੇ ਦੁਆਲੇ ਪੰਗਤਾਂ ਨਹੀਂ ਲੱਗਦੀਆਂ, ਆਪੋ-ਆਪਣੇ ਏ.ਸੀ. ਰੂਮ ਲੋਕਾਂ ਦਾ ਸੰਸਾਰ ਬਣ ਗਏ ਹਨ। ਮੇਲੇ ਦੀ ਥਾਂ ਹੁਣ ਕ੍ਰਿਕਟ ਦਾ ਟੂਰਨਾਮੈਂਟ ਹੁੰਦੈ। ਰਾਤ ਨੂੰ ਕੋਠੇ 'ਤੇ ਪਏ ਲੋਕਾਂ ਦੀਆਂ ਬਾਤਾਂ 'ਤੇ ਹੁੰਘਾਰਿਆਂ ਦੀ ਥਾਂ ਹੁਣ ਘਰਾਂ 'ਚ ਵੱਜਦੇ 'ਪਿੰਗਲਿਸ਼' ਗਾਣਿਆਂ ਦਾ ਸ਼ੋਰ ਸੁਣਦੈ। ਸਵੇਰ ਨੂੰ ਮਧਾਣੀਆਂ ਦੇ ਮਧੁਰ ਸੰਗੀਤ ਦੀ ਥਾਂ ਹੁਣ ਟੈਲੀਵਿਜ਼ਨ 'ਚ ਰਾਸ਼ੀਆਂ ਦੱਸਣ ਵਾਲਿਆਂ ਦੇ ਰੌਲੇ-ਰੱਪੇ ਨੇ ਲੈ ਲਈ ਹੈ। ਕਿੰਨਾ ਬਦਲ ਗਿਐ, ਮੇਰਾ ਪਿੰਡ। 'ਕੱਲ੍ਹਾ ਪਿੰਡ ਹੀ ਨਹੀਂ ਬਦਲਿਆ, ਨਾਲ ਹੀ ਬਦਲ ਗਏ ਜ਼ਿੰਦਗੀ ਜੀਣ ਦੇ ਢੰਗ ਤੇ ਰਿਸ਼ਤਿਆਂ ਦੇ ਮਾਅਨੇ।

ਵਕਤ ਦੀ ਹਨੇਰੀ ਨੇ ਪਿੰਡਾਂ 'ਚੋਂ ਬਹੁਤ ਕੁਝ ਉਡਾ ਲਿਆ ਹੈ। ਕਿਸੇ ਚਿੰਤਕ ਨੇ ਕਿਹਾ ਸੀ ਕਿ ਆਉਣ ਵਾਲੇ ਕੁਝ ਦਹਾਕਿਆਂ 'ਚ ਪੰਜਾਬ ਪੱਥਰ ਦਾ ਬਣ ਜਾਵੇਗਾ। ਸੋਚਦਾ ਹਾਂ, ਕਿੰਨ੍ਹਾਂ ਸਟੀਕ ਚਿੰਤਨ ਕੀਤਾ ਓਸ ਚਿੰਤਕ ਨੇ। ਸ਼ਾਪਿੰਗ ਮਾਲ ਤੇ ਫ਼ੈਕਟਰੀਆਂ ਤਾਂ ਪਿੰਡ ਦੀਆਂ ਮੋਰਾਂ 'ਤੇ ਆ ਚੜ੍ਹੇ ਹਨ। ਹੋਰ ਪੰਜਾਹ ਸਾਲਾਂ ਨੂੰ ਕੀ ਬਣੇਗਾ? ਉਦੋਂ ਨਾ ਤਾਂ ਜਰਖ਼ੇਜ਼ ਖੇਤ ਬਚਣਗੇ ਤੇ ਨਾ ਹੀ ਪਿੰਡ 'ਚ ਕੌਡੀ ਖ਼ੇਡਣ ਲਈ ਮੈਦਾਨ। ਹਰ ਪਾਸੇ ਪੱਥਰਾਂ ਦੇ 'ਕਿਲ੍ਹੇ' ਖੜ੍ਹੇ ਹੋਣਗੇ ਤੇ ਇਨ੍ਹਾਂ ਦੇ ਵਿਚ ਵੱਸਦੇ ਵੀ ਪੱਥਰ ਹੋਣਗੇ।

ਅਜੇ ਵੀਹ ਕੁ ਸਾਲ ਪਹਿਲਾਂ ਦੀ ਗੱਲ ਹੈ, ਮੇਰੇ ਪਿੰਡ ਦੇ ਨੱਬੇ ਫ਼ੀਸਦੀ ਮਕਾਨ ਕੱਚੇ ਸੀ। ਮੇਰੇ ਪਿੰਡ ਦੇ ਕੀ ਉਦੋਂ ਪੰਜਾਬ ਦੇ ਬਹੁਤਿਆਂ ਪਿੰਡਾਂ 'ਚ ਵੀ ਇਹੋ ਜਿਹਾ ਦ੍ਰਿਸ਼ ਸੀ। ਅੱਜ ਕਿਸੇ ਨੇ ਜ਼ਮੀਨ ਵੇਚ ਕੇ ਕੋਠੀ ਪਾ ਲਈ ਹੈ ਤੇ ਕਿਸੇ ਨੇ ਭੋਂਇ ਗਹਿਣੇ ਧਰਕੇ ਏਜੰਟਾਂ ਨੂੰ ਪੰਡ ਰੁਪਈਆਂ ਦੀ ਦੇ ਕੇ ਜਿਗਰ ਦਾ ਟੋਟਾ ਗੋਰਿਆਂ ਦੇ ਮੁਲਕ ਘੱਲ ਕੇ ਕੱਚੇ ਘਰ ਨੂੰ ਪੱਕਾ ਬਣਾ ਲਿਆ ਹੈ। ਤਰੱਕੀ ਐਸੀ ਰਿਮ-ਝਿਮ ਵਰਸੀ ਕਿ ਕੰਮੀਆਂ ਦੇ ਵੇਹੜੇ 'ਚ ਸਰਕਾਨਿਆਂ ਦੇ ਛੱਪਰਾਂ ਤੋਂ ਪੱਕੇ ਕੋਠੇ ਪੈ ਗਏ। ਅੱਜ ਜੇ ਕਿਸੇ ਸੁਆਣੀ ਨੂੰ ਕਹੀਏ ਕਿ ਪੋਚਾ ਫ਼ੇਰ ਕੇ ਵਿਖਾ ਤਾਂਹ

ਅੱਵਲ ਤਾਂ ਉਸ ਨੂੰ ਕਿਤਿਓਂ ਲਾਲ ਮਿੱਟੀ ਨਹੀਂ ਮਿਲਣੀ, ਜੇ ਮਿਲ ਗਈ ਤਾਂ ਪੋਚਾ ਫ਼ੇਰਨ ਲਈ ਲਈ ਉਸ ਨੂੰ ਕੱਚਾ ਥਾਂ ਨਹੀਂ ਥਿਆਉਣਾ। ਹਰ ਪਾਸੇ ਦਿਉ ਕੱਦ ਪੱਕੇ ਮਕਾਨ ਨਜ਼ਰੀਂ ਪੈਂਦੇ ਹਨ। ਖ਼ੂਬ ਤਰੱਕੀ ਕੀਤੀ ਹੈ ਮੇਰੇ ਪਿੰਡ ਲੋਕਾਂ ਨੇ, ਕੱਚੇ ਟਾਹਰਿਆਂ ਤੋਂ ਪੱਕੇ ਮਹਿਲ ਛੱਤ ਲਏ। ਪਰ ਇਹ 'ਹੋਣੀ' ਤਰੱਕੀ ਬਹੁਤ ਸਾਰੀਆਂ ਚੀਜ਼ਾਂ ਦਾ ਬਲੀਦਾਨ ਲੈ ਗਈ, ਠੀਕ ਓਵੇਂ ਜਿਵੇਂ ਕਿਸੇ ਗੁਰੂ ਨੇ ਆਪਣੇ ਚੇਲੇ ਤੋਂ ਗੁਣ ਦੇਣ ਬਦਲੇ ਅਗੂੰਠੇ ਦੀ ਗੁਰ-ਦਕਸ਼ਣਾ ਲੈ ਲਈ ਸੀ।

ਕੁੱਲੀਆਂ ਤੋਂ ਮਹਿਲ ਤਾਂ ਬਣ ਗਏ ਪਰ ਕੁੱਲੀਆਂ ਵਿਚਲੀ ਭਾਈਚਾਰਕ ਸਾਂਝ ਤੇ ਮੋਹ ਦੀ ਨਿੱਘ ਵੀ ਕੁੱਲੀਆਂ ਦੇ ਨਾਲ ਹੀ ਕਿਸੇ ਦੂਜੇ ਜਹਾਨ ਨੂੰ ਚਲੀ ਗਈ। ਅੱਜ ਸੰਗਮਰਮਰੀ ਮਹਿਲਾਂ 'ਚ ਰਹਿਣ ਵਾਲੇ ਬਸ਼ਿੰਦਿਆਂ ਦੇ ਸੀਨੇ 'ਚ ਧੜਕਨ ਵਾਲਾ ਦਿਲ ਵੀ ਕੋਈ ਪੱਥਰ ਦੀ ਗੋਟੀ ਬਣ ਗਿਐ, ਜੋ ਨਾ ਭਰਾ ਲਈ ਧੜਕਦਾ ਹੈ ਤੇ ਨਾ ਬਚਪਨ ਦੇ ਯਾਰ ਸੋਹਨੇ-ਮੋਹਨੇ ਹੋਰਾਂ ਲਈ। ਇਹ ਤਾਂ ਬਸ, ਆਪਣੀ ਬੀਵੀ ਦੀਆਂ ਜ਼ੁਲਫ਼ਾਂ 'ਚ ਉਲਝ ਕੇ ਰਹਿ ਗਿਆ ਹੈ, ਤਾਂ ਹੀ ਇਸ ਨੂੰ ਆਪਣੇ ਬੱਚਿਆਂ ਤੋਂ ਇਲਾਵਾ ਕਿਸੇ ਹੋਰ ਦੇ ਬੱਚੇ ਦਾ ਹੇਜ਼ ਜਾਗਦਾ ਈ ਨਹੀਂ। ਪੱਕੇ ਘਰਾਂ 'ਚ ਰਹਿਣ ਵਾਲੇ ਏਨੇ ਪੱਕੇ ਹੋ ਗਏ ਕਿ ਜੇ ਕੋਈ ਘਰ 'ਚ ਆਉਂਦਾ ਹੈ ਤਾਂ ਜਨਾਨੀ ਨੂੰ ਤਾਪ ਚੜ੍ਹ ਜਾਂਦਾ ਹੈ ਕਿ ਚਾਹ ਬਣਾਉਣੀ ਪਏਗੀ। ਉਹ ਦੌਰ ਲੰਘ ਗਿਆ, ਜਦ ਘਰ 'ਚ ਰੋਟੀ ਕਿਸੇ ਲਈ ਪੱਕਦੀ ਸੀ ਤੇ ਗਲੀ 'ਚੋਂ ਲੰਘਣ ਵਾਲਾ ਖਾ ਕੋਈ ਹੋਰ ਜਾਂਦਾ ਸੀ। ਭਾਈਚਾਰਕ ਸਾਂਝ ਤਾਂ ਮਤਲਬਪ੍ਰਸਤੀ ਦੀ ਕਬਰ 'ਚ ਦਫ਼ਨ ਹੋ ਗਈ। ਹਰ ਕੋਈ ਆਪਣੇ 'ਚ ਸਿਮਟ ਕੇ ਰਹਿ ਗਿਆ। ਕਿਸੇ ਦੇ ਗ਼ਮ 'ਚ ਕੋਈ ਗ਼ਮਖਾਰ ਨਹੀਂ ਤੇ ਕਿਸੇ ਦੀ ਖ਼ੁਸ਼ੀ 'ਚ ਕੋਈ ਖ਼ੀਵਾ ਨਹੀਂ। ਹਰ ਕੋਈ ਨਿੱਜ ਦੀ ਚਾਦਰ ਓੜ ਬੈਠਾ ਹੈ। ਉਹ ਵਿਆਹ ਲੋਪ ਹੋ ਗਏ, ਜੋ ਪਿੰਡਾਂ ਦੀਆਂ ਹਵੇਲੀਆਂ 'ਚ ਤੰਬੂ-ਕਨਾਤਾਂ ਲਾ ਕੇ ਤੇ ਕੋਠੇ 'ਤੇ ਮੰਜੇ ਜੋੜ ਕੇ ਸਪੀਕਰ ਵਜਾ ਕੇ ਕਈ-ਕਈ ਦਿਨ ਚੱਲਦੇ ਸਨ। ਅੱਜ ਦੇ ਵਿਆਹਾਂ 'ਚ ਚਾਅ ਨਹੀਂ ਮਨਾਏ ਜਾਂਦੇ, ਖ਼ਾਨਾਪੂਰਤੀਆਂ ਕੀਤੀਆਂ ਜਾਦੀਆਂ ਹਨ। ਹੁਣ ਵਿਆਹ 'ਚ ਸ਼ਮੂਲੀਅਤ ਇਕ ਸਮਝੌਤਾ ਹੈ। ਕੋਈ ਸ਼ਰੀਕੇ 'ਚ ਨੱਕ ਰੱਖਣ ਲਈ ਵਿਆਹ 'ਚ ਜਾਂਦਾ ਹੈ ਤੇ ਕੋਈ ਸੌ ਰੁਪਈਆ ਸ਼ਗਨ ਦੇ ਕੇ ਵਧੀਆ ਖਾਣ-ਪਾਣ ਦੀ ਸੋਚ ਰੱਖ ਕੇ ਵਿਚਰਦਾ ਹੈ। ਕਈ ਤਾਂ ਇਸ ਨੂੰ ਆਰਕੈਸਟਰਾਂ ਦੇ ਚੂੰਢੀਆਂ ਵੱਢਣ ਦਾ ਸੁਨਿਹਰੀ ਮੌਕਾ ਮੰਨਦੇ ਹਨ। ਅੰਦਰੋਂ ਕੋਈ ਖ਼ੁਸ਼ੀ ਨਹੀਂ, ਕੋਈ ਖੇੜਾ ਨਹੀਂ, ਸਭ ਕੁਝ ਬਨਾਵਟੀ। ਬੱਸ ਵਿਆਹਾਂ 'ਚ ਜਿਸਮ ਹਾਜ਼ਰ ਹੁੰਦੇ ਨੇ, ਰੂਹ ਜਾਂ ਤਾਂ ਹੁਸਨ,-ਕਬਾਬ 'ਚ ਹੁੰਦੀ ਹੈ ਤੇ ਜਾਂ ਆਪਣੇ ਕਾਰੋਬਾਰ 'ਚ। ਸੋਗ ਦਿਹਾੜਿਆਂ ਦੇ ਵੀ ਤਾਂ ਮਾਅਨੇ ਬਦਲ ਗਏ ਨੇ। ਲੋਕ ਕਾਰ 'ਚ ਸਵਾਰ ਹੋ ਕੇ ਸਸਕਾਰ 'ਤੇ ਸ਼ਮਸ਼ਾਨ 'ਚ ਹੀ ਸਿੱਧਾ ਪਹੁੰਚਦੇ ਨੇ ਤੇ ਉੱਥੋਂ ਹੀ ਡੱਕਾ ਭੰਨ ਕੇ ਘਰਾਂ ਨੂੰ ਹੋ ਤੁਰਦੇ ਨੇ। ਇਹ ਸੋਗ ਹੋਇਆ ਜਾਂ ਤੋਰਾ-ਫ਼ੇਰਾ? ਪਹਿਲਾਂ ਤਾਂ ਮੇਰੇ ਪਿੰਡ ਕੋਈ ਮਰ ਜਾਂਦਾ ਸੀ ਤਾਂ ਦਸ-ਦਸ ਦਿਨ ਗਲੀ 'ਚ ਚੁੱਲ੍ਹਾ ਨਹੀਂ ਸੀ ਤਪਦਾ। ਅੱਜ ਤਾਂ ਇਕ ਘਰ ਸੱਥਰ ਵਿਛਿਆ

ਹੁੰਦੈ, ਨਾਲ ਦੇ ਘਰ ਮੀਟ ਨੂੰ ਗਾੜ੍ਹੇ ਲੱਗ ਰਹੇ ਹੁੰਦੇ ਆ ਤੇ ਦੀਵਾਰ 'ਤੇ ਟੰਗੀ ਐੱਲ.ਸੀ.ਡੀ. ਵਿਚ ਅੱਧ-ਨੰਗੀਆਂ ਦੇ ਠੁਮਕੇ ਵੱਜ ਰਹੇ ਹੁੰਦੇ ਆ। ਭਰਾ, ਭਰਾ ਨੂੰ ਠੱਗਣ ਲੱਗ ਪਿਐ, ਪੁੱਤ ਮਾਪਿਆਂ ਨੂੰ ਘਰੋਂ ਕੱਢਣ ਲੱਗ ਪਿਐ, ਪਤੀ ਆਪਣੀ ਵਿਆਹ ਨੂੰ ਛੱਡਣ ਲੱਗ ਪਿਐ, ਲਾਲਚ ਰਿਸ਼ਤਿਆਂ ਦੀ ਧੌਣ ਵੱਢਣ ਲੱਗ ਪਿਐ, ਕਿੰਨਾ ਬਦਲ ਗਿਐ, ਮੇਰਾ ਪਿੰਡ।

ਮੇਰੇ ਪਿੰਡ ਦੀ ਸੱਥ, ਹੁਣ ਸੱਥ ਨਹੀਂ ਸ਼ਮਸ਼ਾਨ ਬਣ ਗਈ ਐ। ਜਿੱਥੇ ਅਜੀਬ ਜਿਹੀ ਖਾਮੋਸ਼ੀ ਪਸਰੀ ਹੈ। ਸੱਥ 'ਚੋਂ ਬੋਹੜ ਵੱਢ ਕੇ ਲੋਕਾਂ ਨੇ ਚੁੱਲ੍ਹੇ 'ਚ ਡਾਹ ਲਿਆ ਤੇ ਬੁੜਕ-ਬੁੜਕ ਤਾਸ਼ ਦੇ ਪੱਤੇ ਸੁੱਟਣ ਵਾਲੇ ਬਾਬਿਆਂ ਨੂੰ ਘਰਾਂ ਦੇ ਮੋਹਰੀਆਂ ਨੇ ਚੌਂਕੀਦਾਰ ਬਣਾ ਲਿਆ। ਹੁਣ ਸੱਥ 'ਚ ਜਾਂ ਤਾਂ ਉਦੋਂ ਰੌਣਕ ਹੁੰਦੀ ਐ, ਜਦੋਂ ਕੋਈ ਮੁੰਡਾ ਕਿਸੇ ਨੂੰ ਕੁੱਟ ਦਿੰਦਾ ਹੈ ਤੇ ਕੁੱਟ ਖਾਣ ਵਾਲੇ ਦਾ ਬਾਪ ਪੰਚਾਇਤ ਇਕੱਠੀ ਕਰ ਲੈਂਦਾ ਹੈ। ਜਾਂ ਉਦੋਂ ਗਹਿਮਾ-ਗਹਿਮੀ ਹੁੰਦੀ ਹੈ ਜਦੋਂ ਸ਼ਾਮ ਨੂੰ ਲਿਸ਼ਕੇ-ਪੁਸ਼ਕੇ ਸੁੱਕੜ ਜਿਹੇ ਚੋਬਰ ਹਾਂਡੇ-ਯਾਮਿਆਂ 'ਤੇ ਸਵਾਰ ਹੋ ਕੇ ਸੱਥ 'ਚ 'ਭੂੰਡ ਮੇਲਾ' ਲਾ ਲੈਂਦੇ ਹਨ, ਉਨ੍ਹਾਂ ਗੁਰਦੁਆਰੇ ਆਉਂਦੀਆਂ ਕੁੜੀਆਂ ਦੇਖ ਅੱਖਾਂ ਜੋ ਤੱਤੀਆਂ ਕਰਨੀਆਂ ਹੁੰਦੀਆਂ ਨੇ। ਉਸ ਫਲਸਫ਼ੇ ਨੂੰ ਤਾਂ ਬੁਲੈਟ ਦੇ ਪਟਾਕਿਆਂ ਨੇ ਕਤਲ ਕਰ ਦਿੱਤਾ, ਜਿਸ ਅਧੀਨ ਮਾਂ-ਬਾਪ ਜਵਾਨ ਹੋਏ ਪੁੱਤ ਨੂੰ ਇਸ ਬੰਨ੍ਹਣ 'ਚ ਬੰਨ੍ਹ ਦੇਂਦੇ ਸੀ ਕਿ ਪਿੰਡ ਦੀ ਛੋਟੀ ਤੇਰੀ ਭੈਣ ਹੈ ਤੇ ਵੱਡੀ ਮਾਂ। ਅੱਜਕੱਲ੍ਹ ਤਾਂ ਮੇਰੇ ਪਿੰਡ ਦੇ ਮੁੰਡੇ ਜਾਣਬੁਝ ਕੇ ਉਸ ਬੱਸ 'ਚ ਸਵਾਰ ਹੁੰਦੇ ਨੇ, ਜਿਸ ਵਿਚ ਸਕੂਲ-ਕਾਲਜ ਵਾਲੀਆਂ ਕੁੜੀਆਂ ਜਾਂ ਜਨਾਨੀਆਂ ਦੀ ਭੀੜ ਹੋਵੇ। ਉਨ੍ਹਾਂ ਨੇ ਚਮੜੀ ਦੇ ਸਪਰਸ਼ ਦਾ ਰਸ ਜੋ ਭੋਗਣਾ ਹੁੰਦੈ। ਉਨ੍ਹਾਂ ਨੂੰ ਕੀ ਲੱਗੇ ਪਿੰਡ ਦੀ ਕੁੜੀ-ਬੁੜੀ ਨਾਲ। ਪਹਿਲਾਂ ਦੇਰ ਰਾਤ ਤੱਕ ਮੁੰਡੇ-ਕੁੜੀਆਂ ਇਕੱਠੇ ਲੁੱਕਣ-ਮੀਟੀ ਖੇਡਿਆ ਕਰਦੇ ਸੀ, ਉਹ ਵੀ ਵੀਹ-ਵੀਹ ਸਾਲ ਦੇ। ਹੁਣ ਤਾਂ ਮੇਰੇ ਪਿੰਡ ਤੇਰ੍ਹਾਂ-ਤੇਰ੍ਹਾਂ ਸਾਲ ਦੇ ਮੁੰਡੇ ਮੈਡੀਕਲ ਸਟੋਰ ਤੋਂ ਨੀਂਦ ਵਾਲੀਆਂ ਗ਼ੋਲੀਆਂ ਤੇ ਗਰਭ-ਨਿਰੋਧਕ ਕਿੱਟਾਂ ਖ਼ਰੀਦਦੇ ਹਨ। ਕਿੰਨਾ ਬਦਲ ਗਿਐ, ਮੇਰਾ ਪਿੰਡ।

ਤਰੱਕੀ ਦੀਆਂ ਛਹਿਬਰਾਂ ਲੱਗੀਆਂ ਤਾਂ ਮੇਰੇ ਪਿੰਡ ਦੇ ਖ਼ੇਤ ਵੀ ਕਿਵੇਂ ਅਭਿੱਜ ਰਹਿੰਦੇ। ਇਨ੍ਹਾਂ ਦਾ ਵੀ ਤਾਂ ਮੁਹਾਂਦਰਾ ਬਦਲ ਗਿਐ। ਕੱਚੀਆਂ ਆੜਾਂ ਦੀ ਜਗ੍ਹਾ ਪੱਕੇ ਖਾਲ਼ ਬਣ ਗਏ ਨੇ। ਇੰਜਣ ਬਲਦਾਂ ਨਾਲ ਚੱਲਣ ਵਾਲੇ ਟਿਊਬਵੈੱਲ/ਝੱਟੇ ਹੁਣ ਬਿਜਲਈ ਮੋਟਰਾਂ ਨਾਲ ਆਬ ਦੀਆਂ ਧਾਰਾਂ ਸੁੱਟਦੇ ਹਨ। ਹਲ਼ ਤੇ ਬਲਦ ਤਾਂ ਬੀਤੇ ਦੀਆਂ ਗੱਲਾਂ ਹੋ ਗਏ। ਹੁਣ ਤਾਂ ਟਰੱਕਾਂ ਜਿੱਡੇ ਟਰੈਕਟਰ ਖੇਤਾਂ 'ਚ ਇਓਂ ਮੇਲਦੇ ਫ਼ਿਰਦੇ ਨੇ, ਜਿਵੇਂ ਪੁਰਾਣੇ ਜ਼ਮਾਨਿਆਂ 'ਚ ਕੁਆਰੀਆਂ ਮੇਲਣਾਂ ਵਿਆਹ 'ਚ ਮੇਲਦੀਆਂ ਫਿਰਦੀਆਂ ਹੁੰਦੀਆਂ ਸਨ। ਟਰੈਕਟਰ-ਕੰਬਾਇਨਾਂ ਨੇ ਖੇਤਾਂ ਦੇ ਨਕਸ਼ੇ ਹੀ ਬਦਲ ਦਿੱਤੇ, ਇਹ ਗੱਲ ਵੱਖਰੀ ਹੈ ਕਿ ਇਨ੍ਹਾਂ ਦੇ ਚਰਨ ਖੇਤਾਂ 'ਚ ਪੁਆਉਣ ਲਈ ਕਿਸਾਨਾਂ ਨੂੰ ਮਾਂ (ਜ਼ਮੀਨ) ਦੈਂਤਾਂ (ਬੈਂਕਾਂ) ਦੇ ਮੂੰਹ 'ਚ ਤੁੰਨਣੀ ਪਈ। ਇਹ ਕਹਿਰ ਹੁੰਦਾ ਵੀ ਕਿਉਂ ਨਾ, ਕਿਸਾਨਾਂ ਦੇ ਮੁੰਡੇ ਤਾਂ ਵੈਲਪੁਣੇ ਜਿਹੇ

'ਨੇਕ' ਕੰਮਾਂ 'ਚ ਜੋ ਰੁੱਝ ਗਏ। ਬਿਜਲੀ-ਟੂਟੀ ਦੇ ਬਿੱਲ, ਡਿੱਸ਼-ਮੋਬਾਇਲ ਦੇ ਰਿਚਾਰਜ਼, ਮਹਿੰਗੇ ਕੱਪੜੇ, ਖੇਤੀ ਦਾ ਅਥਾਹ ਖਰਚਾ, ਦਵਾਈਆਂ ਕਿੱਥੋਂ ਆਉਣ? ਕਿਸਾਨ ਪ੍ਰਨੋਟ ਭਰ-ਭਰ ਤਰੱਕੀ ਦਾ ਹਾਣੀ ਬਨਣ ਦੀ ਕੋਸ਼ਿਸ਼ ਕਰ ਰਿਹਾ ਹੈ। ਕਿਸਾਨ ਦੇ ਘਰ ਹਰ ਸਹੂਲਤ ਆ ਗਈ ਹੈ ਪਰ ਸੁੱਖ ਗਾਇਬ ਹੋ ਗਿਐ ਕਿਉਂਕਿ ਹਰ ਸਹੂਲਤ ਕਰਜ਼ੇ 'ਤੇ ਚੁੱਕੀ ਗਈ ਹੈ। ਪਹਿਲਾਂ ਲੋਕ ਸ਼ਰੀਕੇ ਦੇ ਬਰਾਬਰ ਹੋਣਾ ਲੋਚਦੇ ਸਨ, ਅੱਜ ਤਾਂ ਸ਼ਰੀਕੇ ਨੂੰ ਬੌਣਾ ਕਰਨ ਦੀ ਹੋੜ ਲੱਗੀ ਹੋਈ ਹੈ। ਸ਼ਰੀਕਾਂ ਦੀ ਧੌਣ ਭੰਨਣ ਲਈ ਮਹਿੰਗੀ ਤੋਂ ਮਹਿੰਗੀ ਕਾਰ ਲਿਆਂਦੀ ਜਾ ਰਹੀ ਹੈ। ਢਾਹ-ਢਾਹ ਕੇ ਮਹਿਲ ਛੱਤੇ ਜਾ ਰਹੇ ਨੇ। ਹਰ ਛੈਅ ਇਕ ਖਾਲ੍ਹੀ ਪ੍ਰਨੋਟ ਮੰਗਦੀ ਹੈ। ਕਿਸਾਨ ਭਰੀ ਜਾਂਦੈ ਪ੍ਰਨੋਟ। ਜਦੋਂ ਪ੍ਰਨੋਟਾਂ ਦਾ ਭਾਰ ਹਿੱਕ 'ਤੇ ਅਥਾਹ ਹੋ ਜਾਂਦਾ ਹੈ ਤਾਂ ਸਰਕਾਰੀ ਛੁਰੀ ਦਾ ਛਿੱਲਿਆ ਕਿਸਾਨ, ਹੱਥ 'ਚ ਰੱਸਾ ਫੜ੍ਹ ਕੇ ਰੋਹੀਆਂ ਨੂੰ ਹੋ ਤੁਰਦੈ। ਜਗਤ ਨੂੰ ਜੀਵਨ ਜਾਚ ਦੱਸਣ ਵਾਲਾ ਕਿਸਾਨ ਦਰੱਖਤਾਂ ਨਾਲ ਝੂਲ ਰਿਹੈ। ਮੈਂ ਹੁਣ ਜਦ ਖ਼ੇਤਾਂ 'ਚ ਜਾਂਦਾ ਹਾਂ ਤਾਂ ਮੈਨੂੰ ਸਕੂਨ ਨਹੀਂ ਬੇਚੈਨੀ ਮਿਲਦੀ ਹੈ। ਸ਼ਾਂਤੀ ਨਹੀਂ ਘਬਰਾਹਟ ਹੱਥ ਲੱਗਦੀ ਹੈ। ਜਿਸ ਕਿਆਰੇ 'ਚ ਪੈਰ ਧਰਾਂ, ਉੱਥੇ ਹੀ ਮੇਰੇ ਪੈਰਾਂ ਨੂੰ ਮੇਰੇ ਪਿੰਡ ਦੇ ਮੋਏ ਕਿਸਾਨਾਂ ਦੇ ਪਿੰਜਰ ਚੁੱਭਦੇ ਨੇ। ਜਿਸ ਵੀ ਦਰੱਖਤ ਛਾਂਵੇਂ ਮੈਂ ਬੈਠਾਂ ਮੈਨੂੰ ਉਨ੍ਹਾਂ ਨਾਲ ਝੂਲਦੇ ਚਾਚੇ-ਤਾਇਆਂ ਦੇ ਪੈਰ ਡਰਾਉਂਦੇ ਹਨ। ਜਿਨ੍ਹਾਂ ਖ਼ੇਤਾਂ 'ਚ ਰੱਬ ਵੱਸਦਾ ਸੀ, ਹੁਣ ਉਹ ਕਬਰਗਾਹ ਬਣ ਗਏ ਨੇ। ਪੈਲੀਆਂ 'ਚ ਹੌਂਕੇ ਉੱਗਦੇ ਹਨ। ਖਾਲ੍ਹਾਂ 'ਚ ਹੱਕਾਂ ਦਾ ਖ਼ੂਨ ਵਹਿੰਦਾ ਹੈ। ਵੱਟਾਂ 'ਤੇ ਮਿਹਨਤ ਨਿਢਾਲ ਹੋਈ ਪਈ ਹੈ। ਬੋਰਾਂ 'ਚੋਂ ਤੇਜ਼ਾਬ ਰਿਸਦੈ। ਕਿੰਨਾ ਬਦਲ ਗਿਐ, ਮੇਰਾ ਪਿੰਡ।

ਤਬਦੀਲੀਆਂ ਦੇ ਬੱਦਲ ਵਰ੍ਹੇ ਤਾਂ ਥੋੜ੍ਹੀ ਜਿਹੀ ਤਰੱਕੀ ਗ਼ਰੀਬਾਂ ਦੇ ਵਿਹੜੇ ਵੀ ਆ ਡਿੱਗੀ। ਗ਼ਰੀਬਾਂ ਦੇ ਜਾਏ ਵੀ ਹੁਣ ਨਾਲੇ ਵਾਲੇ ਪਜਾਮਿਆਂ ਦੀ ਥਾਂ ਨੈਰੋ ਜੀਨ ਪਾਉਣ ਲੱਗ ਪਏ ਹਨ। ਕਦੇ ਜੱਟਾਂ ਦੇ ਸਾਈਕਲਾਂ 'ਤੇ ਵਾਂਢੇ ਜਾਣ ਵਾਲੇ ਗ਼ਰੀਬ ਹੁਣ ਆਪਣੇ ਸਕੂਟਰਾਂ 'ਤੇ ਮਿਸਤਰੀਆਂ ਨਾਲ ਮਜ਼ਦੂਰੀ ਕਰਨ ਜਾਣ ਲੱਗ ਪਏ ਹਨ। ਪਰ ਕੰਮੀਆਂ ਦੇ ਵਿਹੜੇ 'ਚੋਂ ਵੀ ਬਹੁਤ ਕੁਝ ਖੰਭ ਲਾ ਕੇ ਉੱਡ ਗਿਐ। ਸਮੇਂ ਦੀ ਰਜ਼ਾ 'ਚ ਰਾਜ਼ੀ ਰਹਿਣ ਦੇ ਜਜ਼ਬੇ ਨੂੰ ਲੋਮੋਟਿਲ ਦੀਆਂ ਗੋਲੀਆਂ ਨੇ ਖੋਖਲਾ ਕਰ ਦਿੱਤੈ। ਸਿਆਸਤ ਨੇ ਜੱਟਾਂ ਅਤੇ ਦਲਿਤਾਂ ਦੀ ਆਪਸੀ ਨਿੱਘੀ ਸਾਂਝ ਨੂੰ ਛੱਲਣੀ ਕਰ ਦਿੱਤੈ। ਫ਼ੁਕਰਬਾਜ਼ੀਆਂ ਤੇ ਵਿਹਲੇ ਰਹਿਣ ਦੀਆਂ ਲਾਲਸਾਵਾਂ ਨੇ ਚਾਰ-ਚਾਰ ਮਰਲੇ ਦੇ ਘਰਾਂ ਨੂੰ ਗਹਿਣੇ ਧਰਾ ਦਿੱਤਾ ਹੈ। ਦੁੱਖ-ਸੁੱਖ 'ਚ ਰਲ-ਮਿਲ ਕੇ ਬੈਠਣ ਦੀ ਰੀਤ ਹੜੱਪ ਗਈ, ਇਹ ਚੰਦਰੀ ਤਰੱਕੀ। ਹੁਣ ਜੱਟਾਂ ਦੀਆਂ ਪੱਗਾਂ ਕੰਮੀ ਤੇ ਕੰਮੀਆਂ ਦੀਆਂ ਚੁੰਨੀਆਂ ਜੱਟ ਉਛਾਲਦੇ ਨੇ। ਜਿਹੜੇ ਜਿਮੀਂਦਾਰ ਲੋਕ ਗ਼ਰੀਬ ਧੀਆਂ ਦੇ ਰਾਖੇ ਬਣ ਕੇ ਵਿਚਰਦੇ ਸੀ, ਉਹ ਹੁਣ ਉਨ੍ਹਾਂ ਦੇ ਖ਼ੇਤ 'ਚ ਕੱਖ-ਪੱਠਾ ਲੈਣ ਗਈਆਂ ਨੂੰ ਨੋਚ ਘੱਤਦੇ ਹਨ। ਗ਼ਰੀਬਾਂ ਦੇ ਵਿਆਹਾਂ ਅਤੇ ਮਰਗਾਂ ਵਿਚ ਇਨਸਾਨੀ ਫ਼ਰਜ਼ ਸਮਝ ਕੇ ਦਾਨ ਦੇਣ ਵਾਲੇ ਲੋਕ ਹੁਣ ਲੋੜ ਪੈਣ 'ਤੇ

ਗ਼ਰੀਬਾਂ ਨੂੰ ਮੋਟੇ ਵਿਆਜ਼ 'ਤੇ ਪੈਸੇ ਦੇ ਕੇ ਉਨ੍ਹਾਂ ਦੇ ਜਿਗਰ ਦੀ ਰੱਤ ਚੂਸਦੇ ਹਨ। ਇੱਕ ਛੱਤ ਹੇਠ ਅਰਦਾਸ ਕਰਨ ਵਾਲਿਆਂ ਨੇ ਹੁਣ ਆਪਣੇ-ਆਪਣੇ ਗੁਰਦੁਆਰੇ ਬਣਾ ਲਏ ਹਨ। ਜਿਮੀਦਾਰਾਂ ਦਾ ਆਪਣਾ ਭਗਵਾਨ ਹੈ ਤੇ ਕੰਮੀਆਂ ਦਾ ਆਪਣਾ। ਖ਼ੁਸ਼ੀਆਂ ਦਾ ਬਟਵਾਰਾ ਹੋ ਗਿਐ। ਭਾਈਚਾਰਕ ਸਾਂਝ ਲਹੂ-ਲੁਹਾਣ ਹੋ ਗਈ ਐ। ਬੇਗਾਨੇ ਦੀ ਧੀ ਆਪਣੀ ਸਮਝਣ ਦੀ ਅਣਖ ਚਰਖੜੀ 'ਤੇ ਚੜ੍ਹ ਗਈ। ਹਰ ਪਾਸੇ ਆਪੋ-ਧਾਪੀ ਮੱਚੀ ਹੋਈ ਹੈ। ਕਿੰਨਾ ਬਦਲ ਗਿਐ, ਮੇਰਾ ਪਿੰਡ।

ਮੇਰਾ ਪਿੰਡ, ਜੋ ਕਦੇ ਇਬਾਦਤਗ਼ਾਹ ਸੀ, ਅੱਜ ਅਲਾਮਤਾਂ ਦੀ ਮੰਡੀ ਬਣ ਗਿਐ। ਜਿੱਥੇ ਖ਼ੁਸ਼ੀਆਂ ਦੇ ਪੰਛੀ ਨਿੱਤ ਪਰਵਾਜ਼ਾਂ ਭਰਦੇ ਸਨ, ਉੱਥੇ ਹੁਣ ਵੋਟਾਂ-ਨੋਟਾਂ ਦੀ ਈਰਖ਼ਾ ਨੱਚਦੀ ਹੈ। ਮੇਰੇ ਪਿੰਡ ਦੇ ਹਾਸੇ, ਸ਼ਾਹੂਕਾਰਾਂ ਦੀਆਂ ਵਹੀਆਂ ਤੇ ਬੈਂਕਾਂ 'ਚ ਹਟਕੋਰੇ ਭਰ ਰਹੇ ਨੇ। ਜ਼ਮੀਨਾਂ ਨੂੰ ਫ਼ੀਮਾਂ ਤੇ ਵਪਾਰੀਆਂ ਦੀਆਂ ਸਕੀਮਾਂ ਨਿਗਲ ਰਹੀਆਂ ਹਨ। ਮੇਰੇ ਪਿੰਡ ਦੀ ਰੌਣਕ ਉੱਜੜ ਕੇ ਸ਼ਹਿਰਾਂ ਦੇ ਰਾਹ ਤੁਰ ਪਈ ਹੈ। ਤਰੱਕੀ ਦਾ ਹਾਣੀ ਬਨਾਉਣ ਲਈ ਵਪਾਰੀਆਂ ਦੀਆਂ ਹਬਸ਼ੀ ਧਾੜਾਂ ਪਿੰਡ ਖ਼ਰੀਦਣ ਲਈ ਗੇੜੇ ਘੱਤ ਰਹੀਆਂ ਹਨ। ਆਪਸੀ ਇਤਫ਼ਾਕ ਸਮੈਕ ਦੇ ਧੂੰਏ 'ਚ ਉੱਡ ਗਿਐ। ਮੇਰੇ ਪਿੰਡ ਦੇ ਲੋਕਾਂ ਦੇ ਸੁਰਖ ਚਿਹਰਿਆਂ 'ਤੇ ਕਰਜ਼ੇ ਦੇ ਫ਼ਿਕਰ ਦੀਆਂ ਝੁਰੜੀਆਂ ਉਕਰ ਆਈਆਂ ਹਨ। ਹਾਸੇ-ਮਖ਼ੌਲ ਦੇ ਵੇਹੜੇ ਸੋਗ ਨੇ ਕਬਜ਼ਾ ਜਮਾ ਲਿਐ। ਬਜ਼ੁਰਗ ਬੈਂਕਾਂ ਵਾਲਿਆਂ ਦੇ ਅੱਗੇ ਭੱਜ ਰਹੇ ਨੇ ਤੇ ਜਵਾਨਾਂ ਦੇ ਮੇਲੇ ਕੁੜੀਆਂ ਦੇ ਕਾਲਜ਼ਾਂ ਅੱਗੇ ਲੱਗ ਰਹੇ ਨੇ। ਹਰ ਘਰ 'ਚ ਕੈਂਸਰ ਤੇ ਕਾਲੇ ਪੀਲੀਏ ਦਾ ਮਰੀਜ਼ ਤੜਫ਼ ਰਿਹੈ। ਚੁੱਲ੍ਹਿਆਂ 'ਤੇ ਮੁਰਗੇ ਨਹੀਂ ਗਰਜ਼ਾਂ ਮਾਰੀਆਂ ਰੂਹਾਂ ਰਿੱਝ ਰਹੀਆਂ ਹਨ। ਮੁਟਿਆਰਾਂ ਦੇ ਚਾਅ ਦਾਜ ਦੇ ਫ਼ਿਕਰਾਂ ਨੇ ਚੱਟ ਘੱਤੇ। ਕੌਡੀ ਦੇ ਸ਼ੌਂਕੀਨ ਚੋਬਰਾਂ ਨੂੰ 'ਚਿੱਟੇ' ਦੀ ਕੈਂਚੀ ਵੱਜ ਗਈ ਹੈ। ਦੁਆਵਾਂ 'ਚ ਭਲਾ ਨਹੀਂ ਇਕ-ਦੂਜੇ ਦਾ ਨੁਕਸਾਨ ਮੰਗਦੇ ਨੇ ਲੋਕ। ਇੱਜ਼ਤਾਂ ਦੇ ਸ਼ਹਿਦ ਨੂੰ ਦਰਿੰਦੇ ਮਖਿਆਲ ਚੂਸਣ ਲਈ ਹਰਲ-ਹਰਲ ਕਰਦੇ ਫਿਰਦੇ ਹਨ। ਓਏ ਲੋਕੋ ! ਕਿੰਨਾ ਬਦਲ ਗਿਐ, ਮੇਰਾ ਪਿੰਡ।

# ਪਿਆਸ, ਹਿੰਮਤ ਵੀ ਦੇ ਗਈ ਤੇ ਸਬਕ ਵੀ!

ਸਮੇਂ ਦੀ ਸੂਈ ਬੜੀ ਜਾਲਮ ਹੈ। ਇਹ ਚੰਦਰੀ ਇਮਤਿਹਾਨ ਗ਼ਰੀਬਾਂ ਦੇ ਹੀ ਲੈਂਦੀ ਐ। ਸਮੇਂ ਦੀ ਕਸੌਟੀ ਇਹ ਵੀ ਨਹੀਂ ਵੇਖਦੀ ਕਿ ਕਰੜੇ ਇਮਤਿਹਾਨ ਦੇਣ ਵਾਲੇ ਵਿਦਿਆਰਥੀ ਦਾ ਵਜੂਦ ਕੀ ਹੈ, ਉਸਦੀ ਸਮਰੱਥਾ ਕਿੰਨੀ ਕੁ ਹੈ। 1991-92 'ਚ ਮੈਂ ਆਪਣੇ ਪਿੰਡ ਤੋਂ ਹੀ ਮਿਡਲ ਸਕੂਲ ਦੀ ਪੜ੍ਹਾਈ ਪੂਰੀ ਕਰ ਲਈ। ਵੈਲ੍ਹੀਆਂ ਦੇ ਖ਼ਾਨਦਾਨ ਦਾ ਪਹਿਲਾ ਚਿਰਾਗ਼ ਸੀ ਜੋ ਸਿੱਖਿਆ ਦੇ ਰਾਹ 'ਤੇ ਏਨਾ ਚਿਰ ਬਲਦਾ ਰਿਹਾ, ਨਹੀਂ ਤਾਂ ਬਹੁਤੇ ਪਹਿਲੀ-ਦੂਜੀ 'ਚ ਹੀ ਬੁੱਝ ਗਏ। ਯਾਨੀ ਆਪਣੇ ਪਰਵਾਰ 'ਚੋਂ ਮੈਂ ਪਹਿਲਾਂ ਮੁੰਡਾ ਸੀ ਜੀਹਨੇ ਅੱਠਵੀਂ ਨੂੰ ਹੱਥ ਮਾਰਿਆ ਸੀ। ਫ਼ਸਲਾਂ ਨਾ ਹੋਣ ਕਰਕੇ ਤੇ ਉੱਤੋ ਨਸ਼ੇ-ਪੱਤੇ ਦਾ ਆਦੀ ਹੋਣ ਕਰਕੇ ਬਾਪੂ ਪੈਸੇ-ਧੇਲੇ ਵੰਨੀਓਂ ਭਾਵੇਂ ਠਨ-ਠਨ ਗ਼ੋਪਾਲ ਸੀ ਪਰ ਉਸ ਦੀ ਪ੍ਰਬਲ ਇੱਛਾ ਸੀ ਕਿ ਮੁੰਡੇ ਨੂੰ ਦਸ ਕਰਾ ਕੇ ਮੈਂ ਸਾਰੇ ਖ਼ਾਨਦਾਨੀ ਰਿਕਾਰਡ ਆਪਣੀ ਝੋਲੀ ਪੁਆ ਲੈਣੇ ਆਂ। ਬੇਬੇ ਵੀ ਖ਼ੁਸ਼ੀ ਨਾਲ ਖੀਵੀ ਹੋਈ ਫਿਰਦੀ। ਬਾਣੀਏ ਤੋਂ ਲਿਆਂਦੇ ਉਧਾਰ ਦੇ ਲੱਡੂ ਉਹ ਕਈ ਦਿਨ ਗ਼ਲੀ 'ਚ ਵੰਡਦੀ ਰਹੀ, ਅਖੇ "ਅਸੀਂ ਵੀ ਪਾੜ੍ਹਿਆਂ 'ਚ ਹੋਗੇ ਭਾਈ।" ਪਿੰਡ ਸਕੂਲ ਅੱਠਵੀਂ ਤੱਕ ਸੀ। ਨੇੜੇ ਦੋ ਹੀ ਸਕੂਲ ਸਨ। ਇੱਕ ਡੱਬਵਾਲੀ ਢਾਬ ਤੇ ਦੂਜਾ ਸ਼ਾਮ ਖੇੜਾ। ਡੱਬਵਾਲੀ ਢਾਬ ਸਕੈਂਡਰੀ ਸਕੂਲ ਸੀ ਜਦਕਿ ਸ਼ਾਮ ਖੇੜੇ ਹਾਈ ਸਕੂਲ। ਡੱਬਵਾਲੀ ਢਾਬ ਵਾਲਾ ਸਕੂਲ ਉਨ੍ਹਾਂ ਦਿਨਾਂ 'ਚ ਥੋੜ੍ਹਾ ਬਦਨਾਮ ਸੀ, ਸਾਡੇ ਟੱਬਰ ਵਾਂਗ। ਏਸ ਲਈ ਬਾਪੂ ਨੇ ਫ਼ੈਸਲਾ ਕੀਤਾ ਕਿ ਸ਼ਾਮ ਖੇੜੇ ਘੱਲਿਆ ਜਾਵੇ। ਦੂਜਾ ਪ੍ਰਭਾਵ ਇਹ ਪਿਆ ਕਿ ਸਾਡਾ ਦੂਰ ਦਾ ਰਿਸ਼ਤੇਦਾਰ ਸਾਡੇ ਪਿੰਡ ਵਾਲਾ ਮਾਸਟਰ ਅੰਗਰੇਜ ਸਿੰਘ ਸੰਧੂ ਇਸੇ ਸਕੂਲ 'ਚ ਮੁੱਖ ਅਧਿਆਪਕ ਸੀ। ਅੰਗਰੇਜ ਸਿੰਘ ਦੇ ਡੰਡੇ ਦੀ ਧਾਕ ਇਲਾਕੇ 'ਚ ਕਿਸੇ ਥਾਣੇਦਾਰ ਵਰਗੀ ਸੀ। ਵਾਢੀਆਂ ਤੋਂ ਬਾਅਦ ਤੁਰੰਤ ਦਾਖ਼ਲਾ ਹੋ ਗਿਆ ਤੇ ਨਾਲ ਹੀ ਮਾਸਟਰ ਜੀ ਦੇ ਜਲਵੇ ਦਾ ਵੀ ਸ੍ਰੀਗਣੇਸ਼ ਹੋ ਗਿਆ। ਪਰ ਅਸਲ ਮੁਸੀਬਤ ਇਹ ਨਹੀਂ ਸੀ। ਪੜ੍ਹਾਈ 'ਚ ਹੁਸ਼ਿਆਰ ਹੋਣ ਕਰਕੇ ਕੁੱਟ ਸਿਰਫ਼ ਸ਼ਰਾਰਤਾਂ ਤੋਂ ਹੀ ਪੈਂਦੀ, ਮੇਰੀ ਮੁਸ਼ਕਲ ਹੋਰ ਸੀ। ਸਾਡੇ ਪਿੰਡ ਤੋਂ ਮੇਰਾ ਸਕੂਲ 5 ਕਿਲੋਮੀਟਰ ਦੂਰ ਸੀ। ਜੀਹਦੇ 'ਚੋ ਬਹੁਤਾ ਰਸਤਾ ਕੱਚਾ ਸੀ, ਥੋੜ੍ਹੇ ਜਿਹੇ ਸੜਕੀ ਟੋਟੇ ਨੂੰ ਛੱਡ ਕੇ। ਘਰ ਤੰਗੀ ਹੋਣ ਕਰਕੇ ਬਾਪੂ ਨੇ ਵਿਆਜ਼ 'ਤੇ ਫੜ੍ਹ ਕੇ ਸਾਈਕਲ ਲੈ ਕੇ ਦੇਣ ਦਾ ਬਥੇਰਾ ਤਰਲਾ ਮਾਰਿਆ ਪਰ ਮੇਰੇ ਭਾਗ ਸੁੱਤੇ ਰਹਿ ਗਏ ਗੱਲ ਨਾ ਬਣੀ। ਸ਼ੁਰੂ 'ਚ ਦੋ-ਚਾਰ ਦਿਨ ਦੂਜੇ ਸਾਥੀਆਂ ਨਾਲ ਗਿਆ ਪਰ ਸਭ ਨੇ ਵਾਰੋ-ਵਾਰੀ ਆਖ ਦਿੱਤਾ "ਆਪਣੀ ਬਣਾ ਲੈ ਮਿੱਤਰਾ।" ਕਿਉਂਕਿ ਤੋਰ ਕੇ ਲਿਜਾਏ ਗਏ ਸਾਈਕਲਾਂ 'ਤੇ ਜਦੋਂ ਚੜ੍ਹਨ ਦੀ ਵਾਰੀ ਆਉਂਦੀ ਤਾਂ ਮੈਨੂੰ ਪਿੱਛੇ ਬਿਠਾਉਣ ਤੋਂ ਵਾਰੋ-ਵਾਰੀ ਸਾਰੇ ਕਿਨਾਰਾਕਸ਼ੀ ਕਰ ਜਾਂਦੇ। ਅੰਤ ਸਾਰਿਆਂ ਨੇ ਆਖ ਦਿੱਤਾ ਕਿ "ਮਿੱਤਰਾ! ਅਸੀਂ ਤਾਂ ਆਪ ਸਿਆਪੇ ਦੇ ਮਾਰੇ ਆਂ, ਤੇਰਾ ਯੱਬ ਸਾਥੋਂ ਨਹੀਂ ਹੁੰਦਾ, ਤੂੰ

ਆਪਣਾ ਸਾਈਕਲ ਲੈ ਲਾ ਮਿੱਤਰਾ।" ਪਰ ਮਿੱਤਰ ਤਾਂ ਨੰਗ ਤਿੱਤਰ ਸੀ। ਸੋ ਆਪਾਂ ਫ਼ੈਸਲਾ ਕਰ ਲਿਆ ਕਿ ਫੌਜ ਕੱਲਿਆਂ ਹੀ ਕੂਚ ਕਰਿਆ ਕਰੇਗੀ ਤੇ ਆਪਣੀ 'ਵਨ ਮੈਨ ਆਰਮੀ' ਜਾਊ ਵੀ ਸਭ ਤੋਂ ਅੱਡ। ਲਓ ਸ਼ੁਰੂ ਹੋ ਗਿਆ ਬਿਖੜੇ ਪੈਂਡੇ 'ਤੇ ਯਾਰਾਂ ਦਾ ਪੈਦਲ ਮਾਰਚ। ਵੈਸੇ ਸੱਚ ਹੈ ਕਿ ਜੇ ਜੀਵਨ ਦੇ ਰਾਹ ਏਨੇ ਆਸਾਨ ਹੁੰਦੇ ਤਾਂ ਅੱਜ ਇਤਿਹਾਸ 'ਚ ਸਿਕੰਦਰਾਂ ਦੀ ਗਿਣਤੀ ਹਜ਼ਾਰਾਂ-ਲੱਖਾਂ 'ਚ ਦਰਜ਼ ਹੁੰਦੀ। ਸਵੇਰੇ ਸਕੂਲ ਜਾਂਦਿਆਂ ਤਾਂ ਕੰਮ ਠੀਕ ਹੁੰਦਾ ਪਰ ਸਕੂਲੋਂ ਪਰਤਦਿਆਂ ਕੱਚੇ ਰਾਹਾਂ ਦੀ ਭੁੱਬਲ ਹਰ ਲਾਂਘ 'ਤੇ ਇਮਤਿਹਾਨ ਲੈਂਦੀ ਕਿਉਂਕਿ ਗ਼ੁਰਬਤ ਹੋਣ ਕਰਕੇ ਪੈਰਾਂ 'ਚ ਘਸੀਆਂ ਜਹੀਆਂ ਚੱਪਲਾਂ ਹੁੰਦੀਆਂ। ਇਨ੍ਹਾਂ ਚੱਪਲਾਂ ਨੂੰ ਡੋਬ ਕੇ ਭੁੱਬਲ ਪੈਰਾਂ 'ਚ ਇਉਂ ਆ ਵੜ੍ਹਦੀ ਜਿਵੇ ਕਿਸੇ ਜਰਜ਼ਰੀ ਬੇੜੀ 'ਚ ਪਾਣੀ ਆ ਵੜ੍ਹਦੈ। ਤੱਤੀ ਰੇਤ ਦਾ ਜ਼ਾਲਮ ਸੇਕ ਕੰਨਾਂ 'ਚ ਬੀਂਡੇ ਬੁਲਾ ਦਿੰਦਾ, ਭੰਬੂ ਤਾਰੇ ਵਿਖਾ ਦਿੰਦਾ। ਸਾਡਾ ਇਲਾਕਾ ਉਨ੍ਹਾਂ ਦਿਨਾਂ 'ਚ ਬਰਾਨੀ ਹੋਣ ਕਰਕੇ ਰੇਤੀਲੇ ਟਿੱਬਿਆਂ ਵਾਲਾ ਸੀ। ਰਾਹ 'ਚ ਇੱਕ ਵੀ ਨਲਕਾ ਨਹੀਂ ਸੀ। ਰਸਤੇ 'ਚ ਇੱਕ-ਦੋ ਬਹਿਕਾਂ ਸਨ ਪਰ ਸਾਡੇ ਚੰਦਰੇ ਲਾਣੇ ਨੇ ਇਨ੍ਹਾਂ ਨਾਲ ਵੀ ਵੈਰ ਸਹੇੜੇ ਹੋਏ ਸੀ। ਰਾਹ 'ਚ ਪਾਣੀ ਦਾ ਇੱਕ ਮਾਤਰ ਸੋਮਾ ਇੱਕ ਕੱਸੀ ਸੀ। ਪਰ ਉਹਦੇ ਪੁਲ 'ਚ ਫ਼ਸੀਆਂ ਕੱਟਿਆਂ-ਵੱਛਿਆਂ ਦੀਆਂ ਮ੍ਰਿਤਕ ਦੇਹਾਂ ਉਹਦੇ 'ਚੋਂ ਪਾਣੀ ਪੀਣ ਦੀ ਹਿੰਮਤ ਨਾ ਬੱਝਣ ਦਿੰਦੀਆਂ। ਕਹਿਰ ਦੀ ਗ਼ਰਮੀ, ਅੱਤ ਦੀ ਗ਼ਰੀਬੀ, ਸਕੂਲ ਦੀ ਮਜਬੂਰੀ। ਲਿਸ਼ਕਦੀ ਸੂਰਜ ਦੀ ਟਿੱਪੀ ਦਾ ਪਿੰਡੇ 'ਤੇ ਪੈਂਦਾ ਸੇਕ ਤੇ ਭੁੱਬਲ 'ਚ ਤਰਦੇ ਜਾਂਦੇ ਸੋਹਲ ਪੈਰ। ਹਲਕ ਚਾਰ ਕਦਮਾਂ 'ਤੇ ਸੁੱਕ ਜਾਂਦਾ। ਬਥੇਰਾ ਸਕੂਲੋਂ ਪਾਣੀ ਪੀ ਕੇ ਤੁਰਦਾ ਪਰ ਪਸੀਨਾ ਬੁੱਲ੍ਹ ਖ਼ੁਸ਼ਕ ਕਰ ਛੱਡਦਾ। ਸਾਰੇ ਰਾਹ ਪਿਆਸ ਨਾਲ ਬੇਹਾਲ ਹੋ ਜਾਂਦਾ। ਘਰ ਆਏ ਨੂੰ ਬੇਬੇ ਰੋਟੀ ਪੁੱਛਦੀ ਤਾਂ ਮੈਂ ਕਹਿੰਦਾ "ਰੋਟੀ ਨੂੰ ਛੱਡੋ ਪਾਣੀ ਦੇ ਦਿਉ।" ਇਹ ਹੁਣ ਮੇਰੀ ਦਿਨਚਰੀਆ ਬਣ ਗਈ ਸੀ ਤੇ ਪਿਆਸ ਨਿੱਤ ਦੀ ਲੜਾਈ, ਜੋ ਛੁੱਟੀ ਵਾਲੇ ਦਿਨ ਹੀ ਥੰਮਦੀ। ਮੈਂ ਡਾਢਾ ਪ੍ਰੇਸ਼ਾਨ ਹੋਇਆ ਕਲੈਂਡਰ 'ਚੋਂ ਸਿਆਲੀ ਮਹੀਨਾ ਇੰਝ ਲੱਭਦਾ ਰਹਿੰਦਾ ਜਿਵੇਂ ਬਾਣੀਆਂ ਵਹੀਆਂ 'ਚੋਂ ਥਾਂ ਭਾਲਦੇ ਕਿ ਵਿਆਜ਼ ਦਾ ਪੱਥਰ ਕਿੱਥੇ ਰੱਖਾਂ। ਹਾਲੇ ਤਾਂ ਸੇਰ 'ਚੋਂ ਪੂਣੀ ਨਹੀਂ ਸੀ ਕੱਤ ਹੋਈ ਕਿੱਥੇ ਜੂਨ-ਜੁਲਾਈ ਤੇ ਕਿੱਥੇ ਜਾ ਕੇ ਅਕਤੂਬਰ-ਨਵੰਬਰ ਆਉਣਾ ਸੀ। ਕੋਈ ਚਾਰਾ ਨਹੀਂ ਸੀ ਸਿਵਾਏ ਮਾਸੂਮ ਜਿੰਦ ਨੂੰ ਇਮਤਿਹਾਨ ਦੇਣ ਦੇ। ਪਰ ਇੱਕ ਦਿਨ ਅਚਾਨਕ ਮੈਨੂੰ ਜੁਗਤ ਅਹੁੜੀ। ਮੈਂ ਸਕੂਲੋਂ ਤੁਰਨ ਲੱਗਿਆਂ ਇੱਕ ਲਿਫਾਫੇ 'ਚ ਪਾਣੀ ਪਾ ਲਿਆ। ਬੇਸ਼ੱਕ ਮੇਰਾ ਪਾਣੀ ਅੱਧ ਰਾਹ 'ਚ ਹੀ ਤਪ ਗਿਆ ਪਰ ਉਸ ਨੇ ਮੇਰਾ ਹਲਕ ਤਰ ਕਰ ਕੇ ਮੈਨੂੰ ਬੜੀ ਰਾਹਤ ਦਿੱਤੀ। ਹੁਣ ਮੈਂ ਜਾਂਦਾ ਘਰੋਂ ਖਾਲ੍ਹੀ ਲਿਫਾਫਾ ਲੈ ਜਾਂਦਾ ਤੇ ਆਉਂਦਿਆਂ ਭਰ ਲੈਂਦਾ। ਨਿੱਤ ਦਾ ਸਿਲਸਿਲਾ ਹੋ ਗਿਆ। ਹੁਣ ਤਾਂ ਸਗੋਂ ਮੈਂ ਦੋ ਲਿਫਾਫੇ ਕਰ ਲਏ। ਇੱਕ ਪਿੰਡੋਂ ਜਾਣ ਲੱਗਿਆਂ ਭਰ ਲੈਣਾ ਤੇ ਦੂਜਾ ਸਕੂਲੋਂ ਆਉਂਦਿਆਂ। ਮੇਰੇ ਦਿਮਾਗ 'ਚ ਇੱਕ ਹੋਰ ਨੁਕਤਾ ਫੁਰਿਆ। ਮੈਂ ਮੰਜ਼ਲ ਦੇ ਕੋਲ ਪਹੁੰਚ ਕੇ ਬਚੇ ਹੋਏ ਪਾਣੀ ਨੂੰ

ਕਿਸੇ ਦਰੱਖ਼ਤ ਹੇਠ ਟੋਆ ਪੁੱਟ ਕੇ ਰੱਖ ਦਿੰਦਾ ਜਾਂ ਥੋੜ੍ਹੀ ਜਹੀ ਉਚਾਈ 'ਤੇ ਟੰਗ ਦਿੰਦਾ। ਇਸ ਤਰ੍ਹਾਂ ਕਰਦਿਆਂ ਮੈਨੂੰ ਸਕੂਨ ਮਿਲਦਾ ਪਤਾ ਨਹੀਂ ਕਿਸੇ ਜੀਵ ਨੂੰ ਉਹ ਪਾਣੀ ਮਿਲਦਾ ਸੀ ਜਾਂ ਨਹੀਂ। ਪਰ ਆਉਣ ਸਮੇਂ ਉਹ ਲਿਫਾਫਾ ਹਮੇਸ਼ਾ ਖਾਲ੍ਹੀ ਹੀ ਮਿਲਦਾ। ਇਸ ਤਰ੍ਹਾ ਮੇਰੀ ਗ਼ਰਮੀ ਲੰਘ ਗਈ। ਮੈਂ ਦਸਵੀਂ ਕਰ ਗਿਆ। ਸਮਾਂ ਬੀਤਦਿਆਂ ਅੱਜ ਸਾਡੇ ਇਲਾਕੇ 'ਚ ਕੱਚੇ ਰਸਤੇ ਚੌੜੀਆਂ ਸੜਕਾਂ 'ਚ ਬਦਲ ਗਏ, ਥਾਂ-ਥਾ ਨਲਕੇ ਲੱਗੇ ਹਨ ਤੇ ਪੈਰ-ਪੈਰ 'ਤੇ ਬਹਿਕਾਂ ਉਸਰ ਗਈਆਂ ਪਰ ਨਹੀਂ ਬਦਲੇ ਤਾਂ ਇੱਕ ਮੇਰੇ ਹਾਲਾਤ ਨਹੀਂ ਬਦਲੇ, ਠੀਕ ਪੰਛੀ-ਪਰਿੰਦਿਆਂ ਵਾਂਗ। ਮੈਨੂੰ ਅੱਜ ਵੀ ਰੇਡੀਓ ਅਤੇ ਅਖ਼ਬਾਰਾਂ ਦੇ ਕੰਮ ਨਿਬੇੜ ਕੇ ਸ਼ਹਿਰ ਨੂੰ ਜਾਂਦਿਆਂ ਦੁਪਿਹਰ ਪੈ ਜਾਂਦੀ ਪਰ ਹੁਣ ਲਿਫਾਫੇ ਦੀ ਥਾਂ ਠੰਡੇ ਤੇ ਸ਼ੁੱਧ ਪਾਣੀ ਵਾਲੀ ਥਰਮਸ ਬੋਤਲ ਹੁੰਦੀ ਹੈ। ਭਾਵੇਂ ਰਸਤਾ ਕੁਝ ਮਿੰਟਾਂ ਦਾ ਹੈ ਪਰ ਪਿਆਸ ਅਤੇ ਪਾਣੀ ਦੋਵਾਂ ਦੀ ਪਰਿਭਾਸ਼ਾ ਮੈਨੂੰ ਪਤਾ ਹੈ। ਜਾਣ ਲੱਗਿਆਂ ਕਦੇ ਵਿਸਾਹ ਨਹੀਂ ਕੀਤਾ ਪਾਣੀ ਦਾ ਤੇ ਨਾ ਹੀ ਮੈਂ ਪੰਛੀਆਂ ਲਈ ਪਾਣੀ ਰੱਖਣਾ ਭੁੱਲਦਾ ਹਾਂ। ਖ਼ੇਤ 'ਚ ਘਰ ਹੋਣ ਕਰਕੇ ਘਰ ਦੇ ਚਾਰ-ਚੁਫ਼ੇਰੇ ਪਾਣੀ ਦੀ ਹੋਂਦ ਵੀ ਰਹਿੰਦੀ ਹੈ ਪਰ ਆਪਣਾ ਫ਼ਰਜ਼ ਸਮਝਦਿਆਂ ਤੇ ਆਦਤ ਦੇ ਚਲਦਿਆਂ ਗ਼ਰਮੀਆਂ 'ਚ ਘਰ ਦੀ ਛੱਤ 'ਤੇ ਛਾਂ ਹੇਠ ਪਾਣੀ ਰੱਖਣਾ ਸ਼ੁਰੂ ਕਰ ਦਿੰਦਾ ਹਾਂ। ਹੁਣ ਜਦੋਂ ਗ਼ਰਮੀਆਂ ਜੋਬਨ 'ਤੇ ਆ ਗਈਆਂ ਹਨ ਤਾਂ ਆਪਣਾ ਫ਼ਰਜ਼ ਨਿਭਾਉਣਾ ਸ਼ੁਰੂ ਕਰ ਦਿੱਤਾ ਹੈ। ਖ਼ਾਸ ਤੌਰ 'ਤੇ ਇੰਨ੍ਹਾਂ ਦਿਨਾਂ 'ਚ ਜਦੋਂ ਵਾਢੀਆਂ ਤੋਂ ਬਾਅਦ ਜ਼ਮੀਨਾਂ ਖਾਲ੍ਹੀ ਛੱਡ ਦਿੱਤੀਆਂ ਜਾਂਦੀਆਂ ਹਨ ਤਾਂ ਮੈਦਾਨੀ ਇਲਾਕਿਆਂ 'ਚ ਪਾਣੀ ਦੀ ਕਿੱਲਤ ਹੋ ਜਾਂਦੀ ਹੈ, ਅਜਿਹੇ 'ਚ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਪਰਿੰਦਿਆਂ ਲਈ ਪਾਣੀ ਰੱਖਣਾ। ਅਸੀਂ ਮਨੁੱਖਾਂ ਲਈ ਪਾਣੀ ਦੀਆਂ ਛਬੀਲਾਂ ਲਾਉਂਦੇ ਹਾਂ। ਪਸ਼ੂ-ਪੰਛੀਆਂ 'ਚ ਵੀ ਜਾਨ ਹੈ। ਫ਼ੇਰ ਅਸੀਂ ਇੰਨ੍ਹਾਂ ਜਾਨਾਂ ਦਾ ਪੁੰਨ ਕਿਉਂ ਨਹੀਂ ਖ਼ੱਟਦੇ ? ਆਓ! ਆਪੋ-ਆਪਣੇ ਘਰਾਂ ਅਤੇ ਕੰਮ-ਕਾਰ ਵਾਲੀਆਂ ਥਾਵਾਂ 'ਤੇ ਪਰਿੰਦਿਆਂ ਲਈ ਪਾਣੀ ਰੱਖਣ ਦਾ ਉਪਰਾਲਾ ਕਰੀਏ।

# ਕੋਈ ਕਦਰ ਕਰੇ ਤਾਂ ਪੈਰ ਨਾ ਛੱਡੋ, ਕੋਈ ਕਦਰ ਨਾ ਕਰੇ ਤਾਂ ਲੀਹ ਨਾ ਛੱਡੋ !

ਦੁਨੀਆਂ 'ਚ ਬਹੁਤੇ ਲੋਕਾਂ ਨੂੰ ਸ਼ਿਕਵਾ ਹੁੰਦਾ ਹੈ ਕਿ ਉਨ੍ਹਾਂ ਨੂੰ ਸਹੀ ਕਦਰਦਾਨ ਨਹੀਂ ਮਿਲੇ। ਕੁਝ ਲੋਕ ਇਸ ਗੱਲੋਂ ਨਿਰਾਸ਼ ਹੁੰਦੇ ਹਨ ਕਿ ਉਨ੍ਹਾਂ ਨੂੰ ਕਦਰਦਾਨ ਦੇਰ ਨਾਲ ਮਿਲੇ। ਪਰ ਬਹੁਤ ਵਿਰਲੇ ਹੁੰਦੇ ਹਨ, ਜੋ ਇਹ ਸਵੀਕਾਰ ਕਰਦੇ ਹਨ ਕਿ ਅਸੀਂ ਸਾਰਥਕ ਕਦਰਦਾਨ ਨਹੀਂ ਬਣ ਸਕੇ। ਕਦਰਦਾਨ ਉਹੀ ਬਣਦਾ ਹੈ, ਜੋ ਨਜ਼ਰ ਦੇ ਨਾਲ ਨਜ਼ਰੀਆ ਰੱਖਦਾ ਹੈ। ਕਦਰਦਾਨ ਪਾਰਖੂਆਂ ਦੀ ਉੱਤਮ ਸ਼੍ਰੇਣੀ ਹੈ। ਜਿਹੜੀਆਂ ਕੌਮਾਂ ਮੌਕਿਆਂ ਦੀਆਂ ਕਦਰਦਾਨ ਨਹੀਂ ਹੁੰਦੀਆਂ, ਉਹ ਕਦੇ ਵੀ ਵਿਜੇਤਾ ਵੱਜੋਂ ਰੂਪਮਾਨ ਨਹੀਂ ਹੁੰਦੀਆਂ। ਕਦਰ ਦੁਸ਼ਮਣ ਦੇ ਗੁਣਾਂ ਦੀ ਵੀ ਕਰੋ ਪਰ ਕਦਰਦਾਨੀ ਦੇ ਵਰਕ 'ਚ ਲਪੇਟ ਕੇ ਝੂਠੀ ਪ੍ਰਸ਼ੰਸਾ ਮਿੱਤਰ ਨੂੰ ਵੀ ਨਾ ਵੇਚੋ ਕਿਉਂਕਿ ਇਹ ਇੰਝ ਹੈ ਜਿਵੇਂ ਸ਼ਰਬਤ ਵਿਚ ਪਾਰਾ। ਸਹੀ ਅਰਥਾਂ 'ਚ ਕਿਸੇ ਨੂੰ ਉਸ ਦੀ ਕੀਤੇ ਕੰਮ ਬਦਲੇ ਸ਼ਾਬਾਸ਼ੀ ਦੇਣੀ ਕਦਰਦਾਨੀ ਹੈ। ਕਿਸੇ ਦੇ ਕੀਤੇ ਅਹਿਸਾਨ ਨੂੰ ਚੇਤੇ ਰੱਖਣਾ, ਕਦਰਦਾਨੀ ਦਾ ਸੂਖ਼ਮ ਰੂਪ ਹੈ। ਕਿਸੇ ਦੀਆਂ ਕਮਜ਼ੋਰੀਆਂ ਨਿਰਸੰਕੋਚ ਦੱਸਣਾ ਇਹ ਕਦਰਦਾਨੀ ਦਾ ਮੀਰੀ ਗੁਣ ਹੈ। ਚੰਗਾ ਕਦਰਦਾਨ ਉਹੀ ਬਣ ਸਕਦਾ ਹੈ, ਜਿਸ ਕੋਲ ਵਿਸ਼ਾਲ ਵਿਚਾਰ ਹੋਣ। ਜੇ ਕਦਰਦਾਨ ਨਾ ਹੁੰਦੇ ਤਾਂ ਕੋਈ ਕਲਾਕਾਰ ਵੀ ਨਾ ਹੁੰਦਾ। ਇਕ ਵੀ ਪੁਸਤਕ ਨਾ ਛਪਦੀ ਜੇ ਕਦਰਦਾਨ ਨਾ ਹੁੰਦੇ। ਕਲਾ ਦਾ ਵਿਕਾਸ ਕਦਰਦਾਨੀ 'ਤੇ ਟਿਕਿਆ ਹੈ। ਸਮਾਜ ਦੇ ਵਿਕਾਸ ਵਿਚ ਵੀ ਕਦਰ ਦਾ ਵਿਸ਼ੇਸ਼ ਯੋਗਦਾਨ ਹੈ। ਸਰਕਾਰਾਂ ਨੇ ਮਹਿਕਮੇ ਬਣਾਏ ਹੋਏ ਹਨ, ਜੋ ਸਰਕਾਰ ਦੇ ਕੀਤੇ ਕਾਰਜਾਂ ਨੂੰ ਮੈਗਜ਼ੀਨ-ਅਖ਼ਬਾਰਾਂ ਰਾਹੀਂ ਲੋਕਾਂ ਤੱਕ ਪਹੁੰਚਾਉਂਦੇ ਹਨ, ਤਾਂਕਿ ਕਦਰਦਾਨ ਸਰਕਾਰ ਦੇ ਕੰਮਾਂ ਦੀ ਕਦਰ ਕਰਦਿਆਂ ਵੋਟਾਂ ਦਾ ਗੱਫ਼ਾ ਦੇਣ। ਇਕ ਨੇਤਾ ਭਾਸ਼ਣ ਦੇ ਰਿਹਾ ਸੀ, 'ਅਸੀਂ ਪੰਜ ਸਾਲ ਵਿਚ ਓਹ ਕੀਤਾ, ਆਹ ਕੀਤਾ'। ਉਸ ਦੇ ਵਧਾ-ਚੜ੍ਹਾ ਕੇ ਬੋਲੇ ਜਾ ਰਹੇ ਝੂਠ ਤੋਂ ਦੁਖ਼ੀ ਹੋ ਕੇ ਇਕ ਮੁੰਡਾ ਉਠ ਕੇ ਖੜ੍ਹਾ ਹੋ ਗਿਆ ਤੇ ਆਖਣ ਲੱਗਾ, 'ਝੂਠਾ ਐਂ ਤੂੰ ਕਿ ਅਸੀਂ ਓਹ ਕੀਤਾ ਅਸੀਂ ਆਹ ਕੀਤਾ, ਕੀਤਾ ਕੀ ਤੁਸੀਂ ਸਵਾਹ ਕੀਤਾ, ਬੱਸ ਗੱਲਾਂ ਦਾ ਕੜਾਹ ਕੀਤਾ'। ਬੇਸ਼ਰਮ ਨੇਤਾ ਬੋਲਿਆ ਗੱਲਾਂ ਦੀ ਕਦਰ ਕਰਦਿਆਂ ਹੀ ਇਕ ਹੋਰ ਮੌਕਾ ਦੇ ਦਿਉ, ਵਾਅਦਾ ਰਿਹਾ ਇਸ ਵਾਰ ਕੰਮ ਵੀ ਕਰਾਂਗੇ। ਇਕ ਨਵੀਂ-ਵਿਆਹੀ ਆਪਣੀ ਮਾਂ ਨੂੰ ਦੱਸ ਰਹੀ ਸੀ ਮੇਰੀ ਸੱਸ ਚੰਗੀ ਤਾਂ ਹੈ ਪਰ ਹੁਣ ਮੈਂ ਉਸ ਨੂੰ ਲੋਕਾਂ ਸਾਹਮਣੇ ਚੰਗੀ ਕਿਵੇਂ ਆਖਾਂ ਫੇਰ ਫੂਕ 'ਚ ਆਈ ਕਿਤੇ ਵਿਗੜ ਈ ਨਾ ਜਾਵੇ। ਨੇਤਾ ਅਤੇ ਨਵੀਂ-ਵਿਆਹੀ, ਦੋਵੇ ਹੀ ਕਦਰਦਾਨੀ ਨਾਲ ਇਨਸਾਫ਼ ਨਹੀਂ ਸੀ ਕਰ ਰਹੇ। ਇੱਕ ਲੇਖਕ ਨੂੰ ਇੱਕ ਪਾਠਕ ਨੇ ਪੱਤਰ ਲਿਖਿਆ ਕਿ ਇਸ ਵਾਰ ਦੇ ਅੰਕ ਵਿਚ ਜੋ ਤੂੰ ਬੇਥੱਵ੍ਹੀਆਂ ਮਾਰੀਆਂ ਨੇ ਉਨ੍ਹਾਂ ਨੇ ਮੇਰਾ ਸਿਰ ਦੁਖਣ

ਲਾ ਦਿੱਤਾ ਪਰ ਤੇਰੇ ਇਸ ਤੋਂ ਪਹਿਲਾਂ ਵਾਲੇ ਲੇਖ ਬਾ-ਕਮਾਲ ਸਨ। ਪਾਠਕ ਨੇ ਅਸਲ ਕਦਰਦਾਨ ਹੋਣ ਦਾ ਸਬੂਤ ਦਿੱਤਾ। ਲੇਖਕ ਨੂੰ ਉਸ ਦੀ ਬਕਵਾਸ ਲਿਖਤ ਲਈ ਸ਼ਾਂਦੇ ਵੀ ਦਿੱਤੇ ਅਤੇ ਚੰਗਾ ਕੀਤੇ ਦੀ ਪ੍ਰਸ਼ੰਸਾ ਵੀ ਉਸ ਦੀ ਝੋਲੀ ਪਾਈ। ਕੁਝ ਲੋਕਾਂ ਦਾ ਗਿਲ੍ਹਾ ਹੁੰਦਾ ਹੈ ਕਿ ਉਹ ਕੰਮ ਲਗਨ ਨਾਲ ਕਰਦੇ ਹਨ ਪਰ ਉਨ੍ਹਾਂ ਦੇ ਕੰਮ ਦਾ ਕੋਈ ਕਦਰਦਾਨ ਨਹੀਂ। ਕਈ ਲੇਖਕ ਤਾਂ ਲਿਖਤਾਂ ਵਿਚ ਹੀ ਪਿੱਟਣ ਲੱਗ ਪੈਂਦੇ ਹਨ ਕਿ ਜੇ ਇਹੀ ਹਾਲ ਰਿਹਾ ਤਾਂ ਅਸੀਂ ਲਿਖਣਾ ਹੀ ਛੱਡ ਦਿਆਂਗੇ। ਪਰ ਅਸਲ 'ਚ ਇਹ ਲੋਕ ਹੁੰਦੇ ਹੀ ਇਸ ਤਰ੍ਹਾਂ ਦੇ ਵਤੀਰੇ ਦੇ ਹੱਕਦਾਰ ਨੇ ਕਿਉਂਕਿ ਇਨ੍ਹਾਂ ਨੇ ਕੰਮ ਕੀਤਾ ਹੀ ਇਸ ਮੰਤਵ ਨਾਲ ਹੁੰਦਾ ਹੈ ਕਿ ਵਾਹ-ਵਾਹੀ ਮਿਲ ਜਾਵੇ। ਲਗਨ ਨਾਲ ਤਰਾਸ਼ੇ ਕੰਮ 'ਤੇ ਕਦਰਦਾਨ ਆਪਣੇ-ਆਪ ਕੁਰਬਾਨ ਹੋ ਜਾਂਦੇ ਹਨ। ਜਿਹੜੇ ਲਿਖਦੇ ਹੀ ਸਿਰਫ਼ ਪ੍ਰਸ਼ੰਸਾ ਲਈ ਹਨ ਉਨ੍ਹਾਂ ਦੀ ਲਿਖਤ ਉਸ ਮੁਕਾਮ ਤੱਕ ਪੁੱਜਦੀ ਹੀ ਨਹੀਂ ਕਿ ਕੋਈ ਰੂਹ ਤੋਂ ਕਦਰਦਾਨ ਬਣ ਜਾਵੇ। ਰੂਹ ਦੇ ਸਕੂਨ ਲਈ ਕੀਤੇ ਕੰਮ ਨੂੰ ਹੀ ਰੂਹ ਦੇ ਜਨੂੰਨ ਵਾਲੇ ਮਿਲਦੇ ਹਨ। ਉਚੇ ਅਹੁਦਿਆਂ ਅਤੇ ਮੋਟੇ ਨਾਵਾਂ ਵਾਲੇ ਸਥਾਪਿਤ ਲੋਕ ਚੰਗੇ ਕਦਰਦਾਨ ਸਾਬਿਤ ਨਹੀਂ ਹੁੰਦੇ। ਕੋਈ ਨੌਜਵਾਨ ਜਿਨਾ ਮਰਜ਼ੀ ਚੰਗਾ ਕੰਮ ਕਰ ਦੇਵੇ, ਇਨ੍ਹਾਂ ਦੇ ਨੱਕ ਨਹੀਂ ਚੜ੍ਹਦਾ। ਇਕ ਨੌਜਵਾਨ ਕਵੀ ਨੇ ਇਕ ਦਿਨ ਫੇਸਬੁੱਕ 'ਤੇ ਲਿਖ ਹੀ ਦਿੱਤਾ ਕਿ 'ਮੇਰੇ ਨਾਲ ਵੱਗ ਪੁਰਾਣੇ ਲੇਖਕਾਂ ਦਾ ਜੁੜਿਆ ਹੋਇਆ ਹੈ, ਲਿਖਤ 'ਚ ਭਾਵੇਂ ਖ਼ੂਨ ਕਿਉਂ ਨਾ ਭਰ ਦੇਵਾਂ ਪਰ ਮਜ਼ਾਲ ਹੈ ਕਿ ਇਹ ਤਬਕਾ ਇਕ ਲਾਈਕ ਵੀ ਦੇ ਦੇਵੇ ਜਾਂ ਟਿੱਪਣੀ ਕਰ ਦੇਵੇ ਪਰ ਕੋਈ ਕੁੜੀ ਛਿੱਕ ਵੀ ਮਾਰ ਦੇਵੇ, ਉਹਦੀ ਪੋਸਟ 'ਤੇ ਇਹ ਬੁੱਢੇ ਠਰਕੀ ਇਕ-ਦੂਜੇ ਦੇ ਵਿਚ ਵੱਜਦੇ ਫਿਰਦੇ ਹਨ'। ਇਹ ਅਨਿਆਂ ਹੈ। ਕਿਸੇ ਦੀ ਕੀਤੀ ਕੋਸ਼ਿਸ਼ ਨੂੰ ਮਹਿਜ਼ ਏਸ ਲਈ ਅੱਖੋਂ-ਪਰੋਖੇ ਕਰ ਦੇਣਾ ਕਿ ਇਹ ਕੱਲ੍ਹ ਦਾ ਛੋਕਰਾ ਤੇ ਮੈਂ ਪੁਰਾਣਾ ਖੁੰਢ, ਕਦਾਚਿਤ ਠੀਕ ਨਹੀਂ ਹੈ। ਇਹ ਸੋਚ ਚੰਗੇ ਦੀ ਬੇਕਦਰੀ ਹੈ ਕਿ ਜੇ ਸਿਖਾਂਦਰੂ ਦੀ ਸਿਫ਼ਤ ਕਰ ਦਿੱਤੀ ਤਾਂ ਮੇਰੀ ਸੀਨੀਅਰਤਾ ਦੀ ਕਦਰ ਘੱਟ ਜਾਵੇਗੀ। ਇਹ ਸੜੀ ਹੋਈ ਸੋਚ ਦੀ ਬਦਬੂਦਾਰ ਕਰਤੂਤ ਹੈ। ਤੁਸੀਂ ਕਿੰਨੇ ਵੀ ਵੱਡੇ ਕਿਉਂ ਨਾ ਹੋ ਜਾਓ, ਇਸ ਸੱਚ ਤੋਂ ਕਦੇ ਵੱਡੇ ਨਹੀਂ ਹੋ ਸਕਦੇ ਕਿ ਇਕ ਦਿਨ ਤੁਸੀਂ ਵੀ ਸੰਘਰਸ਼ ਦੇ ਰਾਹ 'ਚੋਂ ਗੁਜ਼ਰਦਿਆਂ ਕਦਰਦਾਨਾਂ ਨੂੰ ਤਰਸਦੇ ਸੀ। ਕਈ ਵਾਰ ਕਿਸੇ ਦੀਆਂ ਨਜ਼ਰਾਂ 'ਚ ਉੱਚਾ ਉਠਣ ਲਈ ਢੌਂਗ ਕੀਤਾ ਜਾਂਦਾ ਹੈ ਕਿ ਮੇਰੇ ਜਿਹਾ ਤੇਰਾ ਕਦਰਦਾਨ ਜ਼ਮਾਨੇ 'ਚ ਨਹੀਂ ਹੈ। ਇਹ ਫ਼ਰੇਬ ਹੈ, ਇਹ ਕਪਟ ਹੈ। ਜਿਸ ਦੀ ਉਮਰ ਪਾਣੀ ਦੇ ਬੁਲਬੁਲੇ ਦੀ ਉਮਰ ਤੋਂ ਵੀ ਥੋੜ੍ਹੀ ਹੁੰਦੀ ਹੈ। ਝੂਠੀ ਪ੍ਰਸ਼ੰਸਾ ਅਤੇ ਕਦਰਦਾਨਤਾ ਦਾ ਨਿਤਾਰਾ ਅੱਖ ਦੇ ਫ਼ੁਰਕਾਰੇ 'ਚ ਹੋ ਜਾਂਦਾ ਹੈ, ਬੱਸ ਅੱਖਾਂ ਦੀ ਛੱਤ ਉੱਤੇ ਦਿਮਾਗ ਬੈਠਾ ਹੋਵੇ। ਕਿਸੇ ਦਾ ਮਨ ਉਸ ਦੇ ਔਗੁਣ ਗਿਣਾ ਕੇ ਜਿੱਤਿਆ ਜਾਵੇ ਤਾਂ ਅਗਲਾ ਸਭ ਕੁਝ ਹਰ ਦਿੰਦਾ ਹੈ। ਕਦਰ ਉਹ ਸ਼ੈਅ ਹੈ ਜੋ ਕਿਸੇ ਦੇ ਖੰਭਾਂ ਦਾ ਜ਼ੋਰ ਬਣ ਜਾਂਦੀ ਹੈ, ਕਿਸੇ ਡਿੱਗ-ਡਿੱਗ ਜਾਂਦੇ ਦੀ ਤੋਰ ਬਣ ਜਾਂਦੀ ਹੈ। ਕੋਈ ਨਵਾਂ ਬਣਿਆ ਮਿਸਤਰੀ ਜੇ ਤੁਹਾਡੇ ਘਰ ਵਿਚ

ਕਲਾ ਦਾ ਸ਼ਾਨਦਾਰ ਜਲਵਾ ਵਿਖਾ ਕੇ ਜਾਂਦਾ ਹੈ ਤਾਂ ਉਸ ਨੂੰ ਮਿਹਨਤਾਨਾ ਦੇਣ ਦੇ ਨਾਲ-ਨਾਲ ਸ਼ਾਬਾਸ਼ੀ ਦੇਣੀ ਵੀ ਨਾ ਭੁੱਲੋ। ਕਦਰ ਕੀਤਿਆਂ ਕਦਰ ਘੱਟਦੀ ਨਹੀਂ ਵਧਦੀ ਹੈ। ਕਦਰ ਬਿਨ ਘਰ ਸੁੰਨੇ ਖ਼ੂਹ ਬਣ ਜਾਂਦੇ ਹਨ। ਪਤੀ ਸ਼ਾਮ ਨੂੰ ਕੰਮ ਤੋਂ ਪਰਤਦਾ ਹੈ ਤਾਂ ਪਤਨੀ ਸਾਰੇ ਕੰਮ ਛੱਡ ਕੇ ਉਸ ਦੀ ਸੇਵਾ ਵਿਚ ਜੁੱਟ ਜਾਂਦੀ ਹੈ। ਉਸ ਨੂੰ ਆਪਣੇ ਪਤੀ ਦੀ ਮਿਹਨਤ ਦੀ ਕਦਰ ਹੈ। ਔਰਤ ਕਦਰ ਦੇ ਮਾਮਲੇ 'ਚ ਮਰਦ ਦੇ ਮੁਕਾਬਲੇ ਵੈਸੇ ਵੀ ਘੱਟ ਵਿਤਕਰੇਬਾਜ਼ ਹੁੰਦੀ ਹੈ। ਉਸ ਨੂੰ ਗੁਣਾਂ ਦੀ ਕੀਮਤ ਦਾ ਅੰਦਾਜ਼ਾ ਹੋ ਜਾਂਦਾ ਹੈ। ਜਦਕਿ ਮਰਦ ਹੈਂਕੜ 'ਚ ਭਿੱਜੇ ਹੁੰਦੇ ਹਨ। ਘਰ ਵਿਚ ਕੋਈ ਵੀ ਜੀਅ ਚੰਗਾ ਕਰੇ ਉਸ ਦੀ ਕਦਰ ਹੋਣੀ ਚਾਹੀਦੀ ਹੈ। ਸਕੂਲ-ਕਾਲਜਾਂ ਵਿਚ ਇਹ ਕੰਮ ਅਧਿਆਪਕਾਂ ਦੇ ਜਿੰਮੇ ਹੁੰਦਾ ਹੈ। ਕੰਪਨੀਆਂ 'ਚ ਮੈਨੇਜਮੈਂਟ ਇਹ ਫ਼ਰਜ਼ ਨਿਭਾਉਂਦੀ ਹੈ। ਕਿਸੇ ਵੀ ਜਗ੍ਹਾ ਕੀਤੀਆਂ ਕੋਸ਼ਿਸ਼ਾਂ ਦੀ ਪਾਸਿਓਂ ਪ੍ਰਸੰਸਾ ਹੋਵੇ ਤੇ ਆਪਣਿਆਂ ਹੱਥੋਂ ਨਜ਼ਰ-ਅੰਦਾਜ਼ੀ ਮਿਲੇ ਤਾਂ ਫ਼ੇਰ ਸੁਭਾਵਿਕ ਹੈ ਕਿ ਕੋਸ਼ਿਸ਼-ਕਰਤਾ ਹੀਣ ਭਾਵਨਾ ਦਾ ਸ਼ਿਕਾਰ ਹੋ ਜਾਏਗਾ। ਵਧੀਆ ਕੰਮ ਅਤੇ ਸਫ਼ਲਤਾ ਦੀ ਕੀਮਤ ਦੋ ਤਰ੍ਹਾਂ ਨਾਲ ਪੈਂਦੀ ਹੈ। ਇਕ ਪੈਸੇ ਨਾਲ ਤੇ ਦੂਜੀ ਪ੍ਰਸੰਸਾ ਨਾਲ। ਚੰਗਾ ਕਦਰਦਾਨ ਦੋਵਾਂ ਪਾਸਿਆਂ ਤੋਂ ਕਸਰ ਨਹੀਂ ਛੱਡਦਾ। ਕਿਸੇ ਕੋਲ ਪੈਸਾ ਨਾ ਹੋਵੇ ਤਾਂ ਉਸ ਵੱਲੋਂ ਦਿਲੋਂ ਕੀਤੀ ਪ੍ਰਸੰਸਾ ਵੀ ਦੌਲਤ ਹੈ। ਕਈ ਲੋਕ ਅਹਿਸਾਨ ਜਿਤਾਉਂਦੇ ਹਨ ਕਿ ਮੈਂ ਤੇਰੀ ਕਦਰ ਕਰਦਾ ਹਾਂ। ਇਹ ਤਾਂ ਇਉਂ ਹੈ ਜਿਵੇਂ ਕੋਈ ਘਸੁੰਨ ਮਾਰ ਕੇ ਨਾਸਾਂ 'ਚੋਂ ਲਹੂ ਕੱਢਕੇ ਆਖੇ 'ਮੈਨੂੰ ਤੇਰੀਆਂ ਨਾਸਾਂ ਬੜੀਆਂ ਚੰਗੀਆਂ ਲੱਗਦੀਆਂ ਸੀ ਆਹ ਫੜ੍ਹ ਪੰਜ ਰੁਪਈਏ ਪੱਟੀ ਕਰਵਾ ਲਵੀਂ'। ਕਦਰ ਕਰੋ, ਇਸ ਨੂੰ ਕਿਸੇ 'ਤੇ ਥੋਪੋ ਨਾ। ਕਦਰ, ਕਰਮ, ਗੁਣ, ਕਲਾ ਜਾਂ ਬੰਦੇ ਦੀ ਹੋਣੀ ਚਾਹੀਦੀ ਹੈ ਪਰ ਇਹ ਨਹੀਂ ਕਿ ਹਰ ਗੱਲ 'ਤੇ ਉਸ ਨੂੰ ਦਰਸਾਇਆ ਜਾਵੇ ਕਿ ਮੈਂ ਕਦਰਦਾਨ ਨਹੀਂ ਭਗਵਾਨ ਹਾਂ। ਇੰਝ ਕਰਨ ਨਾਲ ਅਗਲਾ ਤੰਗ ਆ ਜਾਂਦਾ ਹੈ ਤੇ ਤੁਹਾਨੂੰ ਹੌਲੇ ਕਿਰਦਾਰਾਂ 'ਚ ਪਾ ਦਿੰਦਾ ਹੈ। ਕਦਰ ਖ਼ਬਰ ਜਿਹੀ ਨਾ ਹੋਵੇ ਕਿ ਅੱਜ ਦੀ ਤਾਜਾ ਕੱਲ੍ਹ ਦੀ ਬੇਹੀ। ਪਰ ਕਦਰ ਕਰਨ ਤੋਂ ਪਹਿਲਾਂ ਗੁਣ, ਕ੍ਰਿਤ, ਵਿਅਕਤਿਤਵ ਦਾ ਮੁਲਾਂਕਣ ਜ਼ਰੂਰ ਖ਼ਬਰ ਵਾਂਗ ਹੋਣਾ ਚਾਹੀਦਾ ਹੈ। ਮੁਲਾਂਕਣ ਦੌਰਾਨ ਜੋ ਕਮੀਆਂ ਦਿਸਣ ਉਨ੍ਹਾਂ ਨੂੰ ਇਸ ਢੰਗ ਨਾਲ ਬਿਆਨੋ ਕਿ ਅਗਲਾ ਮੰਤਰ-ਮੁਗਧ ਹੋ ਜਾਵੇ। ਸਿਆਣੇ ਕਦਰਦਾਨ ਪ੍ਰਸੰਸਾ ਦੇ ਨਾਲ ਹੀ ਅਲੋਚਨਾ ਵੀ ਕਰ ਜਾਂਦੇ ਹਨ ਤੇ ਸੁਝਾਅ ਵੀ ਦੇ ਜਾਂਦੇ ਹਨ। ਹਰ ਉਸ ਚੀਜ਼ ਦੀ ਕਦਰ ਕਰੋ ਜੋ ਹੱਕਦਾਰ ਹੈ। ਨਰਿੰਦਰ ਸਿੰਘ ਕਪੂਰ ਨੇ ਇਕ ਵੱਡ-ਅਕਾਰੀ ਲੇਖ ਆਲੂ 'ਤੇ ਲਿਖਿਆ। ਆਲੂ ਦੇ ਗੁਣ ਤੇ ਆਲੂ ਦਾ ਇਤਿਹਾਸ ਸ਼ਾਇਦ ਹੀ ਇਸ ਤੋਂ ਪਹਿਲਾਂ ਕਿਸੇ ਨੇ ਏਡੇ ਮਿਆਰ ਅਤੇ ਵਿਸਥਾਰ ਨਾਲ ਲਿਖਿਆ ਹੋਵੇ। ਇਹ ਕਦਰ ਦਾ ਸਿਖ਼ਰ ਹੈ ਕਿ ਕਲਮਾਂ ਤੋਂ ਅਣਗੌਲਿਆ ਆਲੂ ਕਦਰ ਦਾ ਹੱਕਦਾਰ ਬਣ ਗਿਆ। ਗੁਣ, ਸਾਰਥਕਤਾ, ਵਿਕਾਸ, ਸਿੱਖਿਆ, ਗਿਆਨ, ਇਹ ਜਿਸ ਵਿਚ ਵੀ ਹੋਣ ਉਸ ਦੀ ਕਦਰ ਕਰੋ। ਇਹ ਨਹੀਂ ਕਿ ਤੁਸੀਂ ਵੇਖੋ ਕਿ ਕਿਸ ਦੇ ਕਿੰਨੇ

ਕਦਰਦਾਨ ਹਨ। ਕਿਸੇ ਦੀ ਕੋਸ਼ਿਸ਼ ਨੂੰ ਆਪਣੇ ਕੱਦ ਨਾਲ ਨਾ ਮਿਣੋ। ਅਸਲ ਕਦਰਦਾਨ ਉਹੀ ਹੈ ਜੋ ਬੇਕਦਰਾਂ ਦੇ ਸ਼ਿਕਾਰ ਨੂੰ ਕਦਰ ਦੇਵੇ। ਕਦਰ ਕਰਨਾ ਮਹਾਨਤਾ ਦਾ ਮੁੱਲ ਪਾਉਣਾ ਹੈ ਕੀਮਤ ਤੈਅ ਕਰਨਾ ਨਹੀਂ। ਕਿਸੇ ਨੌਜਵਾਨ ਦੇ ਮੋਢੇ 'ਤੇ ਦਿੱਤੀ ਥਾਪੀ ਕਈ ਟਨ ਘਿਉ ਤੋਂ ਵੀ ਵਧੇਰੇ ਊਰਜਾ ਭਰ ਜਾਂਦੀ ਹੈ। ਕੀਮਤ 'ਚ ਵਸਤੂ ਬੇਸ਼ੱਕ ਵੱਡੀ ਹੋਵੇ ਪਰ ਕਦਰ ਦੀ ਊਰਜਾ ਅੱਗੇ ਉਸ ਦਾ ਮੁੱਲ ਫਿਕਾ ਹੈ। ਆਪਣੀ ਅਕਲ ਦਾ ਅਾਂਕਲਣ ਕਰਨਾ ਹੋਵੇ ਤਾਂ ਇਹ ਨਾ ਵੇਖੋ ਕਿ ਤੁਹਾਡੇ ਕਿੰਨੇ ਕਦਰਦਾਨ ਹਨ, ਇਹ ਵੇਖੋ ਕਿ ਤੁਸੀਂ ਕਿੰਨਿਆਂ ਦੇ ਕਦਰਦਾਨ ਹੋ। ਕਦਰ ਬਿਨ ਬਹਾਦਰੀ ਅਪਾਹਜ ਹੈ। ਕਦਰ ਬਿਨ ਕਲਾ ਅਧੂਰੀ ਹੈ। ਕਦਰ ਬਿਨ ਹੌਸਲਾ ਨੀਰਸ ਹੈ। ਕਦਰ ਦੀ ਕੀਮਤ ਕਦਰਦਾਨ ਹੀ ਜਾਣਦੇ ਹਨ। ਕਦਰ ਹੱਥ ਤੇ ਅੱਖ ਖੋਲ ਕੇ ਵੰਡਦੇ ਜਾਣਾ ਚਾਹੀਦੈ। ਕੋਈ ਕਦਰ ਕਰੇ ਤਾਂ ਪੈਰ ਨਾ ਛੱਡੋ। ਕੋਈ ਕਦਰਦਾਨ ਨਹੀਂ ਹੈ ਤਾਂ ਨਿਰਾਸ਼ ਹੋ ਕੇ ਆਪਣੀ ਲੀਹ ਨਾ ਛੱਡੋ। ਕਦਰ ਇਮਤਿਹਾਨ ਦੇ ਕੇ ਮਿਲਦੀ ਹੈ ਪਰ ਇਕ ਦਿਨ ਹੱਕਦਾਰ ਨੂੰ ਮਿਲਦੀ ਜ਼ਰੂਰ ਹੈ। ਕਦਰ ਦੀ ਕਦਰ ਕਰੋ, ਪਰ ਬੇਕਦਰਿਆਂ ਦਾ ਸਾਥ ਨਾ ਕਰੋ।

# ਬਚ ਲੈ ਨੀ ਕੂੰਜੇ ਤੇਰੇ ਮਗਰ ਬਾਜ਼ਾਂ ਦੀ ਡਾਰ !

ਇਸ ਸਮੇਂ ਪੰਜਾਬ ਇਕ ਅਜੀਬ ਜਿਹੀ ਸਥਿਤੀ ਦਾ ਸਾਹਮਣਾ ਕਰ ਰਿਹਾ ਹੈ। ਜੀਹਦੇ ਵਿਚ ਕਈ ਮੁਸ਼ਕਲਾਂ ਹਨ। ਬੇਰੁਜ਼ਗਾਰੀ, ਨਸ਼ਾ, ਨੈਤਿਕ ਕਦਰਾਂ-ਕੀਮਤਾਂ ਦੀ ਘਾਟ, ਫ਼ਿਰਕਾਪ੍ਰਸਤੀ ਇਤਿਆਦਿਕ ਨੇ ਰਲ-ਮਿਲਕੇ ਇਕ ਤੰਦੂਆ ਜਾਲ ਬੁਣ ਦਿੱਤਾ ਹੈ। ਇਸ ਭਿਆਨਕ ਸਮਾਜੀ ਉਥਲ-ਪੁਥਲ ਦਾ ਸਭ ਤੋਂ ਵੱਡਾ ਸ਼ਿਕਾਰ ਹੋਈ ਹੈ ਜਵਾਨੀ। ਅਲਾਮਤਾਂ ਨੇ ਪੱਲੇ ਬਦਨਾਮੀ ਪਾਈ ਤਾਂ ਸਰਕਾਰ ਦੀਆਂ ਨੀਤੀਆਂ ਨੇ ਪੱਲੇ ਨਾਕਾਮੀ ਪਾ ਦਿੱਤੀ। ਪ੍ਰੰਤੂ ਇਸ ਤੋਂ ਵੀ ਅੱਗੇ ਅੱਜ ਪੰਜਾਬ ਦੀ ਜਵਾਨੀ ਇਕ ਹੋਰ ਤ੍ਰਾਸਦੀ ਦਾ ਸ਼ਿਕਾਰ ਹੈ। ਇਸ ਬਦਕਿਸਮਤ ਦੀਆਂ ਮਜਬੂਰੀਆਂ ਅਤੇ ਨਿਰਾਸ਼ਤਾ ਦਾ ਲਾਭ ਉਠਾ ਕੇ ਕੁਝ ਗ਼ਲਤ ਹੱਥਾਂ ਵੱਲੋਂ ਇਸ ਨੂੰ ਵਰਤਿਆ ਜਾ ਰਿਹਾ ਹੈ। ਕੁਝ ਸਾਲ ਪਹਿਲਾਂ ਜਦੋਂ ਅਸੀਂ ਭਰੀ ਜਵਾਨੀ 'ਚ ਫ਼ੁਟਪਾਥੀ ਜੀਵਨ ਬਿਤਾ ਰਹੇ ਸੀ ਤਾਂ ਉਨ੍ਹਾਂ ਦਿਨਾਂ 'ਚ ਚੋਣਾਂ 'ਚ ਫ਼ੁਟਪਾਥੀਆਂ ਦੀ ਬੋਲੀ ਲੱਗਦੀ ਹੁੰਦੀ ਸੀ। ਜੇ ਕੋਈ ਆਮ ਹੁੰਦਾ ਤਾਂ ਉਸ ਨੂੰ ਮਜ਼ਦੂਰ ਜਿੰਨੀ ਦਿਹਾੜੀ ਦੇ ਨਾਲ ਨਸ਼ਾ ਮੁਫ਼ਤ ਦਿੱਤਾ ਜਾਂਦਾ ਤੇ ਜਿਹੜਾ ਕੋਈ ਸ਼ਹਿਰ 'ਚ ਥੋੜ੍ਹੀ-ਬਹੁਤ ਤੜੀ ਰੱਖਦਾ ਉਸ ਨੂੰ ਇਹਦੇ ਤੋਂ ਦੁਗਣਾ ਮਿਲਦਾ। ਯਾਦ ਹੈ ਸਾਨੂੰ, ਕਿਵੇਂ ਇਕ ਰਾਤ ਪਹਿਲਾਂ ਬੱਸ ਭੇਜੀ ਜਾਂਦੀ ਤੇ ਫ਼ੇਰ ਰਾਤੋ-ਰਾਤ ਟਿਕਾਣੇ ਪਹੁੰਚਾ ਦਿੱਤਾ ਜਾਂਦਾ। ਨਸ਼ੇ ਦੇ ਦੌਰ ਦਰਮਿਆਨ 'ਕੰਮ' ਤੇ ਕੰਮ ਦਾ ਢੰਗ ਅਤੇ ਸਾਵਧਾਨੀਆਂ ਸਮਝਾਈਆਂ ਜਾਂਦੀਆਂ। ਫ਼ੇਰ ਜੋ ਅਗਲੇ ਦਿਨ ਹੁੰਦਾ ਉਹ ਸਭ ਨੂੰ ਪਤਾ ਹੈ। ਪਰ ਜਦੋਂ ਇਹ ਦੋ-ਚਾਰ ਦਿਨ ਟੱਪ ਜਾਂਦੇ, ਲੀਡਰਾਂ ਦੇ ਬੂਹੇ ਫ਼ੁਟਪਾਥੀਆਂ ਲਈ ਅਗਲੀਆਂ ਚੋਣਾਂ ਤੱਕ ਬੰਦ ਹੋ ਜਾਂਦੇ। ਹਾਂ, ਕਦੇ ਕੋਈ ਖ਼ਾਸ ਕੰਮ ਪੈਣ 'ਤੇ ਉਨ੍ਹਾਂ ਫ਼ੁਟਪਾਥੀਆਂ ਨੂੰ ਸੱਦ ਕੇ ਕੰਮ ਕਢਾ ਲਿਆ ਜਾਂਦਾ ਜਿਹੜੇ ਦਮਦਾਰ ਹੁੰਦੇ। ਬਦਲੇ 'ਚ ਫ਼ੇਰ ਇਨ੍ਹਾਂ ਨੂੰ ਪੈਸੇ ਅਤੇ ਨਸ਼ੇ ਦੇ ਰੂਪ 'ਚ ਥੋੜ੍ਹੀ ਜਿਹੀ ਖ਼ੈਰਾਤ ਦੇ ਦਿੱਤੀ ਜਾਂਦੀ। ਇਹ ਕਿਸੇ ਇਕ ਸ਼ਹਿਰ, ਲੀਡਰ ਜਾਂ ਪਾਰਟੀ ਦੀ ਗ਼ਾਥਾ ਨਹੀਂ ਸੀ, ਇਹ ਉਸ ਵਰਤਾਰੇ ਦਾ ਅੰਸ਼ ਮਾਤਰ ਸੀ, ਜੋ ਡੇਢ ਕੁ ਦਹਾਕਾ ਪਹਿਲਾਂ ਹਰ ਸ਼ਹਿਰ ਚੱਲਦਾ ਸੀ। ਅੱਜ ਤਾਂ ਤਸਵੀਰ ਹੋਰ ਵੀ ਖ਼ਤਰਨਾਕ ਹੋ ਗਈ ਹੈ। ਹੁਣ ਤਾਂ ਤੱਸਕਰ, ਲੀਡਰ, ਕਾਰੋਬਾਰੀ, ਗੈਂਗਸਟਰ ਆਦਿ ਸਾਰੇ ਹੀ ਪੰਜਾਬ ਦੀ ਉਸ ਜਵਾਨੀ ਨੂੰ ਵਰਤ ਰਹੇ ਹਨ, ਜਿਹੜੀ ਕੁਝ ਹਾਲਾਤ ਦੀ ਮਾਰੀ ਹੋਈ ਹੈ ਤੇ ਕੁਝ ਫ਼ਿਰਕਾਪ੍ਰਸਤੀ ਦੀ। ਪੰਜਾਬ ਦੇ ਅੱਜ ਜਿੰਨੇ ਵੀ ਵੱਡੇ ਡਰੱਗਜ਼ ਨੈਟਵਰਕ ਹਨ, ਉਨ੍ਹਾਂ ਸਾਰਿਆਂ ਦੇ ਪਹੀਏ ਨੌਜਵਾਨ ਹੀ ਹਨ। ਤਾਰੋਂ ਪਾਰ ਤੋਂ ਸੁੱਟੀ ਹੈਰੋਇਨ ਚੁੱਕ ਕੇ ਦਿੱਲੀ ਤੱਕ ਲਿਜਾਣ ਵਾਲੇ ਜ਼ਿਆਦਾਤਰ ਨੌਜਵਾਨ ਹਨ, ਜਿਨ੍ਹਾਂ 'ਚੋਂ ਕੁਝ ਪੈਸੇ ਲਈ ਕੰਮ ਕਰਦੇ ਹਨ ਤੇ ਕੁਝ ਨਸ਼ੇ ਦੇ ਮਾਰੇ। ਉਹ ਵੀ ਹਨ ਜਿਹੜੇ ਸ਼ੌਕ ਨਾਲ ਇਸ ਦਲਦਲ 'ਚ ਜਾ ਕੁੱਦੇ। ਕਈਆਂ ਨੂੰ ਤਾਂ 'ਥਰਟੀ' ਦੇ ਪਿਸਤੌਲਾਂ ਦੀ ਚਮਕ ਹੀ ਲੈ ਬੈਠੀ। ਤਸਕਰ ਆਪੋ-ਆਪਣੇ ਇਲਾਕਿਆਂ 'ਚੋਂ ਗੁਰਗਿਆਂ ਦੇ ਸਹਾਰੇ ਇਹੋ ਜਿਹੇ ਨੌਜਵਾਨਾਂ ਨੂੰ ਲੱਭ ਕੇ ਇਸ

ਰਾਹ ਤੋਰ ਰਹੇ ਹਨ, ਜਿੰਨ੍ਹਾਂ ਕੋਲ ਮਕਸਦ ਨਹੀਂ ਹੈ, ਰੁਜ਼ਗਾਰ ਵਸੀਲਾ ਨਹੀਂ ਹੈ ਜਾਂ ਸਾਰਥਕ ਸੇਧ ਦੀ ਘਾਟ ਹੈ। ਨਸ਼ੇੜੀ ਤਾਂ ਆਪਣੇ-ਆਪ ਇਨ੍ਹਾਂ ਕੋਲ ਚਲੇ ਜਾਂਦੇ ਹਨ। ਇਸੇ ਤਰ੍ਹਾਂ ਹੀ ਗੈਂਗਸਟਰ ਕਰ ਰਹੇ ਹਨ। ਹਿੰਸਾਂ ਦੇ ਉਹ ਸ਼ੌਕੀ ਪੱਠੇ ਇਨ੍ਹਾਂ ਲਈ ਵਰਦਾਨ ਹਨ ਜਿਹੜੇ ਬਾਰੂਦ ਦੇ ਸਹਾਰੇ ਦੁਨੀਆਂ 'ਚ ਛਾ ਜਾਣ ਦੀ ਚਾਹਤ ਰੱਖਦੇ ਹਨ। ਗ਼ਰੀਬੀ, ਬੇਰੁਜ਼ਗਾਰੀ ਅਤੇ ਧੱਕੇਸ਼ਾਹੀ ਦੇ ਮਾਰੇ ਵੀ ਗੈਂਗਸਟਰਾਂ ਦੀ ਖ਼ਾਸ ਪੂੰਜੀ ਹਨ। ਫ਼ੇਰ ਇਹ ਗੈਂਗਸਟਰ ਹੋਣ ਜਾਂ ਤੱਸਕਰ, ਇਨ੍ਹਾਂ ਨੌਜਵਾਨਾਂ ਨਾਲ ਬੜੀ ਸ਼ਾਤਿਰ ਖੇਡ ਖੇਡਦੇ ਹਨ। ਕਿਸੇ ਨੂੰ ਲਾਲਚ ਦੇ ਕੇ, ਕਿਸੇ ਨੂੰ ਭਰਾ-ਪੁੱਤ ਆਖ ਮਾਨਸਿਕ ਅੰਗਹੀਣ ਕਰਕੇ ਤੇ ਕਿਸੇ ਨੂੰ ਸੁਫ਼ਨੇ ਵਿਖਾ ਕੇ, ਇਹ ਆਪਣੇ ਕੰਮ ਕਢਵਾਉਂਦੇ ਜਾਂਦੇ ਹਨ। ਵੱਡੇ ਤੱਸਕਰ ਅਤੇ ਗੈਂਗਸਟਰ ਇਨ੍ਹਾਂ ਨੌਜਵਾਨਾਂ ਨੂੰ ਆਪਣੇ ਹੱਥ ਬਣਾਕੇ ਘਰ ਭਰ ਰਹੇ ਹਨ ਪਰ ਜਦੋਂ ਵਾਰੀ ਗ਼ੋਲੀ ਖਾਣ ਜਾਂ ਜੇਲ੍ਹ ਜਾਣ ਦੀ ਆਉਂਦੀ ਹੈ ਉਦੋਂ ਨੰਬਰ ਇੰਨ੍ਹਾਂ ਦੇ ਹੱਥ ਖੇਡ ਰਹੇ 'ਖਿਡੌਣਿਆਂ' ਦਾ ਲੱਗਦਾ ਹੈ ਕਿਉਂਕਿ ਹੱਥਾਂ 'ਚ ਪਿਸਤੌਲ ਖਿਡਾਉਣ ਵਾਲਿਆਂ ਨੂੰ ਇਹ ਪਤਾ ਹੀ ਨਹੀਂ ਹੁੰਦਾ ਕਿ ਜਿਵੇਂ ਉਨ੍ਹਾਂ ਦੇ ਹੱਥਾਂ 'ਚ ਇਹ ਮੌਤ ਦਾ ਖਿਡੌਣਾ ਖੇਡ ਰਿਹਾ ਹੈ ਤਿਵੇਂ ਤਸਕਰਾਂ ਅਤੇ ਗੈਂਗਸਟਰਾਂ ਦੇ ਹੱਥਾਂ 'ਚ ਉਹ ਖ਼ੁਦ ਖਿਡਾਉਣੇ ਹਨ। ਪੰਜਾਬ ਦੇ ਜ਼ਿਆਦਾਤਰ ਨਸ਼ਾ ਤਸਕਰ ਅਤੇ ਗੈਂਗਸਟਰਾਂ ਦੇ ਆਪਣੇ ਮੁੰਡੇ-ਕੁੜੀਆਂ ਮਹਿੰਗੇ ਵਿਦਿਅਕ ਸੰਸਥਾਨਾਂ 'ਚ ਸਿੱਖਿਆ ਹਾਸਲ ਕਰਦੇ ਹਨ ਪਰ ਬੇਗ਼ਾਨੇ ਪੁੱਤਾਂ ਨੂੰ ਇਹ ਲੋਕ ਅੱਗ 'ਚ ਝੋਕ ਦਿੰਦੇ ਹਨ। ਸਾਡੇ ਨੌਜਵਾਨ, ਜੋ ਸਿਰਫ਼ ਖ਼ਵਾਬ ਘੜਨ ਜੋਗੇ ਰਹਿ ਗਏ ਪੂਰੇ ਕਰਨ ਜੋਗੇ ਨਹੀਂ, ਮਾੜਾ ਜਿਹਾ ਕਿਤੇ ਇਹ ਸੋਚ ਲੈਣ ਕਿ ਜੇ ਅੱਗ ਦੀ ਖੇਡ 'ਚੋਂ ਸ਼ੀਤਲਤਾ ਨਿਕਲਦੀ ਹੋਵੇ ਤਾਂ ਫ਼ੇਰ ਇਹ ਕਾਲੇ ਕਾਰੋਬਾਰਾਂ ਵਾਲੇ ਆਪਣੀਆਂ ਔਲਾਦਾਂ ਨੂੰ ਪਿਸਤੌਲ ਨਾ ਫੜਾ ਦੇਣ। ਜੇ ਏਨੀ ਸੋਚ ਦੀ ਉਡਾਣ ਭਰ ਲੈਣ ਤਾਂ ਸ਼ਾਇਦ ਉਹ ਪੈਰ ਅੱਗੇ ਨਾ ਪੁੱਟ ਸਕਣ। ਪਰ ਨਹੀਂ ਸਾਡੀ ਜਵਾਨੀ ਕੋਲ ਏਨਾ ਸੋਚਣ ਦਾ ਸਮਾਂ ਹੀ ਨਹੀਂ ਹੈ। ਉਹ ਤਾਂ ਬੱਸ ਤੁਰੀ ਜਾ ਰਹੀ ਹੈ ਮੌਤ ਦੀਆਂ ਜੂਹਾਂ ਨੂੰ। ਇਸ ਦੀ ਬਹੁਤ ਵੱਡੀ ਕੀਮਤ ਪੰਜਾਬ ਚੁਕਾ ਰਿਹਾ ਹੈ ਪਰ ਹਾਲੇ ਕਿਸੇ ਕੋਲ ਸੋਚਣ ਦਾ ਵੇਲਾ ਨਹੀਂ। ਸਮਾਂ ਆਉਣ 'ਤੇ ਜਦੋਂ ਇਤਿਹਾਸ 'ਤੇ ਅਗਲੀਆਂ ਪੀੜ੍ਹੀਆਂ ਦੀ ਨਿਗ੍ਹਾ ਪਈ, ਉਹ ਸਾਨੂੰ ਲਾਹਨਤਾਂ ਜ਼ਰੂਰ ਪਾਉਣਗੀਆਂ ਕਿ ਆਪਣੇ ਹੀ ਸਜ਼ਿਸ਼ਾਂ ਕਰਦੇ ਰਹੇ ਤੇ ਆਪਣਿਆਂ ਹੱਥੋਂ ਆਪਣੇ ਹੀ ਸ਼ਿਕਾਰ ਹੋ ਕੇ ਮਰਦੇ ਰਹੇ ਪਰ ਸਮਾਜ ਦੇ ਰਹਿਬਰੋ! ਤੁਸੀਂ ਕੀ ਕਰਦੇ ਰਹੇ? ਹਾਲ ਦੀ ਗੱਲ ਹੈ ਪੰਜਾਬ ਦੇ ਚਾਰ ਨੌਜਵਾਨ ਹਿਮਾਚਲ ਦੀਆਂ ਰੰਗੀਨ ਪਹਾੜੀਆਂ ਨੇ ਖਾ ਲਏ। ਦੱਸਦੇ ਆ ਕਿ ਇਨ੍ਹਾਂ ਨੌਜਵਾਨਾਂ ਨੂੰ ਇਕ ਕਾਰੋਬਾਰੀ ਆਪਣੇ ਮਕਸਦ ਲਈ ਉੱਥੇ ਲੈ ਕੇ ਗਿਆ ਸੀ ਤਾਂ ਕਿ ਹਿਮਾਚਲ ਦੇ ਮਜ਼ਦੂਰਾਂ ਦਾ ਵਿਰੋਧ ਦਬਾ ਕੇ ਉਹ ਆਪਣਾ ਕੰਮ ਚਲਦਾ ਰੱਖ ਸਕੇ ਪਰ ਹੋਣੀ ਨੂੰ ਕੁਝ ਹੋਰ ਮਨਜ਼ੂਰ ਸੀ। ਉੱਥੇ ਹੋਈ ਦੁਵੱਲੀ ਝੜਪ 'ਚ ਇਹ ਬੁਰਛਿਆਂ ਵਰਗੇ ਪੰਜਾਬੀ

ਨੌਜਵਾਨ ਕੋਹ-ਕੋਹ ਕੇ ਮਾਰ ਦਿੱਤੇ ਗਏ। ਇਹ ਇਸ ਕਹਾਣੀ ਦਾ ਅਹਿਮ ਤੱਥ ਹੈ ਕਿ ਨੌਜਵਾਨਾਂ ਨੂੰ ਸਿਰਫ਼ ਤੱਸਕਰ, ਗੈਂਗਸਟਰ ਹੀ ਨਹੀਂ ਵਰਤਦੇ ਇਨ੍ਹਾਂ ਨੂੰ ਕਾਰੋਬਾਰੀ ਵੀ ਵਰਤ ਰਹੇ ਹਨ। ਅੱਜ ਦੌਰ ਸਰਮਾਏਦਾਰੀ ਦੀ ਮੁਕਾਬਲੇਬਾਜ਼ੀ ਦਾ ਹੈ। ਕਾਰੋਬਾਰੀਆਂ ਦਾ ਆਪਸ 'ਚ ਭੇੜ ਹੋਣਾ ਸੁਭਾਵਿਕ ਹੈ। ਫ਼ੇਰ ਇਕ-ਦੂਜੇ ਨੂੰ ਦਬਾਉਣ ਲਈ ਸਹਾਰਾ ਲਿਆ ਜਾਂਦਾ ਹੈ ਇਨ੍ਹਾਂ ਨੌਜਵਾਨਾਂ ਦਾ। ਜਿੰਨ੍ਹਾਂ 'ਚੋਂ ਕੋਈ ਸ਼ੌਕ ਨੂੰ ਗ਼ੁੰਡਾ ਬਣਿਆ ਹੁੰਦਾ ਹੈ ਤੇ ਕੋਈ ਪੇਟ ਦੀ ਅੱਗ ਬੁਝਾਉਣ ਨੂੰ। ਹਾਈ ਪ੍ਰੋਫ਼ਾਇਲ ਮਾਮਲੇ, ਚਾਹੇ ਉਹ ਔਰਤ ਵੱਲੋਂ ਹੀ ਕਿਉਂ ਨਾ ਰਚੇ ਗਏ ਹੋਣ, ਜ਼ਿਆਦਾਤਰ ਵਿਚ ਸ਼ਮੂਲੀਅਤ ਕਿਸੇ ਨਾ ਕਿਸੇ ਬਾਹਰੀ ਨੌਜਵਾਨ ਦੀ ਹੁੰਦੀ ਹੈ। ਯਾਅਨੀ ਗ਼ੈਰ-ਸਮਾਜੀ ਤੱਤ ਹੀ ਪੰਜਾਬੀ ਜਵਾਨੀ ਨੂੰ ਆਪਣੇ ਮੁਫ਼ਾਦਾਂ ਲਈ ਨਹੀਂ ਵਰਤ ਰਹੇ ਬਲਕਿ ਸਮਾਜ ਦੇ ਸਫ਼ੈਦਪੋਸ਼ ਵੀ ਇਸ ਕੰਮ 'ਚ ਫ਼ਾਡੀ ਨਹੀਂ ਹਨ। ਰਾਜਨੀਤੀ ਤਾਂ ਸ਼ੁਰੂ ਤੋਂ ਹੀ ਸ਼ਿਕਾਰ ਕਰਦੀ ਆਈ ਹੈ ਜਵਾਨੀ ਦਾ। ਹੁਣ ਤਾਂ ਹਰ ਪਾਰਟੀ ਨੇ ਬਕਾਇਦਾ ਯੂਥ ਵਿੰਗ ਬਣਾਏ ਹੋਏ ਹਨ, ਜੋ ਸਿੱਧੇ ਤੌਰ 'ਤੇ ਨੌਜਵਾਨਾਂ ਨੂੰ ਸਿਆਸੀ ਸਰਪ੍ਰਸਤੀ ਦਿੰਦੇ ਹਨ। ਯਾਅਨੀ ਵੋਟਾਂ ਤੇ ਰੈਲੀਆਂ 'ਚ ਭੀੜ ਦੇਣ ਬਦਲੇ ਨੌਜਵਾਨਾਂ ਦੇ ਕੰਮ ਪਹਿਲ ਦੇ ਅਧਾਰ 'ਤੇ ਕਰਵਾਏ ਜਾਂਦੇ ਹਨ। ਫਿਰ ਸਿਆਸੀ ਫ਼ੂਕ ਛਕੀ ਬੈਠੇ ਨੌਜਵਾਨ ਪੁੱਠੇ-ਸਿੱਧੇ ਕੰਮ ਕਰਨ ਲੱਗ ਪੈਂਦੇ ਹਨ ਜੋ ਅੱਗੇ ਜਾ ਕੇ ਵੱਡੇ ਜ਼ੁਰਮਾਂ 'ਚ ਤਬਦੀਲ ਹੋ ਜਾਂਦੇ ਹਨ। ਪੰਜਾਬ 'ਚ ਹੁਕਮਰਾਨ ਧਿਰ ਦੇ ਯੂਥ ਵਿੰਗ ਨਾਲ ਜੁੜੇ ਨੌਜਵਾਨਾਂ ਵੱਲੋਂ ਚੜ੍ਹਾਏ ਅਨੇਕਾਂ ਚੰਦ ਏਸ ਗੱਲ ਦੇ ਗ਼ਵਾਹ ਹਨ। ਰਾਜਨੀਤੀ ਦੇ ਹੱਥਾਂ 'ਚ ਚੜ੍ਹੇ ਨੌਜਵਾਨਾਂ ਤੋਂ ਸਿਰਫ਼ ਵੋਟਾਂ ਅਤੇ ਭੀੜਾਂ ਹੀ ਨਹੀਂ ਜੁਟਾਈਆਂ ਜਾਂਦੀਆਂ ਬਲਕਿ ਇਨ੍ਹਾਂ ਦੇ ਬਾਹੂਬਲ 'ਤੇ ਚੋਣਾਂ ਲੁੱਟੀਆਂ ਵੀ ਜਾਂਦੀਆਂ ਹਨ। ਅਸਿੱਧੇ ਰੂਪ 'ਚ ਇਹ ਵੀ ਸ਼ੋਸ਼ਣ ਹੈ ਪਰ ਕੀ ਕਰੀਏ ਸਿਆਸਤਦਾਨ ਇਸ ਨੂੰ ਰਾਜਨੀਤੀ ਆਖਦੇ ਹਨ ਤੇ ਰਾਜਨੀਤੀ ਨਾਲ ਜੁੜੀ ਹਰ ਚੀਜ਼ ਨੂੰ ਇਹ ਰਾਜਨੀਤਕ ਧੱਕੇ ਨਾਲ ਪਵਿੱਤਰ ਐਲਾਨ ਦਿੰਦੇ ਹਨ। ਪੰਜਾਬ ਦੀ ਜਵਾਨੀ ਸੱਚਮੁਚ ਖਿਡੌਣਾ ਬਣਕੇ ਰਹਿ ਗਈ ਹੈ, ਜੋ ਕਦੇ ਏਜੰਟਾਂ ਦੇ ਹੱਥਾਂ 'ਚ ਖੇਡਦੀ ਮਾਲਟਾ ਦੇ ਸਮੁੰਦਰਾਂ 'ਚ ਸਮਾ ਜਾਂਦੀ ਹੈ ਤੇ ਕਦੇ ਕਿਸੇ ਗੈਰ-ਸਮਾਜੀ ਅਨਸਰ ਦੇ ਹੱਥੇ ਖੇਡਦੀ ਗ਼ੋਲੀ ਦਾ ਸ਼ਿਕਾਰ ਹੋ ਜਾਂਦੀ ਹੈ। ਜੇਲ੍ਹਾਂ ਤਾਂ ਹੁਣ ਇਸ ਜਵਾਨੀ ਦੇ 'ਸਹਾਰਾ' ਬਣਕੇ ਰਹਿ ਗਈਆਂ ਹਨ। ਕਿਉਂਕਿ ਘਰ ਮੁੜਿਆ ਨਹੀਂ ਜਾਂਦਾ ਤੇ ਅੱਗੇ ਤੁਰਿਆ ਨਹੀਂ ਜਾਂਦਾ। ਤੰਤਰ ਤਾਂ ਦੋਸ਼ੀ ਹੈ ਹੀ ਹੈ ਪਰ ਸਾਡਾ ਸਮਾਜ ਵੀ ਘੱਟ ਗ਼ੁਨਾਹਗਾਰ ਨਹੀਂ ਹੈ, ਜੋ ਹਾਲਾਤਾਂ ਦੇ ਅੱਗੇ ਸਮਰਪਣ ਕਰ ਚੁੱਕਾ ਹੈ। ਅੱਜ ਲੋੜ ਭਟਕ ਰਹੀ ਜਵਾਨੀ ਨੂੰ ਭਰੋਸਾ ਦੇਣ ਦੀ ਹੈ। ਸਾਡੇ ਬਹੁਤੇ ਵਿਦਵਾਨ ਧਰਮਾਂ ਅਤੇ ਅੱਡੋ-ਅੱਡ ਜਮਾਤੀ ਵਿਚਾਰਧਾਰਾਵਾਂ ਦੀ ਲੜਾਈ 'ਚ ਉਲਝੇ ਹੋਏ ਹਨ। ਕੋਈ ਇਸ ਪਾਸੇ ਕੋਸ਼ਿਸ਼ ਨਹੀਂ ਕਰ ਰਿਹਾ ਕਿ ਜਵਾਨੀ ਦੀਆਂ ਮੁਸ਼ਕਲਾਂ ਦੀ ਜੜ੍ਹ ਨੂੰ ਪਛਾਣ ਕੇ ਹੱਲ ਕੀਤਾ ਜਾਵੇ। ਕਲਮਾਂ ਵੀ

ਖ਼ਾਮੋਸ਼ ਨੇ ਤੇ ਸਮਾਜ ਸੇਵੀਆਂ ਦੇ ਬੋਲ ਵੀ। ਹਰ ਜ਼ਿੰਮੇਵਾਰੀ ਲਾਪਰਵਾਹ ਹੈ, ਸਮਾਜ, ਸਰਕਾਰ, ਵਿਦਵਾਨ। ਅਜਿਹੇ 'ਚ ਪੰਜਾਬ ਦੀ ਜਵਾਨੀ ਨੂੰ ਦਿਸ਼ਾ ਦੇਣ ਲਈ ਕੌਣ ਅੱਗੇ ਆਵੇ, ਇਹੀ ਸੁਆਲ ਰਹਿ-ਰਹਿ ਉਠਦਾ ਹੈ। ਪਰ ਜੁਆਬ ਤਾਂ ਸਾਨੂੰ ਖੋਜਣਾ ਹੀ ਪਵੇਗਾ। ਨਹੀਂ ਤਾਂ ਭਵਿੱਖ ਸਾਹਮਣੇ ਅਸੀਂ ਜਵਾਬਹੀਣ ਹੋ ਜਾਵਾਂਗੇ।

# ਸਿਵਿਆਂ 'ਚੋਂ ਉਠਦੀਆਂ ਲਪਟਾਂ, ਲਪਟਾਂ 'ਚੋਂ ਉਠਦੇ ਸਵਾਲ !

ਦੁਨੀਆਂ ਦੇ ਮੇਲੇ 'ਚ ਇਨਸਾਨ 'ਕੱਲ੍ਹਾ ਆਉਂਦਾ ਹੈ। ਪਰ ਥੋੜ੍ਹੇ ਸਮੇਂ 'ਚ ਉਹ ਆਪਣੇ ਰਿਸ਼ਤੇਦਾਰਾਂ ਤੋਂ ਇਲਾਵਾ ਕਈ ਮੇਲੀ ਨਾਲ ਜੋੜ ਲੈਂਦਾ ਹੈ। ਇਹ ਮੇਲੀ ਉਸ ਦੇ ਬੇਲੀ ਹੁੰਦੇ ਨੇ। ਅਸੀਂ ਬਚਪਨ ਤੋਂ ਚੱਲੇ ਤਾਂ ਚਲਦਿਆਂ ਯਾਰਾਂ ਦਾ ਕਾਫ਼ਲਾ ਬਣ ਗਿਆ ਪਰ ਜ਼ਿੰਦਗੀ ਦੇ ਸਾਢੇ ਤਿੰਨ ਦਹਾਕੇ ਹੰਢਾਉਂਦਿਆਂ ਹੀ ਅਸੀਂ ਯਾਰਾਂ ਦੇ ਮੋਤੀ ਐਨੇ ਕੁ ਕੇਰ ਬੈਠੇ ਕਿ ਹੁਣ ਤਾਂ ਡਰ ਲੱਗਦਾ ਹੈ ਕਿ ਕਿਤੇ ਮੁੱਠੀ 'ਚ ਸਿਵਾਏ ਵਿਰਾਨ ਲਕੀਰਾਂ ਤੋਂ ਬਚੇ ਈ ਕੱਖ ਨਾ। 1993 'ਚ ਪਹਿਲੇ ਯਾਰ ਨੂੰ ਚਿਤਾ 'ਤੇ ਲਿਟਾਇਆ ਸੀ ਤਾਂ ਅਸੀਂ ਕਈ ਜਣੇ ਕਈ ਮਹੀਨੇ ਸਿਵਿਆਂ 'ਚ ਬੈਠੇ ਰਹੇ। ਸਾਨੂੰ ਇੰਝ ਲੱਗਦਾ ਸੀ ਜੇ ਸਾਡੇ ਮਿੱਤਰ ਨੂੰ ਪਿਆਸ ਲੱਗੀ ਤਾਂ ਉਸ ਨੂੰ ਪਾਣੀ ਕੌਣ ਦੇਵੇਗਾ। ਜੇ ਰੋਟੀ ਦੀ ਲੋੜ ਪਈ ਤਾਂ ਕੌਣ ਤੋੜ ਕੇ ਬੁਰਕੀ ਉਸ ਨੂੰ ਫੜਾਏਗਾ। ਪਰ ਬਾਅਦ 'ਚ ਪਤਾ ਲੱਗਾ ਕਿ ਭੁੱਖ-ਪਿਆਸ ਸਵਾਸ ਹੋਇਆਂ ਨੂੰ ਲੱਗਦੀ ਹੈ ਖ਼ਾਕ ਹੋਇਆਂ ਨੂੰ ਨਹੀਂ। ਇਸ ਤੋਂ ਬਾਅਦ ਤਾਂ ਯਾਰਾਂ ਦਾ ਪੂਰ ਇਸ ਕਦਰ ਤੁਰਨਾ ਸ਼ੁਰੂ ਹੋਇਆ ਕਿ ਦਿਲਦਾਰੀਆਂ ਦਾ ਅਸਮਾਨ ਖ਼ਾਲ੍ਹੀ ਹੀ ਹੋ ਗਿਆ, ਤਾਰੇ-ਤਾਰੇ ਇੱਕ-ਇੱਕ ਕਰਕੇ ਮਿੱਟੀ ਹੁੰਦੇ ਗਏ। ਮਰਨ ਵਾਲੇ ਨਾ ਆਸ਼ਕ ਸਨ ਤੇ ਨਾ ਪ੍ਰਦੇਸੀ, ਪਰ ਬਹੁਤਿਆਂ ਦੀ ਮੌਤ ਦਾ ਕਾਰਨ ਸੀ ਉਹ 'ਜ਼ਹਿਰ' ਜਿਸ ਨੂੰ ਪਹਿਲਾਂ ਸ਼ੌਕ ਨਾਲ ਪੀਤਾ ਤੇ ਅੰਤ ਉਹ ਪੀਣ ਵਾਲਿਆਂ ਨੂੰ ਹੀ ਨਿਰਦਾਇਤਾ ਨਾਲ ਪੀ ਗਿਆ। ਲਪਟਾਂ 'ਚੋਂ ਉੱਠਦੇ ਸੁਆਲ ਤੇ ਧੁਖ਼ਦੇ ਹਿਰਦੇ ਬਾਕੀ ਰਹਿ ਗਏ। ਪੰਦਰ੍ਹਾਂ ਸਾਲਾਂ 'ਚ ਅਸੀਂ ਚਾਰ ਦਰਜਨ ਦੇ ਕਰੀਬ ਐਸੇ ਦੋਸਤ ਗਵਾਏ ਜੋ ਨਸ਼ੇ ਦੀ ਅਰਥੀ 'ਤੇ ਲੇਟ ਕੇ ਕਬਰਾਂ ਨੂੰ ਗਏ। ਅਸੀਂ ਇਸ ਰਾਹ ਤੋਂ ਪਰਤ ਆਏ ਸਾਂ ਪਰ ਬੁਰੀਆਂ ਖ਼ਬਰਾਂ ਆਉਣੋ ਨਾ ਹਟੀਆਂ। ਕੁਝ ਦਿਨ ਪਹਿਲਾਂ ਇੱਕ ਹੋਰ ਖ਼ਬਰ ਆ ਗਈ ਕਿ ਸਾਡਾ ਇੱਕ ਹੋਰ ਜਿਗਰੀ ਯਾਰ ਓਸ ਵੇਲੇ ਕੂਚ ਕਰ ਗਿਆ ਜਦੋਂ ਉਸ ਦੇ ਘਰ ਨੰਨ੍ਹਾ ਮਹਿਮਾਨ ਆਉਣ 'ਚ ਕੁਝ ਦਿਨ ਬਾਕੀ ਬਚੇ ਸਨ। ਸਾਡੇ ਵਿਛੜੇ ਯਾਰ ਦਾ ਪਿਤਾ ਪਹਿਲਾਂ ਹੀ ਇਸੇ ਮੌਤ ਦਾ ਸ਼ਿਕਾਰ ਹੋ ਗਿਆ ਸੀ। ਇਕਲੌਤੀ ਸੰਤਾਨ ਹੋਣ ਕਰਕੇ ਮਾਂ ਨੇ ਇੰਝ ਪਾਲ਼ਿਆ ਸੀ ਜਿਵੇਂ ਕੂੰਝ ਆਪਣਾ ਬੱਚਾ ਪਾਲ਼ਦੀ ਹੈ। ਪਰ ਗ਼ਲਤ ਰਾਹਾਂ 'ਤੇ ਪੈਰ ਪੈ ਗਿਆ। ਭੱਠੀ 'ਚ ਸੁੱਕਾ ਕੱਖ ਕਦੇ ਨਹੀਂ ਬਚਦਾ ਭਾਵੇਂ ਬਾਹਰ ਖੜ੍ਹੇ ਲੱਖ ਲੋਕ ਦੁਆਵਾਂ ਕਰੀ ਜਾਣ। 2008 'ਚ ਅਚਾਨਕ ਛਾਪਿਆਂਵਾਲੀ ਕਾਲਜ ਦੇ ਬਾਹਰ ਢਾਬੇ 'ਤੇ ਮਿਲਿਆ ਸੀ ਉਹ। ਉਸ ਸਮੇਂ ਉਸ ਦੇ ਮਾੜੀ-ਮਾੜੀ ਦਾੜ੍ਹੀ ਫ਼ੁਟ ਰਹੀ ਸੀ। ਉਸ ਦਾ ਪਿਤਾ ਵੀ ਵੈਲੀ ਰਿਹਾ ਸੀ। ਯਾਰੀ ਲੱਗਣ ਲੱਗਿਆਂ ਦੇਰ ਨਾ ਲੱਗੀ। ਫ਼ੇਰ ਅਸੀਂ ਦੋਵੇਂ ਘਰਾਂ ਨੂੰ ਛੱਡਕੇ ਨਸ਼ੇ ਦੀ ਦੁਨੀਆਂ ਦੇ ਪੱਕੇ ਵਸਨੀਕ ਹੋ ਗਏ। ਰਾਤ ਨੂੰ ਬਹਿਕ 'ਤੇ ਆ ਸੌਂਦੇ ਸਵੇਰ ਨੂੰ ਨਿਕਲ ਜਾਂਦੇ। ਉਸ ਦੀ ਭੋਲੀ ਜਿਹੀ ਮਾਂ ਉਸ ਦੇ ਚਾਚਿਆਂ ਨੂੰ ਭੇਜਦੀ ਕਿ ਮੇਰਾ ਪੁੱਤ ਲੈ ਆਓ। ਸਾਡੀਆਂ ਮਿੰਨਤਾਂ ਕਰਨੀਆਂ, ਲੋਕਾਂ ਦੇ ਤਰਲੇ

ਪਾਉਣੇ, ਉਨ੍ਹਾਂ ਵਿਚਾਰਿਆਂ ਨੇ। ਅੰਤ ਸਾਡਾ ਬੇਲੀ ਪੁਲਸ ਰਾਹੀਂ ਫੜਿਆ ਗਿਆ ਤੇ ਇੱਕ ਹਸਪਤਾਲ 'ਚ 'ਕੋਹੜ' ਮਗਰੋਂ ਲਾਹ ਆਇਆ। ਏਧਰ ਕੁਝ ਸਮੇਂ ਮਗਰੋਂ ਮੈਂ ਵੀ ਕਾਲੀਆਂ ਰਾਹਾਂ ਤੋਂ ਪੈਰ ਪਿਛਾਂਹ ਖਿਚ ਲਏ। ਦੋਵਾਂ ਦੇ ਵਿਆਹ ਹੋ ਗਏ। ਪਰ ਉਸ ਨੇ 'ਜ਼ਹਿਰ ਦਾ ਰੋਗ' ਮੁੜ ਸਹੇੜ ਲਿਆ। ਅਨੇਕਾਂ ਵਾਰ ਦਵਾਈ ਹੋਈ, ਸੈਂਕੜੇ ਦਫ਼ਾ ਮੈਂ ਸਮਝਾਇਆ, ਪਰ ਬਰਬਾਦੀਆਂ ਦੇ ਰੱਥ 'ਤੇ ਸਵਾਰ ਹੋਏ ਕਦਮ ਨਾ ਰੁਕੇ ਤੇ ਅੰਤ ਖ਼ਬਰ ਮਿਲੀ ਕਿ 'ਜੈਲਦਾਰ' ਨਹੀਂ ਰਿਹਾ। ਸਾਰੀ ਉਮਰ ਦੁੱਖਾਂ ਦੇ ਸੂਰਜ ਪਿੰਡੇ 'ਤੇ ਝੱਲਣ ਵਾਲੀ ਮਾਂ ਦੁਨੀਆਂ ਲੁਟਾ ਬੈਠੀ। ਹਾਲੇ ਮਹਿੰਦੀ ਦਾ ਰੰਗ ਫ਼ਿਕਾ ਨਹੀਂ ਸੀ ਪਿਆ ਸੀ ਇੱਕ ਕੁੜੀ ਦਾ ਕਿ ਸਿਰ 'ਤੇ ਕਹਿਰ ਦੇ ਬੱਦਲ ਗੂੜ੍ਹੇ ਹੋ ਗਏ। ਮੇਰੇ ਵਰਗੇ ਮਿੱਤਰ ਨਿੱਕੇ ਭਰਾ ਦੇ ਮੋਹ ਤੋਂ ਅਨਾਥ ਹੋ ਕੇ ਬਹਿ ਗਏ। ਇਹ ਕੈਸੀ ਅੱਗ ਲੱਗੀ ਹੈ ਪੰਜਾਬ ਨੂੰ ਕਿ ਲਾਸ਼ ਇੱਕ ਮਚਦੀ ਹੈ ਪਰ ਵਿੱਚ ਭਵਿੱਖ ਕਈ ਜ਼ਿੰਦੜੀਆਂ ਦੇ ਭੁੱਜ ਜਾਂਦੇ ਹਨ। ਪਤਾ ਨਹੀਂ ਕਿਸ ਕਾਲੀ ਨਜ਼ਰ ਨੇ ਸਰਾਪ ਦਿੱਤਾ ਮੇਰੇ ਵਤਨ ਦੀ ਧਰਤੀ ਨੂੰ ਕਿ ਜਵਾਨੀ ਖ਼ੁਦਕੁਸ਼ੀ ਵੀ ਕਰਦੀ ਹੈ ਪਰ ਪਹਿਲਾਂ ਸਾਲਾਂ ਤੱਕ ਮਾਂ-ਪਿਉ ਨੂੰ 'ਕਤਲ' ਕਰਦੀ ਹੈ। ਘਰ ਵਿਰਾਨ ਕਰਨ ਤੋਂ ਪਹਿਲਾਂ ਕੰਗਾਲ ਕੀਤੇ ਜਾਂਦੇ ਨੇ। ਪੁੱਤ ਚਿਤਾ 'ਤੇ ਆਪ ਲੇਟਣ ਜਾਣ ਤੋਂ ਪਹਿਲਾਂ ਮਾਪਿਆਂ ਦੀ ਚਿਖ਼ਾ ਵੀ ਤਿਆਰ ਕਰ ਜਾਂਦੇ ਨੇ। ਇਹ ਕੀ ਹੋ ਰਿਹਾ ਹੈ, ਸਾਡੇ ਪੰਜਾਬ ਅੰਦਰ? ਨਾ ਸਰਕਾਰ ਕੁਝ ਕਰ ਰਹੀ ਹੈ ਤੇ ਨਾ ਕਰਤਾਰ ਪਰ ਮੌਤ ਦਾ ਤਾਂਡਵ ਰੱਜ ਕੇ ਹੋ ਰਿਹੈ ਸਾਡੇ ਵਿਹੜਿਆਂ ਅੰਦਰ। ਲੱਖਾਂ ਬਾਬੇ ਡੇਰੇ ਖੋਲ੍ਹ ਕੇ ਬੈਠੇ ਆ, ਹਜ਼ਾਰਾਂ ਤਾਂਤਰਿਕ 'ਸੇਵਾਵਾਂ' ਦੇ ਰਹੇ ਨੇ। ਓਏ ਕੋਈ ਮੇਰੇ ਪੰਜਾਬ ਦੀ ਨਜ਼ਰ ਹੀ ਉਤਾਰ ਦਿਓ, ਬਦਲੇ 'ਚ ਲੱਖਾਂ ਮਾਵਾਂ ਦੀਆਂ ਦੁਆਵਾਂ ਲੈ ਲਿਓ, ਲੱਖਾਂ ਪਿਉਆਂ ਦੇ ਪਿਆਰ ਦੀਆਂ ਛਾਵਾਂ ਲੈ ਲਿਓ। ਅੱਜ ਤੋਂ ਵੀਹ-ਪੱਚੀ ਸਾਲ ਪਿੱਛੇ ਚੱਲੀਏ ਤਾਂ ਪਿੰਡਾਂ 'ਚ ਜਦੋਂ ਕਿਤੇ ਜਵਾਨ ਮੌਤ ਹੁੰਦੀ ਸੀ ਤਾਂ ਜ਼ਿੰਦਗੀ ਠਹਿਰ ਜਾਂਦੀ ਸੀ, ਚੁੱਲ੍ਹਿਆਂ ਦੀ ਅੱਗ ਬਰਫ਼ ਬਣ ਜਾਂਦੀ ਸੀ। ਜੇ ਅੱਜ ਲੋਕ ਏਨੀ ਸੰਵੇਦਨਾ ਰੱਖਣ ਤਾਂ ਸਾਲ ਭਰ ਉਨ੍ਹਾਂ ਦੇ ਚੁੱਲ੍ਹੇ ਅੱਗ ਦਾ ਮੂੰਹ ਹੀ ਨਾ ਵੇਖਣ ਕਿਉਂਕਿ ਪਿੰਡੋਂ ਬਾਹਰਵਰ ਸਿਵਿਆਂ ਦੀ ਅੱਗ ਜਵਾਨ ਜਿਸਮ ਖਾ-ਖਾ ਕੇ ਮੱਠੀ ਪੈਂਦੀ ਹੀ ਨਹੀਂ। ਖ਼ਬਰ ਪੜ੍ਹੀ ਸੀ ਕਿ ਇੱਕੋ ਦਿਨ ਮਾਝੇ ਦੇ ਇੱਕ ਪਿੰਡ 'ਚ ਤਿੰਨ ਨੌਜਵਾਨ ਹੈਰੋਇਨ ਪੀ ਕੇ ਮਰ ਗਏ। ਇਹ ਵੀ ਸੁਣਿਆ ਹੈ ਕਿ ਗੁਰੂ ਕੀ ਨਗਰੀ ਅੰਮ੍ਰਿਤਸਰ ਦੀ ਬੁੱਕਲ 'ਚ ਇੱਕ ਵਿਧਵਾ ਕਾਲੋਨੀ ਹੈ। ਵਿਧਵਾ ਕਾਲੋਨੀ ਤਾਂ ਦਿੱਲੀ ਸੁਣੀ ਸੀ ਪਰ ਸ਼ਾਇਦ ਨਸ਼ੇ ਦੀ ਤਲਵਾਰ ਨੇ ਪੰਜਾਬ 'ਚ ਵੀ ਵਸਾ ਦਿੱਤੀ। ਜੇ ਇਹ ਹਾਲ ਰਿਹਾ ਤਾਂ ਪਿੰਡਾਂ 'ਚ ਵਿਧਵਾ ਕਾਲੋਨੀਆਂ ਬਣ ਜਾਣਗੀਆਂ। ਅਸੀਂ ਕਦੋਂ ਤੱਕ ਅਤੀਤ ਦੇ ਸੁਨਿਹਰੀ ਵਰਕਿਆਂ ਦੇ ਸਹਾਰੇ ਉੱਡਦੇ ਫ਼ਿਰਾਂਗੇ, ਲੋੜ ਤਾਂ ਵਰਤਮਾਨ ਨੂੰ ਸਾਂਭ ਕੇ ਭਵਿੱਖ ਸੁਰੱਖਿਅਤ ਕਰਨ ਦੀ ਹੈ। ਯਾਦ ਆਉਂਦੀ ਹੈ ਉਹ ਬੁੱਢੀ ਔਰਤ ਜੋ ਅਕਸਰ ਛਮਾਹੀ ਬਾਅਦ ਮਿਲਿਆ ਕਰਦੀ ਸੀ। ਪਿੰਡ ਜ਼ਮੀਨ ਠੇਕੇ ਦੇਣ ਆਉਂਦੀ ਸੀ। ਉਸ ਦਾ ਪੁੱਤ ਨਸ਼ੇ ਨੇ ਖਾ ਲਿਆ ਤੇ ਨੂੰਹ ਕੈਂਸਰ ਨੇ

ਨਿਗਲ ਲਈ, ਚਾਵਾਂ ਨਾਲ ਪਾਲ਼ਿਆ ਇਕਲੌਤਾ ਪੋਤਾ 'ਮਿੱਠੇ ਜ਼ਹਿਰ' ਦੀਆਂ ਸ਼ੀਸ਼ੀਆਂ ਪੀ ਕੇ ਐਸਾ ਸੁੱਤਾ ਕਿ ਮੁੜ ਕਦੇ ਉੱਠਿਆ ਈ ਨਹੀਂ। ਉਹ ਅਕਸਰ ਕਹਿੰਦੀ ਹੁੰਦੀ ਐ "ਅੱਜ ਤਾਂ ਮੈਂ ਆਂ, ਵੇਖਿਓ ਚਹੁੰ ਸਾਲਾਂ ਨੂੰ ਮੇਰੇ ਵਰਗੀਆਂ ਘਰ-ਘਰ ਹੋਣਗੀਆਂ।" ਉਹ ਮਾਈ ਦੇ ਬੋਲ ਸੱਚ ਹੁੰਦੇ ਜਾਪ ਰਹੇ ਨੇ। ਕਿੰਨੀਆਂ ਉਹ ਬਿਰਧ ਔਰਤਾਂ ਡੂੰਡੀ 'ਤੇ ਸਿਰ ਸੁੱਟ ਕੇ ਝੁਰਦੀਆਂ ਹੋਣਗੀਆਂ, ਜਿਨ੍ਹਾਂ ਦੇ ਪੁੱਤ ਵੀ ਉਸੇ ਰਾਹ ਚਲੇ ਗਏ ਤੇ ਪੋਤੇ ਵੀ। ਹੋਰ ਕਿੰਨਾ ਕੁ ਸੰਤਾਪ ਸਾਡੇ ਹਿੱਸੇ ਬਚਿਆ ਹੈ? ਕਦੇ ਸਾਨੂੰ ਮੁਗਲ ਵੱਢਦੇ ਰਹੇ ਤੇ ਕਦੇ ਅੰਗਰੇਜ਼ ਫ਼ਾਹੇ ਟੰਗਦੇ ਰਹੇ, ਹੁਣ ਨਵਾਂ ਹੀ ਦੁਸ਼ਮਨ ਸਾਡੀ ਧਰਤੀ 'ਤੇ ਯਮਦੂਤ ਬਣਕੇ ਆ ਗਿਆ, ਜੋ ਜਵਾਨੀਆਂ ਨਿਗਲਦਾ ਜਾ ਰਿਹਾ ਹੈ, ਘਰਾਂ ਦੀਆਂ ਖ਼ੁਸ਼ੀਆਂ ਖਾਂਦਾ ਜਾ ਰਿਹਾ ਹੈ। ਅਸੀਂ ਲਾਚਾਰ ਹੋ ਕੇ ਤਬਾਹੀਆਂ ਦਾ ਮੰਜ਼ਰ ਵੇਖ ਰਹੇ ਆਂ, ਸਿਵਿਆਂ ਦੀ ਅੱਗ ਸੇਕ ਰਹੇ ਆਂ। ਕੀ ਅਸੀਂ ਏਸੇ ਜੋਗੇ ਰਹਿ ਗਏ? ਸੁਣਿਆ ਸੀ ਅਸੀਂ ਤਾਂ ਦਲੇਰ ਬੜੇ ਆਂ ਪਰ ਅੱਜ ਸਾਡੀ ਦਲੇਰੀ ਨੂੰ ਅਧਰੰਗ ਕਿਉਂ ਪੈ ਗਿਆ। ਕਿਉਂ ਅਸੀਂ ਹੱਥ 'ਤੇ ਹੱਥ ਧਰਕੇ 'ਰੱਬ ਨੂੰ ਮਨਜ਼ੂਰ ਸੀ' ਕਹਿਣ ਜੋਗੇ ਰਹਿ ਗਏ। ਕਿਉਂ ਸਾਡੇ ਹੌਂਕੇ-ਹਾਵੇ ਸਰਕਾਰ ਨਹੀਂ ਸੁਣਦੇ। ਨਾ ਅਸੀਂ ਭੋਲ਼ੇ ਜਾਗਦੇ ਆਂ ਤੇ ਨਾ ਹੀ ਸਾਨੂੰ ਚਲਾਕ ਜਗਾ ਰਹੇ ਆ, ਸੁੱਤਿਆਂ ਦਾ ਸਾਡਾ ਮਾਲ-ਖ਼ਜ਼ਾਨਾ ਲੁੱਟਿਆ ਜਾ ਰਿਹਾ ਹੈ। ਅਸੀਂ ਅਕਾਸ਼ 'ਚੋਂ ਕਿਸੇ ਫ਼ਰਿਸ਼ਤੇ ਦੇ ਆਉਣ ਦੀ ਉਡੀਕ ਕਰੀਏ ਜਾਂ ਖ਼ੁਦ ਕੋਈ ਤਰੱਦਦ ਕਰੀਏ, ਇਨ੍ਹਾਂ ਦੋਵਾਂ 'ਚੋਂ ਇਕ ਰਾਹ ਸਾਨੂੰ ਚੁਣਨਾ ਪਵੇਗਾ। ਪਰ ਹਾਲੇ ਤਾਂ ਅਸੀਂ ਸਿਵਿਆਂ 'ਚੋਂ ਡੱਕਾ ਭੰਨਕੇ ਮੁੜ ਆਉਣ ਨੂੰ ਭਾਗ ਮੰਨੀ ਬੈਠੇ ਆਂ।

## ਚੰਦਰਾ ਚਸਕਾ ਤਾਸ਼ ਦੀ ਬਾਜ਼ੀ ਦਾ ....!

ਸਾਡੇ ਦੋ ਕਨਾਲਾਂ ਦੇ ਘਰ ਦੇ ਲਹਿੰਦੇ ਪਾਸੇ ਖੱਬੀ ਨੁੱਕਰ 'ਤੇ ਇਕ ਕੱਚੀ ਬੈਠਕ ਹੁੰਦੀ ਸੀ। ਬੈਠਕ ਦੇ ਨਾਲ ਲੱਕੜ ਦੇ ਵੱਡੇ ਤਖ਼ਤਿਆਂ ਵਾਲੀ ਕੱਚੀ ਡਿਊੜੀ ਸੀ ਤੇ ਡਿਊੜੀ ਦੇ ਵਿਚ ਤੂੜੀ ਅਤੇ ਡੰਗਰਾਂ ਵਾਲਾ ਖੁੱਲ੍ਹਾ ਕਮਰਾ ਸੀ। ਸੁਰਤ ਸੰਭਲੇ ਤਾਂ ਬੈਠਕ ਖ਼ਿਚ ਪਾਉਣ ਲੱਗੀ। ਬੈਠਕ 'ਚੋਂ ਹਾਸੇ-ਠੱਠੇ ਗੂੰਜਦੇ ਰਹਿੰਦੇ, 'ਸੁਟ ਪੱਤਾ' ਦੀ ਲਲਕਾਰ ਸੁਣਾਈ ਪੈਂਦੀ, 'ਓ ਘੜੇ 'ਚੋਂ ਪਾਣੀ ਭਰੀਂ ਓਏ!' ਜਿਹੀ ਵੰਗਾਰ ਸੁਣਨ ਨੂੰ ਮਿਲਦੀ। ਪਤਾ ਨਹੀਂ ਕਿਉਂ ਬਾਲ ਮਨ ਨੂੰ ਇਹ ਬੈਠਕ ਚੁੰਬਕ ਵਾਂਗ ਖਿੱਚਦੀ ਰਹਿੰਦੀ। ਕਦੇ-ਕਦੇ ਚਾਹ-ਪਾਣੀ ਫੜਾਉਣ ਦੇ ਬਹਾਨੇ ਗੇੜਾ ਕੱਢ ਆਉਣਾ ਕਿਉਂਕਿ ਉਂਞ ਓਧਰ ਜਾਣ ਤੋਂ ਬੇਬੇ ਵੱਜਦੀ। ਹੌਲੀ-ਹੌਲੀ ਉਮਰ ਦੇ ਨਾਲ-ਨਾਲ ਬੈਠਕ ਨੂੰ ਆਵਾਜਾਈ ਵਧ ਗਈ। ਇਹ ਕੱਚੀ ਬੈਠਕ ਸਾਡੇ ਓਸ ਦਾਦੇ ਦੇ ਭਰਾ ਗੁਰਨਾਮ ਸਿੰਘ ਦਾ ਟਿਕਾਣਾ ਸੀ, ਜਿਸ ਦੀ ਇਕ ਲੱਤ ਵੱਢੀ ਹੋਈ ਸੀ। ਉਸ ਦਾ ਵਿਆਹ ਨਹੀਂ ਸੀ ਹੋਇਆ ਤੇ ਉਹ ਸਾਡੇ ਘਰ ਏਸ ਬੈਠਕ 'ਚ ਹੀ ਰਹਿੰਦਾ ਸੀ। ਸ਼ਾਮ ਨੂੰ ਗਲਾਸੀ ਵਾਲਾ ਵੈਲ ਮਨਫ਼ੀ ਕਰ ਦਈਏ ਤਾਂ ਹਰ ਦੁਨਿਆਵੀ ਐਬ ਤੋਂ ਰਹਿਤ ਸੀ। ਪਰ ਇਕ ਰੋਗ ਉਸ ਨੂੰ ਹੋਰ ਕਸੂਤਾ ਸੀ-ਤੇ ਇਹ ਬਿਮਾਰੀ ਸੀ ਤਾਸ਼ ਦੀ। ਉਹ ਸਵੇਰੇ ਹੀ ਬੈਠਕ ਦੇ ਬਾਹਰ ਤੇ ਅੰਦਰ ਪਾਣੀ ਛਿੜਕ ਦਿੰਦਾ ਤੇ ਦੋ ਮੰਜੇ ਸਜਾ-ਸੰਵਾਰਕੇ ਆਪਣੇ ਸਾਥੀਆਂ ਲਈ ਡਾਹ ਦਿੰਦਾ। ਇਹ ਸਿਰਫ਼ ਉਸਦੀ ਤਾਸ਼ ਦੀ 'ਟੀਮ' ਲਈ ਰਾਖ਼ਵੇਂ ਹੁੰਦੇ, ਸਾਡੇ ਵਰਗੇ ਦਰਸ਼ਕ ਅਤੇ ਅਰਾਮ ਕਰਨ ਆਇਆਂ ਨੂੰ ਆਪਣੇ ਆਸਨ ਦੇ ਸਾਧਨ ਖ਼ੁਦ ਹੀ ਜੁਟਾਉਣੇ ਪੈਂਦੇ। ਸਾਰਾ ਦਿਨ ਤਾਸ਼ ਚੱਲਦੀ ਰਹਿੰਦੀ ਤੇ ਨਾਲ ਹੀ ਚਾਹ-ਪਾਣੀ ਵੀ ਚੱਲਦਾ ਰਹਿੰਦਾ। ਭੁੱਕੀ ਛਕਣ ਵਾਲਿਆਂ ਲਈ ਕੌਲਾ ਤੇ ਘੜਾ ਵੱਖਰਾ ਪਿਆ ਹੁੰਦਾ। ਇਕ ਦਿਨ ਜਦੋਂ ਮਹਿਫ਼ਲ ਉੱਠ ਗਈ ਤਾਂ ਮੈਂ ਬਾਪੂ ਕੋਲ ਜਾ ਕੇ ਤਾਸ਼ ਸਿੱਖਣ ਦੀ ਇੱਛਾ ਜ਼ਾਹਰ ਕੀਤੀ। ਬਾਪੂ ਨੇ ਪਹਿਲਾਂ ਤਾਂ ਟਰਕਾਇਆ ਫਿਰ ਪੋਤ-ਮੋਹ ਨੇ ਬਾਪੂ ਨੂੰ ਕੀਲ ਲਿਆ ਪਰ ਨਾਲ ਹੀ ਉਸ ਨੇ ਸ਼ਰਤ ਰੱਖੀ ਕਿ ਮੈਂ ਇਸ 'ਟ੍ਰੇਨਿੰਗ' ਬਾਰੇ ਆਪਣੀ ਬੇਬੇ ਨੂੰ ਨਹੀਂ ਦੱਸਾਂਗਾ। ਬੱਸ ਫ਼ੇਰ ਕੀ ਸੀ, ਚੱਲ ਪਈ 'ਤਾਸ਼ ਦੀ ਕਲਾਸ'। ਪਹਿਲਾਂ ਪੱਤਿਆਂ ਦੀ ਜਾਣ-ਪਛਾਣ ਤੇ ਫ਼ੇਰ ਉਨ੍ਹਾਂ ਦੀ ਮਹੱਤਤਾ ਜਾਣੀ ਗਈ। ਇਸ ਤੋਂ ਬਾਅਦ ਕੋਟ, ਸਰ ਕੁੱਟਣੀ, ਭਾਬੀ, ਪੱਤੇ ਲਾਉਣ ਆਦਿ ਗੇਮਾਂ ਸਿੱਖ ਲਈਆਂ ਪਰ ਗ਼ਰਾਰੀ ਸੀਪ 'ਤੇ ਅੜ ਗਈ। ਕਾਫ਼ੀ ਮੁਸ਼ੱਕਤ ਤੋਂ ਬਾਅਦ ਸੀਪ ਵੀ ਸਿੱਖ ਲਈ। ਫ਼ੇਰ ਤਾਂ ਚੱਲ ਸੋ ਚੱਲ। ਘਰਦਿਆਂ ਤੋਂ ਚੋਰੀ ਜਿੱਥੇ ਦਾਅ ਲੱਗਣਾ ਜਚਾ ਲੈਣੀ ਤਾਸ਼ ਦੀ ਬਾਜ਼ੀ। ਹੌਲੀ-ਹੌਲੀ ਸਕੂਲੋਂ ਆ ਕੇ ਗਵਾਂਢੀਆਂ ਦੇ ਮੁੰਡਿਆਂ ਨਾਲ ਘਰਦਿਆਂ ਦੇ ਸਾਹਮਣੇ ਹੀ 'ਮੈਚ' ਫ਼ਸਾਉਣ ਲੱਗ ਪਏ। ਜੁਆਨੀ ਦੀ ਦਹਿਲੀਜ਼ 'ਤੇ ਪੈਰ ਧਰਦਿਆਂ ਚਾਚੇ ਦਾ ਪੁੱਤ ਸਰਵਨ ਵੀ ਨਾਨਕਿਓਂ ਵਾਪਸ ਪਿੰਡ ਆ ਗਿਆ। ਬਚਪਨ ਦਾ ਬੇਲੀ ਸੀ ਤੇ ਨਾਲੇ ਤਾਸ਼ ਦਾ

ਠਰਕੀ। ਖ਼ੂਬ ਜੋੜੀ ਜੰਮ ਗਈ ਸਾਡੀ ਪਰ ਸਾਨੂੰ ਮੁਸ਼ਕਲ ਇਹ ਸੀ ਕਿ ਵੱਡੇ ਸਾਨੂੰ ਖਿਡਾਉਂਦੇ ਨਹੀਂ ਸੀ ਤੇ ਸਾਡੇ ਹਾਣੀਆਂ 'ਚੋਂ ਕਿਸੇ ਨੂੰ ਸੀਪ ਆਉਂਦੀ ਨਹੀਂ ਸੀ। ਫਿਰ ਕਿਸੇ ਤਰ੍ਹਾਂ ਅਸੀਂ ਤਿੰਨ-ਚਾਰ ਖਿਡਾਰੀ ਤਿਆਰ ਕਰ ਲਏ ਪਰ ਸਕੂਲ ਪੜ੍ਹਦੇ ਹੋਣ ਕਰਕੇ ਸ਼ਾਮ ਨੂੰ ਹੀ ਪੱਤਾ ਪੈਂਦਾ। ਕੁਝ ਸਾਲਾਂ ਬਾਅਦ ਸਾਡੇ ਸਕੂਲ ਛੁੱਟ ਗਏ। ਮੈਂ ਬੁਰੀ ਸੰਗਤ (ਨਸ਼ੇ ਅਤੇ ਜ਼ੁਰਮ) ਦਾ ਸ਼ਿਕਾਰ ਹੋ ਗਿਆ। ਅੱਠ-ਦਸ ਸਾਲ ਬਾਹਰ ਰਹਿਣ ਮਗਰੋਂ ਜਦੋਂ ਪਿੰਡ ਮੁੜਿਆ ਤਾਂ ਵੇਖ ਕੇ ਹੈਰਾਨ ਰਹਿ ਗਿਆ, ਪਿੰਡ ਤਾਸ਼ ਖੇਡਣੀ ਆਮ ਹੋ ਗਈ ਸੀ ਪਰ ਉਦੋਂ ਤੱਕ ਮੈਨੂੰ ਅਤੇ ਹੋਰ ਬਹੁਤ ਜਣਿਆਂ ਨੂੰ ਤਾਸ਼ ਸਿਖਾਉਣ ਵਾਲਾ ਬਾਪੂ ਗੁਰਨਾਮ ਸਿੰਘ ਇਸ ਦੁਨੀਆਂ ਤੋਂ ਕੂਚ ਕਰ ਚੁੱਕਾ ਸੀ, ਬਾਪੂ ਦੇ ਨਾਲ ਹੀ ਬੈਠਕ ਦੀਆਂ ਯਾਦਾਂ ਵੀ ਮਿਟ ਗਈਆਂ ਕਿਉਂਕਿ ਹੁਣ ਕੱਚਿਆਂ ਦੀ ਥਾਂ ਪੱਕਿਆਂ ਨੇ ਲੈ ਲਈ ਸੀ। ਸਕੂਲ 'ਚ ਛੁੱਟੀਆਂ ਹੋਣ ਕਰਕੇ ਸਵੇਰੇ ਰੋਟੀ ਖਾਂਦਿਆਂ ਹੀ ਤਾਸ਼ ਦੇ ਚਾਸਕੂ ਸਕੂਲ ਵੱਲ ਵਹੀਰਾਂ ਘੱਤ ਲੈਂਦੇ ਤੇ ਫ਼ੇਰ ਭਾਵੇਂ ਘਰੋਂ ਅੱਗ ਲੱਗਣ ਦਾ ਸੁਨੇਹਾ ਵੀ ਆ ਆਈ ਜਾਂਦਾ ਤਾਸ਼ ਵਾਲੇ ਤਰਕਾਲਾਂ ਨੂੰ ਹੀ ਉਠਦੇ। ਸਕੂਲ ਦੇ ਨੇੜਲੇ ਘਰਾਂ 'ਚ ਰਹਿਣ ਵਾਲੇ ਖ਼ੇਤਾਂ 'ਚੋਂ ਆਉਣ ਸਾਰ ਮੰਜੇ ਚੁੱਕ ਕੇ ਸਕੂਲ ਆ ਜਾਂਦੇ। ਇਨ੍ਹਾਂ 'ਚੋਂ ਬਹੁਤੇ ਭਾਵੇਂ ਖੇਡਦੇ ਨਾ ਪਰ ਤਾਸ਼ ਵਾਲਿਆਂ ਦੀਆਂ ਗੱਲਾਂ ਤੇ ਗਾਲ੍ਹਾਂ ਇਨ੍ਹਾਂ ਦਾ ਮੰਨੋਰੰਜਨ ਮੇਹਰ ਮਿੱਤਲ ਵਾਂਗ ਕਰਦੀਆਂ। ਨਾਲੇ ਬਿਜਲੀ ਉਦੋਂ ਵੀ ਅੱਜ ਵਾਂਗ 'ਸਰਪਲਸ' ਹੀ ਹੁੰਦੀ ਸੀ। ਸਰਵਨ ਹੁਣ ਵਾਹੀ ਕਰਦਾ ਸੀ। ਖ਼ੇਤੋਂ ਆ ਕੇ ਉਹ ਵੀ ਏਦਾਂ ਸਕੂਲ ਨੂੰ ਭੱਜਦਾ ਜਿਵੇਂ ਲਾਲਚੀ ਹੌਲਦਾਰ ਘਰੋਂ ਥਾਣੇ ਨੂੰ ਭੱਜਦਾ ਹੈ। ਚਾਰ-ਚਾਰ ਟੀਮਾਂ ਬਰੋਬਰ ਖੇਡਦੀਆਂ। ਘਾਹ 'ਤੇ ਵਿਛਾਈਆਂ ਟਾਹਲੀ ਥੱਲ੍ਹੇ ਪੱਲੀਆਂ (ਤੱਪੜ) ਵੀ 'ਅਕਬਰੀ ਸਿੰਘਾਸਨ' ਹੁੰਦੀਆਂ, ਜਿਨ੍ਹਾਂ 'ਤੇ ਖੇਡਣ ਲਈ ਥਾਂ ਭਾਗਾਂਵਾਲੇ ਨੂੰ ਮਿਲਦੀ। ਇਨ੍ਹੀਂ ਦਿਨੀਂ ਹੀ ਸਾਡੇ ਪਿੰਡ ਦਾ ਇਕ ਬਲੈਕੀਆ ਜੇਲ੍ਹ 'ਚੋਂ ਛੁਟਕੇ ਆਇਆ ਸੀ। ਉਹ ਦਾਰੂ ਦਿਨੇ ਹੀ ਪੀਂਦਾ ਅਤੇ ਉਹ ਤੇ ਉਹਦਾ ਇਕ ਯਾਰ ਸਾਡੇ ਨਾਲ ਹੀ ਤਾਸ਼ ਖੇਡਦੇ। ਬਲੈਕੀਆ ਤਰਾਰੇ 'ਚ ਆ ਕੇ ਜਦੋਂ ਕਦੇ ਤਾਸ਼ ਖੇਡਦਿਆਂ ਵਾਰਸ ਸ਼ਾਹ ਦੀ ਹੀਰ ਹੇਕ ਲਾ ਕੇ ਗਾਉਂਦਾ ਤਾਂ ਰੁੱਖਾਂ 'ਤੇ ਬੈਠੇ ਪੰਛੀਆਂ ਦੇ ਝੁੰਡ ਵੀ ਮੰਤਰ-ਮੁਘਧ ਹੋ ਜਾਂਦੇ। ਇਨ੍ਹਾਂ ਦੋਵਾਂ ਨੇ ਹੀ ਤਾਸ਼ ਵਾਲਿਆਂ ਨੂੰ ਨਵੀਂ ਸ਼ਰਤ ਦੇ ਦਿੱਤੀ। ਹੁਣ ਤਾਸ਼ ਵਾਲੇ ਬੋਤਲ ਦੀ ਸ਼ਰਤ ਲਾਉਂਦੇ। ਟਿਕਾਣਾ ਵੀ ਬਦਲਕੇ ਨੇੜਲੀ ਧਰਮਸ਼ਾਲਾ ਹੋ ਗਿਆ। ਪਿੰਡ ਦੇ ਕੁਝ ਘੈਂਟ ਸ਼ਰਾਬੀ ਪੱਕੇ ਹੀ ਆਉਣ ਲੱਗ ਪਏ। ਸਾਰਾ ਦਿਨ ਤਾਸ਼ ਚੱਲੀ ਜਾਣੀ ਤੇ ਨਾਲ ਹੀ ਚੱਲੀ ਜਾਣਾ ਰੂੜੀ ਮਾਰਕਾ ਦਾ ਦੌਰ। ਇਹ ਦੌਰ ਸਵੇਰ ਨਾਲ ਹੀ ਚੱਲ ਪੈਂਦੇ। ਤਾਸ਼ ਤੇ ਸ਼ਰਾਬ ਦੇ ਦੌਰ ਨੇ ਸਾਰਾ ਪਿੰਡ ਫ਼ਿਕਰਾਂ 'ਚ ਪਾਤਾ। ਵਿਆਹੇ ਹੋਏ ਤਾਸ਼ ਵਾਲੇ ਨੂੰ ਘਰ ਗਏ ਤੋਂ ਉਹਦੀ ਘਰਵਾਲੀ ਆਖਦੀ 'ਐਬ ਤਾਂ ਇਕ ਚੰਦਰਾ, ਵੇ ਤੂੰ ਤਾਂ ਦੋ-ਦੋ ਲਾਈ ਫਿਰਦੈਂ'। ਜਦੋਂ ਕਿਤੇ ਕੋਈ ਲੇਟ ਹੋ ਜਾਂਦਾ ਤਾਂ ਅਸੀਂ ਉਹਨੂੰ ਘਰੋਂ ਖਿੱਚ ਕੇ ਲਿਆਉਣ ਤੱਕ ਜਾਂਦੇ। ਮੇਰੇ ਕੋਲ ਉਨ੍ਹੀ ਦਿਨੀਂ ਪੈਸੇ ਦਾ ਬੜਾ ਤੋੜਾ ਸੀ। ਪਰ

ਮੇਰਾ ਚੰਗਾ ਠੁਲ੍ਹ ਲੱਗਾ ਸੀ ਕਿ ਮੁਫ਼ਤ 'ਚ ਸਰ ਜਾਂਦਾ ਪਰ ਮੁਸੀਬਤ ਉਦੋਂ ਬਣਦੀ ਜਦੋਂ ਕਿਤੇ ਸ਼ਰਤ ਹਾਰ ਜਾਂਦੇ। ਫ਼ੇਰ ਬੋਤਲ ਵਾਸਤੇ ਜਾਂ ਤਾਂ ਵੀਹ ਰੁਪਈਏ ਘਰੋਂ ਲੜ ਕੇ ਲਿਆਉਣੇ ਤੇ ਜਾਂ ਕਿਸੇ ਦਿਲਦਾਰ ਕੋਲੋਂ ਘਰ ਦੀ ਕੱਢੀ ਦੀ ਬੋਤਲ ਲਿਆ ਕੇ 'ਪਾਪੀਆਂ' ਦਾ ਮੱਥਾ ਡੰਮਣਾ। ਕਈ ਵਾਰ ਤਾਸ਼ ਖੇਡਦਿਆਂ ਖਿਡਾਰੀਆਂ ਨੇ ਲੜ ਪੈਣਾ। ਸਾਡੇ ਪਿੰਡ ਨੇ ਇਸ ਤਰ੍ਹਾਂ ਦਾ ਮਾਹੌਲ ਪਹਿਲਾਂ ਕਦੇ ਨਹੀਂ ਸੀ ਵੇਖਿਆ ਕਿਉਂਕਿ ਪਾਕਿਸਤਾਨ 'ਚੋਂ ਆਏ ਮਝੈਲਾਂ ਦਾ ਪਿੰਡ ਹੋਣ ਕਰਕੇ ਸਮੂਹਿਕ ਰੂਪ 'ਚ ਹੀ ਤਾਸ਼ ਨੂੰ ਬੁਰੀ ਰਵਾਇਤ ਤੇ ਦਲਿੱਦਰ ਦਾ ਪ੍ਰਤੀਕ ਸਮਝਿਆ ਜਾਂਦਾ ਸੀ। ਬਜ਼ੁਰਗ ਅਕਸਰ ਕਹਿੰਦੇ ਕਿ 'ਇਹ ਕਿਹੜੀ ਹਵਾ ਫਿਰਗੀ, ਇਹ ਤਾਂ ਦਲਿੱਦਰ (ਤਾਸ਼) ਨਾਲ ਯਾਰੀ ਲਾ ਕੇ ਸ਼ਰਾਬ ਦੇ ਆਦੀ ਹੋ ਗਏ'। ਇਸ ਤੋਂ ਬਾਅਦ ਸ਼ਰਾਬ ਵਾਲਾ ਕੰਮ ਥੋੜ੍ਹਾ ਘਟ ਗਿਆ ਕਿਉਂਕਿ ਮਾਸਟਰ ਤਾਰਾ, ਕਾਲਾ ਡਾਕਟਰ, ਜੈਲਾ ਦੁਖੀਆ, ਦਰਸ਼ਨ ਬਲੈਕੀਆ ਆਦਿ ਜਿਹੇ ਤਾਸ਼ ਦੇ ਚੋਟੀ ਦੇ ਖਿਡਾਰੀ ਜੀਵਨ ਦੀ ਬਾਜ਼ੀ ਹਾਰ ਗਏ ਪਰ ਤਾਸ਼ ਦੀ ਬਾਜ਼ੀ ਨਾ ਮੁੱਕੀ। ਇਹੋ ਜਿਹਾ ਮੌਕਾ ਵੀ ਆਇਆ ਜਦੋਂ ਹਾੜੀ-ਸਾਉਣੀ ਦਾ ਸੀਜ਼ਨ ਆ ਜਾਂਦਾ ਤਾਂ ਸਾਨੂੰ ਖਿਡਾਰੀ ਨਾ ਮਿਲਦੇ ਤਾਂ ਅਸੀਂ ਸਾਥੀਆਂ ਦੇ ਖ਼ੇਤਾਂ 'ਚ ਜਾ ਕੇ ਭੁੱਸ ਪੂਰਾ ਕਰ ਆਉਂਦੇ। ਹੁਣ ਤਾਂ ਲੋਕ ਸਾਨੂੰ ਵੇਖ ਕੇ ਆਖ ਦਿੰਦੇ 'ਆ ਗਏ ਵੇਹਲੜ।' ਪਰ ਸਾਡੀ ਜੇਬ 'ਚ ਪਾਈ ਤਾਸ਼ ਇਨ੍ਹਾਂ ਗੱਲ ਤੋਂ ਬੇਫ਼ਿਕਰ ਹੱਥਾਂ 'ਚ ਖੇਡਣ ਲਈ ਗਿੜਧਾ ਪਾਉਂਦੀ। ਸਮਾਂ ਤੇਜ਼ੀ ਨਾਲ ਗੁਜ਼ਰਿਆ ਪਰ ਸਾਡਾ ਸਮਾਂ ਨਾ ਬਦਲਿਆ। ਤਾਸ਼ ਜੀਵਨ ਦਾ ਹਿੱਸਾ ਬਣੀ ਰਹੀ। ਜੇਲ੍ਹ 'ਚ ਗਿਆ ਤਾਂ ਉੱਥੇ ਵੀ ਤਾਸ਼, ਬਾਹਰ ਆਇਆ ਏਥੇ ਵੀ ਤਾਸ਼। ਹੁਣ ਤਾਂ ਜੂਆ ਵੀ ਸਿੱਖ ਲਿਆ। ਪਰ ਸਭ ਤੋਂ ਮਨਪਸੰਦ ਖੇਡ ਸੀਪ ਹੀ ਰਹੀ। ਸਕੂਲ ਅਤੇ ਧਰਮਸ਼ਾਲਾ ਤੋਂ ਬਾਅਦ ਸਾਡਾ ਨਵਾਂ ਅੱਡਾ ਬਣੀ ਜੋਜੇ ਦੀ ਹਵੇਲੀ। ਜੋਜਾ ਸਰਵਨ ਦਾ ਭਰਾ ਸੀ ਤੇ ਉਹ ਸਾਡੇ ਪਿੰਡੋਂ ਜ਼ਮੀਨ ਵੇਚ ਕੇ ਕੰਢੂ ਖੇੜੇ ਚਲੇ ਗਏ ਪਰ ਛੜਾ-ਛਾਂਟ ਜੋਜਾ ਇੱਥੇ ਅੜਿਆ ਰਿਹਾ। ਉਹਦੀ ਰੋਟੀ ਅਸੀਂ ਲੈ ਆਉਂਦੇ ਤੇ ਉਹਦੀ ਪੱਕੀ ਬੈਠਕ 'ਚ ਰੱਜ ਕੇ ਪੱਤਾ ਕੁੱਟਦੇ। ਤਾਸ਼ ਜੀਵਨ ਦਾ ਹਿੱਸਾ ਬਣ ਗਈ ਸੀ ਜਾਂ ਇੰਝ ਕਹਿ ਲਓ ਜੀਣ ਦਾ ਸਹਾਰਾ ਕਿਉਂਕਿ ਹੱਥੀਂ ਕਰੀਆਂ ਕਰਤੂਤਾਂ ਨੇ ਖੇਡ ਕੈਰੀਅਰ ਅਤੇ ਪੜ੍ਹਾਈ ਖ਼ੋਹ ਲਈ ਸੀ ਤੇ ਇਹ ਤਾਸ਼ ਹੀ ਸੀ ਜੋ ਟਾਈਮ ਪਾਸ ਦਾ ਸਾਧਨ ਸੀ। ਕੰਮਚੋਰ ਜਮਾਂਦਰੂ ਸੀ ਪਰ ਜੁਆਰੀਏ ਵੀ ਪੱਕੇ ਬਣ ਗਏ। ਪਰ ਉਹ ਸਮਾਂ ਕੀ ਜਿਹੜਾ ਰੰਗ ਨਾ ਬਦਲੇ। ਸਮੇਂ ਦੀ ਠੋਕਰ ਨੇ ਜਦੋਂ 'ਸੁੱਤੇ' ਪਿਆਂ ਦੀ ਅੱਖ ਖੋਲ੍ਹੀ ਤਾਂ ਹੱਥਾਂ 'ਚੋਂ ਪੱਤੇ ਸੁੱਟ ਕੇ ਕਿਤਾਬਾਂ ਦੇ ਪੱਤਰੇ ਫੜ ਲਏ। ਕਿਤਾਬਾਂ ਨੂੰ ਘੋਖਿਆ ਤਾਂ ਪਾਇਆ ਕਿ ਜੋ ਸਮਾਂ ਤਾਸ਼ 'ਚ ਗੁਜ਼ਾਰਿਆ ਜੇ ਉਹ ਕਿਤਾਬਾਂ ਪੜ੍ਹਨ 'ਚ ਲਾਇਆ ਹੁੰਦਾ ਤਾਂ ਅੱਜ ਕਈ ਡਿਗਰੀਆਂ ਦੇ ਮਾਲਕ ਤਾਂ ਹੁੰਦੇ ਹੀ ਕੁਝ ਗਿਆਨ ਵੀ ਪੱਲੇ ਪਾ ਲੈਂਦੇ। ਖ਼ੈਰ ਦੇਰ ਆਏ ਦਰੁਸਤ ਆਏ। ਪੰਜ ਸਾਲ ਹੋ ਗਏ ਤਾਸ਼ ਫੜਕੇ ਨਹੀਂ ਵੇਖੀ। ਜਦੋਂ ਕੰਮ ਤੋਂ ਵਿਹਲ ਮਿਲੇ ਤਾਂ ਵਿਹਲੇ ਸਮੇਂ 'ਚ ਇੱਕੋ ਕੰਮ ਹੈ, ਪੜ੍ਹਨਾ। ਆਪਣੇ-ਆਪ ਤੋਂ ਸ਼ਰਮਿੰਦਾ ਹਾਂ ਕਿ ਜਿਸ

ਸਕੂਲ ਨੇ ਮੈਨੂੰ ਪਸ਼ੂ ਤੋਂ ਮਾਨਸ ਕੀਤਾ ਅਸੀਂ ਉਥੇ ਤਾਸ਼ ਖੇਡਦੇ ਰਹੇ, ਐਬ ਘੋਟਦੇ ਰਹੇ। ਪਰ ਇਕ ਤਸੱਲੀ ਹੈ ਕਿ ਜਾਗਣ 'ਤੇ ਸੰਭਲ ਤਾਂ ਗਏ। ਵੈਸੇ ਤਾਂ ਤਾਸ਼ ਖੇਡਣ ਵਾਲੇ ਮਾਂ ਮਰੀ ਤੋਂ ਵੀ ਤਾਸ਼ ਤੋਂ ਹਟਕੇ ਨਹੀਂ ਜਾਂਦੇ ਪਰ ਇਕ ਸਲਾਹ ਜ਼ਰੂਰ ਹੈ ਕਿ ਜੋ ਸਮਾਂ ਅਸੀਂ ਤਾਸ਼ ਖੇਡਣ ਅਤੇ ਚੁਗਲੀਆਂ 'ਚ ਗਵਾਉਨੇ ਆਂ, ਜੇ ਏਸ ਸਮੇਂ ਨੂੰ ਅਸੀਂ ਪੜ੍ਹਨ ਦੇ ਲੇਖੇ ਲਾਈਏ ਤਾਂ ਜੀਵਨ ਸੰਵਰ ਸਕਦਾ ਹੈ। ਤਾਸ਼ ਸਿਰਫ਼ ਕੁਝ ਸਮੇਂ ਦਾ ਸ਼ੁਗਲ ਹੈ ਜਦਕਿ ਗਿਆਨ ਸਦੀਵੀਂ ਪਰਮਨੰਦ।

# ....ਮੇਰੇ ਬਾਪੂ ਦਾ ਤਖ਼ਤ ਹਜ਼ਾਰਾ!

ਮੈਂ ਜਦ ਛੋਟਾ ਸੀ ਤਾਂ ਮੈਂ ਰਾਤ ਨੂੰ ਜ਼ਿਆਦਾਤਰ ਆਪਣੇ ਦਾਦੇ ਨਾਲ ਸੌਂਦਾ ਹੁੰਦਾ ਸੀ। ਨੀਂਦ 'ਚ ਅਕਸਰ ਮੇਰਾ ਦਾਦਾ "ਰਹੀਮੇ ਓਏ....ਓਏ ਮੁਸ਼ਤਾਕ" ਜਿਹੇ ਬੋਲਾਂ ਨਾਲ ਬੁੜ-ਬੁੜਾਇਆ ਕਰਦਾ ਸੀ। ਦਾਦੇ ਦੀ ਇਹ ਚੀਖ਼-ਪੁਕਾਰ ਜਿਹੀ ਸੁਣ ਕੇ, ਜਦ ਮੈਂ ਡਰ ਕੇ ਜਾਗ ਪੈਂਦਾ ਤਾਂ ਦਾਦੇ ਨੂੰ ਹਲੂਣ ਕੇ ਪੁੱਛਦਾ "ਬਾਪੂ....ਬਾਪੂ....ਕੀ ਹੋਇਆ ਬਾਪੂ, ਕੌਣ ਆਏ ਆ?" ਦਾਦਾ ਮੇਰੇ ਮੱਥੇ 'ਤੇ ਹੱਥ ਫੇਰ ਕੇ ਕਹਿ ਦਿਆ ਕਰਦਾ "ਸੌਂ ਜਾ ਮੇਰੇ ਪੁੱਤ ! ਕੁਝ ਨਹੀਂ ਹੋਇਆ, ਸੁਪਨਾ ਆਇਐ।" ਇਹ ਸਿਲਸਿਲਾ ਸਾਲਾਂ ਤੱਕ ਚੱਲਦਾ ਰਿਹਾ। ਕੁਝ ਸਾਲਾਂ ਬਾਅਦ, ਦਾਦਾ ਫ਼ੌਤ ਹੋ ਗਿਆ ਤੇ ਮੈਂ ਜਵਾਨ। ਪਰ ਮੈਨੂੰ ਹੁਣ ਪਤਾ ਲੱਗਿਐ ਕਿ ਦਾਦੇ ਦੀਆਂ ਨੀਂਦ 'ਚ ਮਾਰੀਆਂ ਹਾਕਾਂ, ਹਾਕਾਂ ਨਹੀਂ ਹੂਕਾਂ ਸੀ। ਉਹ ਹੂਕਾਂ, ਜੋ ਉਸ ਦੀ ਰੂਹ 'ਚੋਂ ਫੁੱਟਦੀਆਂ ਸਨ। 'ਰਹੀਮ', 'ਮੁਸ਼ਤਾਕ' ਹੋਰੀਂ ਸੁਫ਼ਨੇ ਦੇ ਪਾਤਰ ਨਹੀਂ ਉਸ ਦੀ ਰੂਹ ਦੇ ਹਾਣੀ ਸਨ। ਤਾਂ ਹੀ ਤਾਂ ਮੇਰਾ ਦਾਦਾ '84 ਤੋਂ ਪਹਿਲਾਂ ਕਈ ਵਾਰ ਚੋਰੀਓਂ (ਬਗੈਰ ਵੀਜ਼ੇ ਤੋਂ) ਬਾਡਰ ਕਰਾਸ ਕਰਕੇ (ਉਸ ਵਕਤ ਤਾਰ ਨਹੀਂ ਸੀ ਲੱਗੀ ਹੁੰਦੀ) ਪਾਕਿਸਤਾਨ ਦੀ ਧਰਤੀ 'ਤੇ ਆਪਣੇ ਬੇਲੀਆਂ ਨੂੰ ਮਿਲਣ ਜਾਂਦਾ ਰਿਹਾ। ਇਸ ਗ਼ੈਰ-ਕਾਨੂੰਨੀ ਕੰਮ ਬਦਲੇ, ਉਸ ਨੇ ਆਪਣੇ ਤੇ ਬੇਗਾਨੇ ਮੁਲਕ 'ਚ ਕਈ ਵਾਰ ਕੈਦ ਵੀ ਕੱਟੀ ਤੇ ਆਪਣੇ ਨਾਂਅ ਨਾਲ 'ਡਾਕੂ' ਤਖ਼ੱਲਸ ਵੀ ਲੁਆ ਲਿਆ, ਜੋ ਹੁਣ ਤੱਕ ਸਾਡੇ ਖ਼ਾਨਦਾਨ ਦੀ ਅੱਲ ਬਣਿਆ ਹੋਇਆ ਹੈ। ਮੇਰਾ ਦਾਦਾ ਪਹਿਲਾਂ ਬਲੈਕ ਕਰਦਾ ਸੀ ਪਰ ਅੰਤਲੇ ਪੜਾਅ 'ਤੇ ਆ ਕੇ ਉਸ ਨੇ ਬੁਰਾਈ ਦਾ ਚੋਲਾ ਪਾੜ ਕੇ ਅੱਛਾਈ ਨੂੰ ਅਕੀਦਾ ਬਣਾ ਲਿਆ। ਪਰ ਉਹ ਮਰਨ ਤੱਕ ਆਪਣੇ ਪਿਛਲੇ ਪਿੰਡ ਰਾਜਾ ਜੰਗ (ਵੰਡ ਤੋਂ ਪਹਿਲਾਂ ਪਾਕਿਸਤਾਨ 'ਚ) ਦੀਆਂ ਬਾਤਾਂ ਹੀ ਪਾਉਂਦਾ ਰਿਹਾ, ਉਸ ਨੂੰ ਕਦੇ ਵੀ ਆਪਣੀਆਂ ਗਲਤੀਆਂ ਬਦਲੇ ਝੱਲੀਆਂ ਤਕਲੀਫ਼ਾਂ 'ਤੇ ਪਛਤਾਵਾ ਨਹੀਂ ਹੋਇਆ। ਸੁਰਤ ਸੰਭਲੀ ਤੋਂ, ਮੈਂ ਵੀ ਜਦ ਦਾਦੇ ਕੋਲ ਬੈਠਦਾ ਹੁੰਦਾ ਸੀ ਤਾਂ ਪਿਛਲੇ ਪਿੰਡ ਦੀ ਹੀ ਗੱਲ ਛੇੜਦਾ ਹੁੰਦਾ ਸੀ। ਪਤਾ ਨਹੀਂ ਕਿਉਂ ਮੈਨੂੰ ਆਪਣੇ ਪਿਛਲੇ ਪਿੰਡ ਦੀਆਂ ਗੱਲਾਂ ਚੰਗੀਆਂ ਲੱਗਦੀਆਂ ਸਨ। ਹੁਣ ਪਤਾ ਲੱਗੈ ਕਿ ਜਨਮ ਭੋਇੰ ਦੀ ਖਿਚ ਸਦੀਆਂ ਬਾਅਦ ਵੀ ਆਦਰਾਂ ਨੂੰ ਪੈਂਦੀ ਰਹਿੰਦੀ ਹੈ ਤੇ ਮੈਂ ਇਹੋ ਜਿਹੀ ਖਿਚ ਖਾਣ ਵਾਲਾ ਕੋਈ ਜਹਾਨ ਦਾ ਇਕਲੌਤਾ ਪਰਿੰਦਾ ਨਹੀਂ ਸਾਂ। ਮੈਂ ਕਈ ਵੇਰ ਦਾਦੇ ਨੂੰ ਸੁਭਾਵਿਕ ਹੀ ਪੁੱਛ ਲੈਂਦਾ "ਬਾਪੂ ! ਓਧਰ ਆਪਣੀ ਕਿੰਨੀ ਪੈਲੀ ਸੀ?" ਇਹ ਸਵਾਲ ਸੁਣ ਕੇ, ਦਾਦੇ ਦੇ ਚਿਹਰੇ 'ਤੇ ਇਕ ਨੂਰਾਨੀ ਜਲੌਅ ਭਾਫ਼ਾਂ ਮਾਰਨ ਲੱਗ ਜਾਂਦਾ ਤੇ ਉਹ ਜੋਸ਼ ਵਿਚ ਆ ਕੇ ਆਖਦਾ "ਪੁੱਤਰ ! ਪੂਰੀ ਚਾਰ ਸੌ ਘੁੰਮਾਂ ਪੈਲੀ, ਦੋ ਹਵੇਲੀਆਂ, ਇਕ ਖ਼ੂਹ ਤੇ ਸੱਠ ਮੱਝਾਂ ਸੀ ਆਪਣੀਆਂ। ਰਾਜੇ ਜੰਗ ਦੇ ਰਾਜੇ ਸੀ ਆਪਾਂ ਸੋਹਣਿਆ! ਪਰ ਬੇੜਾ ਬਹਿ ਗਿਆ ਗੋਰੇ ਦਾ ਜੀਹਨੇ ਰਿਜ਼ਕ ਦੇ ਭੰਡਾਰ ਉਜਾੜ

ਦਿੱਤੇ ਤੇ ਸਾਡਾ 'ਤਖ਼ਤ ਹਜ਼ਾਰਾ' ਛੁਡਾ ਕੇ ਲਿਆ ਸੁੱਟਿਆ ਟਿੱਬਿਆਂ 'ਚ।" ਉਹ ਜਰਖ਼ੇਜ਼ ਪੈਲੀ ਅਤੇ ਆਪਣੇ ਪਿੰਡ ਨੂੰ ਤਖ਼ਤ ਹਜ਼ਾਰੇ ਦਾ ਰੁਤਬਾ ਦਿਆ ਕਰਦਾ ਸੀ। ਉਦੋਂ ਮੈਂ ਹੋਰ ਵੀ ਬਹੁਤ ਸਾਰੇ ਸਵਾਲ ਦਾਦੇ ਨੂੰ ਕਰਿਆ ਕਰਦਾ ਸੀ, ਕਦੇ ਭਲਵਾਨਾਂ ਬਾਰੇ, ਕਦੇ ਲਾਹੌਰ ਦੇ ਬਾਜ਼ਾਰਾਂ ਬਾਰੇ, ਪਰ ਮੈਂ ਜਦੋਂ ਵੀ ਦਾਦੇ ਨੂੰ ਇਹ ਸਵਾਲ ਕਰਦਾ ਸੀ ਕਿ ਕੀ ਹੁਣ ਤੇਰਾ ਜੀਅ ਨਹੀਂ ਕਰਦਾ ਪਾਕਿਸਤਾਨ ਜਾਣ ਨੂੰ ਤਾਂ ਉਹ ਪ੍ਰੇਸ਼ਾਨ ਹੋ ਉੱਠਦਾ। ਖਿੰਡੀ ਹਿੰਮਤ ਨੂੰ ਇਕੱਠੀ ਕਰਕੇ ਉਹ ਆਖਦਾ "ਸੋਹਣਿਆ! ਮੇਰੇ ਵੱਸ ਹੋਵੇ ਤਾਂ ਓਕਾਬ ਵਾਗੂੰ ਉੱਡ ਜਾਵਾਂ, ਪਰ ਨਾ ਤਾਂ ਗੋਲੀ ਦਾ ਡਰ ਹੌਸਲਾ ਬੱਝਣ ਦੇਂਦਾ ਈ ਤੇ ਨਾ ਹੀ ਬੁੱਢੀ ਦੇਹ ਸ਼ਾਹਦੀ ਭਰਦੀ ਐ। ਹੁਣ ਤਾਂ ਅਗਲੇ ਜਹਾਨ ਮੇਲੇ ਹੋਣਗੇ, ਮੁਸ਼ਤਾਕ ਹੋਰਾਂ ਨਾਲ।" ਉਹ ਜਦੋਂ ਮੁਸ਼ਤਾਕ ਤੇ ਰਹੀਮ ਦਾ ਨਾਂਅ ਲੈਂਦਾ ਤਾਂ ਉਹਦੀਆਂ ਅੱਖਾਂ 'ਚ ਸਿੱਲ੍ਹ ਦਾ ਸਮੁੰਦਰ ਚੜ੍ਹ ਆਉਂਦਾ। ਮੈਨੂੰ ਉਸ ਸਮੇਂ ਉਸ ਦੀਆਂ ਗੱਲਾਂ ਵਿਚਲੀ ਚੀਸ ਮਹਿਸੂਸ ਨਾ ਹੁੰਦੀ, ਕਿਉਂਕਿ ਮੈਂ ਤਾਂ ਉਦੋਂ ਅੱਲੜ੍ਹ ਸੀ ਚੌਦਾਂ-ਪੰਦਰ੍ਹਾਂ ਸਾਲ ਦਾ, ਮੈਂ ਤਾਂ ਬੱਸ ਗੱਲਾਂ ਸੁਣ ਕੇ ਸੁਆਦ ਲੈਂਦਾ ਸੀ, ਆਪਣੀ ਜਾਣਕਾਰੀ ਵਧਾਉਂਦਾ ਸੀ ਜਾਂ ਟਾਈਮ ਪਾਸ ਦਾ ਆਸਰਾ ਬਣਾ ਲੈਂਦਾ ਸੀ ਦਾਦੇ ਦੀਆਂ ਦਰਦ ਭਰੀਆਂ ਬਾਤਾਂ ਨੂੰ। ਪਰ ਅੱਜ ਸੈਂਤੀ ਸਾਲ ਦਾ ਹੋ ਕੇ ਮੈਨੂੰ ਉਸ ਵੇਦਨਾ ਦਾ ਅਹਿਸਾਸ ਹੋਣ ਲੱਗ ਪਿਆ ਹੈ, ਜੋ ਮੇਰਾ ਦਾਦਾ ਸਾਰੀ ਉਮਰ ਹੰਢਾਉਂਦਾ ਰਿਹਾ। ਹੁਣ ਮੈਨੂੰ ਇਸ ਗੱਲ ਦਾ ਰੋਸ ਹੋਣ ਲੱਗ ਪਿਆ ਹੈ ਤਕਦੀਰ ਨਾਲ ਕਿ ਅਜ਼ਾਦੀ ਦੀ ਕੀਮਤ ਸਾਨੂੰ ਹੀ ਕਿਉਂ ਚੁਕਾਉਣੀ ਪਈ? ਚਾਰ ਸੌ ਘੁੰਮਾਂ ਪੈਲੀ ਓਧਰ ਛੱਡ ਕੇ ਆਏ ਸੀ, ਏਧਰ ਸਾਨੂੰ 60 ਕਿੱਲ੍ਹੇ ਕਿਸ ਹਿਸਾਬ ਨਾਲ ਅਲਾਟ ਹੋਈ, ਕੀ ਬਾਕੀ ਸਾਨੂੰ ਆਜ਼ਾਦੀ ਦੇਣ ਦੀ ਇਵਜ਼ 'ਚ ਕਾਟ ਵੱਜੋਂ ਕੱਟ ਲਈ ਗਈ? ਸਾਨੂੰ ਅੱਜ ਵੀ ਸ਼ੁਰੂ ਤੋਂ ਏਧਰ ਰਹਿ ਰਹੇ ਮਲਵਈ ਲੋਕ ਰਫ਼ਿਊਜ਼ੀ ਕਹਿ ਕੇ ਬੁਲਾਉਂਦੇ ਹਨ, ਕੀ ਇਹ ਰੁਤਬਾ ਆਜ਼ਾਦੀ ਦੀ ਕੀਮਤ ਚੁਕਾਉਣ ਬਦਲੇ ਸਾਡੀ ਝੋਲੀ ਪਿਆ ਹੈ? ਜਿਨ੍ਹਾਂ ਨਾਲ ਵੱਸਣ ਲਈ ਅਸੀਂ ਸਭ ਕੁਝ ਗੁਆ ਆਏ ਕੀ ਉਹ ਸਾਨੂੰ ਅੱਜ ਵੀ ਆਪਣਾ ਨਹੀਂ ਮੰਨਦੇ? ਮੈਂ ਕਦੇ-ਕਦੇ ਰੁਮਕਦੀ ਹਵਾ ਹੱਥ, ਵੰਡ 'ਚ ਚੀਰੇ ਗਏ ਆਪਣੇ ਪੁਰਖਿਆਂ ਦੇ ਸਸਕਾਰ ਤੋਂ ਬਿਨਾਂ ਕਾਂਵਾਂ-ਕੁੱਤਿਆਂ ਹਿੱਸੇ ਆਏ ਜਿਸਮਾਂ ਨੂੰ, ਇੱਕ ਸਵਾਲ ਘੱਲਦਾ ਹਾਂ ਕਿ ਕੀ ਵੰਡ ਕਰਨ ਵਾਲਿਆਂ ਨੇ ਤੁਹਾਨੂੰ ਪੁੱਛਿਆ ਸੀ ਕਿ ਅਸੀਂ ਤੁਹਾਡੀ ਜੜ੍ਹ ਪੁੱਟਣ ਲੱਗੇ ਹਾਂ, ਤੁਹਾਨੂੰ ਮਨਜ਼ੂਰ ਹੈ? ਕਦੇ-ਕਦੇ ਸਿਵਿਆਂ 'ਚ ਖੜ੍ਹ ਕੇ ਮੈਂ ਆਪਣੇ ਦਾਦੇ ਨੂੰ ਸਵਾਲ ਕਰਦਾ ਹਾਂ ਕਿ ਐਨੀ ਵੱਡੀ ਕੀਮਤ ਚੁਕਾਉਣ ਤੋਂ ਬਾਅਦ ਤੂੰ ਤੜਫ਼ਦਾ ਚਲਾ ਗਿਆ, ਕੀ 'ਆਪਣੇ' ਕਹਿ ਕੇ ਲੜ ਬੰਨ੍ਹਣ ਵਾਲੇ ਹਾਕਮਾਂ ਨੇ ਤੈਨੂੰ ਕਦੇ ਵਰ੍ਹਾਇਆ ਵੀ ਨਹੀਂ?

ਮੇਰੇ ਇਨ੍ਹਾਂ ਸਵਾਲਾਂ ਦਾ ਜਵਾਬ ਮੈਨੂੰ ਕਦੇ ਨਾ ਮਿਲਿਆ ਹੈ ਤੇ ਨਾ ਹੀ ਮਿਲਣਾ ਹੈ। ਇਹ ਸਵਾਲ ਸੀਨੇ ਨਾਲ ਬੰਨ੍ਹ ਕੇ, ਇਕ ਦਿਨ ਮੈਂ ਵੀ ਆਪਣੇ ਦਾਦੇ ਵਾਂਗ ਸਿਵਿਆਂ ਦਾ ਪਾਂਧੀ ਹੋ ਜਾਵਾਂਗਾ। ਮੈਨੂੰ ਇਹ ਅਹਿਸਾਸ ਨੱਸ਼ਤਰਾਂ ਵਾਂਗ

ਚੁੱਭ ਰਿਹਾ ਹੈ ਕਿ ਅਸੀਂ ਜਿਸ ਥਾਂ ਚਾਰ ਦਿਨ ਰਹਿ ਆਈਏ, ਉਹ ਥਾਂ ਤਾਹ ਉਮਰ ਸਾਡੇ ਚੇਤਿਆਂ 'ਚ ਜਗਦੀ ਰਹਿੰਦੀ ਹੈ। ਫੇਰ ਉਨ੍ਹਾਂ ਦੀ ਤੜਫ਼ ਦਾ ਕੀ ਮੰਜ਼ਰ ਹੋਵੇਗਾ, ਜਿਨ੍ਹਾਂ ਆਪਣੀ ਜਨਮ ਭੋਂਇ 'ਤੇ ਬਾਪੂ ਦੀ ਉਂਗਲ ਫੜ੍ਹ ਕੇ ਮੇਲੇ ਦੇਖੇ ਸਨ, ਜਿਨ੍ਹਾਂ ਖ਼ੂਹਾਂ 'ਤੇ ਟਿੰਡਾਂ 'ਚੋਂ ਸ਼ਰਬਤ ਪੀਤਾ ਹੈ, ਜਿਨ੍ਹਾਂ ਉਮਰਾਂ ਦੇ ਵਾਅਦੇ ਕਰਕੇ ਅਪਣੇ ਮਹਿਬੂਬ ਨੂੰ ਉੱਥੇ ਰੋਂਦਿਆਂ ਛੱਡਿਆ ਹੈ, ਜਿਨ੍ਹਾਂ ਆਪਣੀਆਂ ਭੈਣਾਂ ਨੂੰ ਬੇਪੱਤੀ ਦੇ ਡਰੋਂ ਆਪਣੇ ਕਲੇਜੇ 'ਤੇ ਆਪ ਛੁਰਾ ਚਲਾਉਂਦਿਆਂ ਦੇਖਿਆ ਹੈ, ਜਿਨ੍ਹਾਂ ਰੂਹ ਤੋਂ ਬਗੈਰ ਜਿਸਮ ਨੂੰ ਅਨਜਾਣ ਧਰਤੀ 'ਤੇ ਆ ਵਸਾਇਆ, ਕੀ ਵਾਪਰਦੀ ਹੋਵੇਗੀ ਇਨ੍ਹਾਂ ਸਮੇਂ ਦੇ ਝੱਖੜ ਦੇ ਝੰਬਿਆਂ ਨਾਲ? ਇਹੋ ਜਿਹੇ ਹਜ਼ਾਰਾਂ ਲੋਕ ਅੱਜ ਵੀ ਜਿੰਦਾਂ ਨੇ। ਜਿਨ੍ਹਾਂ ਨੂੰ ਆਪਣੇ ਪਿਛਲੇ ਪਿੰਡ ਦੀ ਮਿੱਟੀ ਸੁਫ਼ਨੇ 'ਚ ਵਾਜਾਂ ਮਾਰਦੀ ਹੈ। ਇਹ ਲੋਕ ਨਾ ਤਾਂ ਮੇਰੇ ਦਾਦੇ ਵਾਂਗ ਦਲੇਰ ਹਨ ਤੇ ਨਾ ਕਿਸਮਤ ਦੇ ਧਨੀ ਕਿ ਇਹ 'ਗਦਰ' ਫਿਲਮ ਦੇ 'ਤਾਰਾ ਸਿੰਘ' ਵਾਂਗੂੰ ਵੀਜ਼ੇ ਤੋਂ ਬਿਨਾਂ ਆਪਣੇ ਤਾਰੋਂ ਪਾਰ ਜਾ ਕੇ, ਪਿਛਲੇ ਪਿੰਡ ਨੂੰ ਸਿੱਜਦਾ ਕਰਕੇ ਆਰਾਮ ਨਾਲ ਮਰ ਸਕਣ। ਮੇਰਾ ਦਾਦਾ ਵੰਡ ਪਿੱਛੋਂ ਪਾਕਿਸਤਾਨ ਜਾ ਕੇ ਕਈ ਵਾਰ ਆਪਣੇ ਬੇਲੀਆਂ ਨੂੰ ਮਿਲ ਆਇਆ ਸੀ ਪਰ ਫੇਰ ਵੀ ਉਹ ਸਾਰੀ ਉਮਰ ਰੁਦਨ ਕਰਦਾ ਮਰ ਗਿਆ। ਉਹ ਦੋ ਵਿਆਹ ਕਰਵਾ ਕੇ ਵੀ ਅਧੂਰਾ ਰਿਹਾ, ਮਰ ਕੇ ਵੀ ਪੂਰਾ ਨਾ ਹੋਇਆ। ਕਿਉਂਕਿ, ਬਚਪਨ ਦੇ ਬੇਲੀ ਰਹੀਮ-ਮੁਸ਼ਤਾਕ ਦੀ ਗਲਵਕੜੀ 'ਚ ਮਰਨ ਦੀ ਉਹਦੀ ਚਾਹਤ ਅਧੂਰੀ ਰਹੀ। ਸਭ ਕੁਝ ਠੀਕ ਹੋ ਜਾਣ ਦੇ ਬਾਅਦ ਫੇਰ ਲਾਹੌਰ ਜਿਲ੍ਹੇ ਦੇ ਪਿੰਡ ਰਾਜਾ ਜੰਗ 'ਚ ਪਰਤ ਜਾਣ ਦੀ ਉਸ ਦੀ ਆਸ ਅਧੂਰੀ ਰਹੀ। ਭਾਰਤ ਸਰਕਾਰ ਵੱਲੋਂ ਉਸ ਦੀ ਚਾਰ ਸੌ ਘੁੰਮਾਂ ਜ਼ਮੀਨ ਪੂਰੀ ਕਰ ਦੇਣ ਦੀ ਉਮੀਦ ਅਧੂਰੀ ਰਹੀ। ਫੇਰ ਉਹ ਪੂਰਾ ਕਿਵੇਂ ਹੋਇਆ? ਨਹੀਂ, ਉਹ ਕਦੇ ਪੂਰਾ ਨਹੀਂ ਹੋਇਆ ਤੇ ਨਾ ਹੋ ਸਕੇਗਾ। ਮੇਰੇ ਦਾਦੇ ਵਰਗੇ ਹੋਰ ਹਜ਼ਾਰਾਂ ਅਧੂਰੇ ਬਦਕਿਸਮਤ ਅੱਜ ਵੀ ਜਿੰਦਾਂ ਹਨ। ਜਿਹੜੇ ਓਸ ਮਿੱਟੀ ਨੂੰ ਮੱਥੇ ਲਾਉਣ ਲਈ ਹਟਕੋਰੇ ਭਰ ਰਹੇ ਹਨ, ਜਿਸ ਮਿੱਟੀ 'ਚ ਲਿੱਬੜ ਕੇ ਉਨ੍ਹਾਂ ਬਚਪਨ ਬਿਤਾਇਆ, ਜਿਸ ਮਿੱਟੀ ਦੀ ਹਿੱਕ 'ਚ ਉਨ੍ਹਾਂ ਹੱਲ ਵਾਹ ਕੇ ਸੋਨਾ ਕੱਢਿਆ ਤੇ ਜਿਸ ਮਿੱਟੀ ਦਾ ਅਨਾਜ਼ ਖਾ ਕੇ ਸੁਰਤ ਸੰਭਲਦਿਆਂ ਨੇ ਛੱਲੇ-ਮੁੰਦੀਆਂ ਵਟਾਏ ਸਨ। ਅੱਜ ਆਜ਼ਾਦੀ 69 ਸਾਲ ਦੀ ਹੋ ਗਈ ਹੈ ਤੇ ਆਜ਼ਾਦੀ ਦੀ ਕੀਮਤ ਚੁਕਾਉਣ ਵਾਲੇ ਇਸ ਤੋਂ ਵੀ ਦਸ-ਵੀਹ ਸਾਲ ਵਢੇਰੇ। ਜੋ ਹੁਣ ਅੰਤਲੇ ਸਾਹਾਂ 'ਤੇ ਹਨ। ਇਹ ਬੁੱਢੇ ਹੱਡ ਨਾ ਤਾਂ ਕੋਈ ਬਗਾਵਤ ਕਰ ਸਕਦੇ ਹਨ ਤੇ ਨਾ ਕਿਤੇ ਭੱਜ ਸਕਦੇ ਨੇ। ਜਿਵੇਂ ਧਾਰਮਿਕ ਸਥਾਨਾਂ ਦੀ ਯਾਤਰਾ ਲਈ ਜੱਥੇ ਭੇਜੇ ਜਾਂਦੇ ਹਨ, ਓਵੇਂ ਇਨ੍ਹਾਂ ਦਾ ਵੀ ਕੋਈ ਜੱਥਾ ਬਣਾ ਕੇ ਭੇਜਿਆ ਜਾਵੇ। ਇਨ੍ਹਾਂ ਦਾ ਸਾਰਾ ਖਰਚ ਸਰਕਾਰ ਉਠਾ ਲਵੇ, ਜੇ ਨਹੀਂ ਤਾਂ ਸਮਾਜ ਤੋਂ ਦਾਨ ਮੰਗ ਲਿਆ ਜਾਵੇ, ਉਹ ਇਸ ਨੇਕ ਕੰਮ ਲਈ ਖਜਾਨਾ ਖੋਲ੍ਹ ਦੇਵੇਗਾ। ਇਸ ਤਰ੍ਹਾਂ ਉਹ ਲੋਕ ਵੀ ਆਪੋ-ਆਪਣਾ 'ਤਖ਼ਤ ਹਜ਼ਾਰਾ' ਦੇਖ ਆਉਣਗੇ, ਜੋ ਬਹੁਤ ਗਰੀਬ ਹਨ ਜਾਂ ਗੈਰ-ਸਿੱਖ ਹਨ, ਕਿਉਂਕਿ ਪੰਜਾਬ 'ਚੋਂ

ਧਾਰਮਿਕ ਸਥਾਨਾਂ ਦੀ ਯਾਤਰਾ 'ਤੇ ਸਿਰਫ਼ ਸਿੱਖ ਹੀ ਜਾਂਦੇ ਹਨ ਤੇ ਉਹ ਵੀ ਪਾਸਪੋਰਟਾਂ 'ਤੇ। ਇਨ੍ਹਾਂ ਲੋਕਾਂ ਲਈ ਦੋਵੇਂ ਦੇਸ਼ ਵੀਜ਼ੇ ਦੀ ਸ਼ਰਤ ਨਰਮ ਕਰਕੇ ਸਿੱਧੇ ਪਾਸ ਬਣਾ ਦੇਣ ਤੇ ਇਕ ਟਰੇਨ ਦੇ ਜ਼ਰੀਏ, ਇਨ੍ਹਾਂ ਤੜਫਦੀਆਂ ਰੂਹਾਂ ਨੂੰ ਪਿਛਲੇ ਪਿੰਡ ਦੀ ਮਿੱਟੀ ਦੀ ਗੋਦ ਤੱਕ ਪੁੱਜਦਾ ਕਰ ਦਿੱਤਾ ਜਾਵੇ। ਇਸ ਕੰਮ ਲਈ ਪੰਜਾਬ ਸਰਕਾਰ ਨੂੰ ਅੱਗੇ ਆਉਣਾ ਚਾਹੀਦਾ ਹੈ। ਜੇ ਇਹ ਸਰਕਾਰ ਕਬੱਡੀ ਵਰਲਡ ਕੱਪ 'ਤੇ ਵੀਹ ਕਰੋੜ ਖਰਚ ਸਕਦੀ ਹੈ ਤਾਂ ਉਨ੍ਹਾਂ ਲੋਕਾਂ ਦੀ ਤੜਫ਼ਦੀ ਰੂਹ ਦੀ ਸ਼ਾਂਤੀ ਲਈ ਕੁਝ ਕੁ ਲੱਖ ਕਿਉਂ ਨਹੀਂ ਲਾ ਸਕਦੀ, ਜਿੰਨ੍ਹਾਂ ਦੇਸ਼ ਦੀ ਆਜ਼ਾਦੀ ਦੀ ਕੀਮਤ ਘਰ ਉਜੜਵਾ ਕੇ ਤੇ ਜੀਅ ਮਰਵਾ ਕੇ ਚੁਕਾਈ ਹੈ। ਜੇ ਸਰਕਾਰ ਇਹ ਤਹੱਈਆ ਕਰ ਦੇਵੇ ਤਾਂ ਸ਼ਾਇਦ ਮਰਨ ਲੱਗਿਆਂ ਉਨ੍ਹਾਂ ਦੀ ਗੰਢ ਇਤਮਨਾਨ ਨਾਲ ਖੁੱਲ੍ਹ ਜਾਵੇਗੀ, ਜਿੰਨ੍ਹਾਂ ਦੀ ਰੂਹ ਦਹਾਕਿਆਂ ਤੋਂ ਆਪਣੀ ਜਨਮ ਭੋਇੰ ਦੀ ਨਿੱਘ ਮਾਨਣ ਲਈ ਤੜਫ਼ ਰਹੀ ਹੈ।

# ਵਿਰਸੇ ਦੇ ਵਾਰਸੋ ! ਨਾ ਵਿਰਸਾ ਕਰੋ ਹਲਾਲ

ਪੰਜਾਬ ਦੀ ਧਰਤੀ, ਉਹ ਧਰਤੀ ਹੈ, ਜਿੱਥੇ ਮਹਾਨ ਵੇਦਾਂ-ਗ੍ਰੰਥਾਂ ਦੀ ਰਚਨਾ ਹੋਈ ਸੀ। ਇਨ੍ਹਾਂ ਇਲਾਹੀ ਰਚਨਾਵਾਂ ਨੇ ਕਰੋੜਾਂ ਰੂਹਾਂ ਦਾ ਉਦਾਰ ਕਰ ਕੇ, ਪੰਜਾਬ ਨੂੰ ਦੁਨੀਆਂ ਵਿਚ ਪੂਜਣਹਾਰ ਸਥਾਨ ਬਣਾ ਦਿੱਤਾ, ਪਰ ਅੱਜ ਗੀਤਾਂ ਦੇ ਨਾਂਅ 'ਤੇ ਜੋ ਕੁਝ ਗੀਤਕਾਰ ਰਚ ਰਹੇ ਹਨ, ਉਸ ਨੂੰ ਦੇਖ-ਸੁਣ ਕੇ ਸ਼ਰਮ ਨੂੰ ਵੀ ਸ਼ਰਮ ਆ ਜਾਂਦੀ ਹੈ। ਜਿਨ੍ਹਾਂ ਗੀਤਾਂ ਵਿਚ ਕਦੇ ਯਮਲਾ ਜੱਟ ਬਾਬੇ ਨਾਨਕ ਨੂੰ ਪੁਕਾਰਦਾ ਤੇ ਉਪਮਦਾ ਸੀ, ਅੱਜ ਉਨ੍ਹਾਂ ਗੀਤਾਂ 'ਚ ਧੀਆਂ ਨੂੰ ਘਰੋਂ ਭੱਜਣ ਦੇ ਨੁਕਤੇ ਦੱਸੇ ਜਾਂਦੇ ਹਨ ਤੇ ਕਿਤੇ ਦੁੱਧ 'ਚ ਨੀਂਦ ਦੀਆਂ ਗੋਲੀਆਂ ਪੁਆ ਕੇ ਆਸ਼ਿਕ ਨਾਲ ਮਿਲ ਦੇ ਕਾਰਗਰ ਢੰਗ ਸਮਝਾਏ ਜਾਂਦੇ ਹਨ। ਇਹ ਸਭਿਆਚਾਰਕ ਤੇ ਇਖ਼ਲਾਕੀ ਗਿਰਾਵਟ ਕਿਉਂ ? ਕਲਮ ਦੇ ਜ਼ਰਨੈਲਾਂ ਦੇ ਮੋਢੇ 'ਤੇ ਤਾਂ ਨੌਜਵਾਨਾਂ ਦੇ ਗਰਮ ਖ਼ੂਨ ਦੀ ਤਾਸੀਰ ਨੂੰ ਗੁਣਾਂਵਾਨ ਬਣਾ ਕੇ ਨਿਰੋਏ ਸਮਾਜ ਦੀ ਸਿਰਜਣਾ ਕਰਨ ਦੀ ਜ਼ੁੰਮੇਵਾਰੀ ਹੁੰਦੀ ਹੈ, ਪਰ ਇਹ ਕਲਮਬਾਜ਼ ਤਾਂ ਅੱਲੜ੍ਹਾਂ ਨੂੰ ਮੱਤ ਦੀ ਥਾਂ ਕੁਮੱਤ ਦੇਣ ਨੂੰ ਆਪਣਾ ਏਜੰਡਾ ਬਣਾ ਬੈਠੇ ਹਨ। ਵੈਸੇ, ਗੀਤਕਾਰ ਬਿਰਾਦਰੀ ਦਾ ਪਤਨ ਤਾਂ ਉਦੋਂ ਹੀ ਸ਼ੁਰੂ ਹੋ ਗਿਆ ਸੀ, ਜਦੋਂ ਇਨ੍ਹਾਂ ਦੇ ਵੱਡਿਆਂ ਦੀ ਕਲਮ ਨੇ 70ਵੇਂ ਦਹਾਕੇ ਦੇ ਮੱਧ 'ਚ "ਕੰਮ ਨ੍ਹੀ ਮੀਟਰ ਕਰਦਾ...." ਵਰਗੇ ਦੋ-ਅਰਥੇ ਗੀਤ ਰਚਣੇ ਸ਼ੁਰੂ ਕਰ ਦਿੱਤੇ ਸਨ। ਫੇਰ 80ਵੇਂ ਦਹਾਕੇ 'ਚ "ਮੈਨੂੰ ਚੱਟ 'ਲਾ ਤਲੀ 'ਤੇ ਧਰਕੇ...." ਵਰਗੇ ਗੀਤਾਂ ਨੇ ਐਸਾ ਦੌਰ ਚਲਾਇਆ ਕਿ ਗੀਤਾਂ ਵਿਚਲੀ ਸਵੱਛਤਾ ਸੁੰਨ ਹੋ ਗਈ। ਤੱਤੇ ਗੀਤਾਂ ਦੇ ਦੌਰ ਵਿਚ ਗੀਤਕਾਰ ਕਹਿਣ ਲੱਗ ਪਏ "ਜੀਅ ਕਰਦਾ ਚੁੱਕ ਲੈ ਜਾਵਾਂ, ਗਿੱਧੇ 'ਚੋਂ ਨੱਚਦੀ ਨੂੰ"। ਥੋੜ੍ਹੀ ਬਹੁਤ ਅਸ਼ਲੀਲਤਾ ਤਾਂ ਉਦੋਂ ਤੋਂ ਚੱਲੀ ਆ ਰਹੀ ਸੀ, ਜਦੋਂ ਤੋਂ ਗਾਇਕੀ ਸ਼ੌਂਕ ਤੇ ਸੇਵਾ ਤੋਂ ਰਿਜ਼ਕ ਦਾ ਸਾਧਨ ਬਣੀ, ਪਰ 70ਵੇਂ ਦਹਾਕੇ ਤੋਂ ਬਾਅਦ ਤਾਂ ਗੀਤ-ਲੇਖਣੀ ਗੈਰ-ਇਖ਼ਲਾਕੀ ਦੇ ਰਾਹ ਤੁਰ ਪਈ। ਅੱਜ ਤਾਂ ਆਲਮ ਇਹ ਹੈ ਕਿ ਗੀਤਕਾਰਾਂ ਨੇ ਉਨ੍ਹਾਂ ਟੀਚਰਾਂ ਨੂੰ ਵੀ ਆਸ਼ਕੀ ਦੀ ਤੰਦ 'ਚ ਨਰੜ ਲਿਆ ਹੈ, ਜਿਨ੍ਹਾਂ ਦਾ ਰੁਤਬਾ ਮਾਂ ਹੀ ਨਹੀਂ ਖ਼ੁਦਾ ਦੇ ਬਰੋਬਰ ਸਮਝਿਆ ਜਾਂਦਾ ਹੈ। ਆਪਣੇ 'ਗੁਰੂ' (ਟੀਚਰ) 'ਤੇ ਆਸ਼ਕੀ ਮਰਵਾਉਣ ਵਾਲੇ ਗੀਤ ਰਚਨ ਲੱਗਿਆਂ ਗੀਤਕਾਰਾਂ ਦੀ ਕਲਮ ਨੂੰ ਲੱਜ ਕਿਉਂ ਨਾ ਆਈ ? ਲੱਗਦੈ, ਗੀਤਕਾਰਾਂ ਦੇ ਗੀਤਾਂ 'ਚ ਆਸ਼ਕੀ ਦਾ ਚੋਹਲ ਕਰਨ ਲਈ ਹੁਣ ਇਨ੍ਹਾਂ ਕੋਲ ਕੋਈ ਕਰੈਕਟਰ (ਪਾਤਰ) ਬਚਿਆ ਈ ਨਹੀਂ, ਕਿਉਂਕਿ ਰਿਸ਼ਤਿਆਂ ਅਤੇ ਜੱਟ ਨੂੰ ਤਾਂ ਇਨ੍ਹਾਂ ਪਹਿਲਾਂ ਹੀ ਘਸਾ ਦਿੱਤਾ, ਹੁਣ ਟੀਚਰਾਂ ਨੂੰ ਵੀ ਇਨ੍ਹਾਂ ਆਪਣੀ ਕਲਮ ਦੀ ਗੰਧਲੀ ਸਿਆਹੀ ਨਾਲ ਲਿਬੇੜ ਘੱਤਿਆ। ਸਵਾਲ ਇਹ ਪੈਦਾ ਹੁੰਦੈ ਕਿ ਜੇ ਇਹ ਪਾਤਰ ਵੀ ਪੁਰਾਣਾ ਹੋ ਗਿਆ ਤੇ ਹੋਰ ਕੋਈ ਪਾਤਰ ਨਾ ਮਿਲਿਆ ਤਾਂ ਕੀ ਫੇਰ ਗੀਤਕਾਰ ਆਪਣੇ ਘਰਾਂ 'ਚੋਂ ਪਾਤਰ ਭਾਲਣਗੇ ? ਸ਼ਾਇਦ ਨਹੀਂ, ਕਿਉਂਕਿ ਆਪਣੇ ਘਰ ਦੀ ਇੱਜ਼ਤ ਹਰ ਇਕ ਨੂੰ ਪਿਆਰੀ ਹੁੰਦੀ ਐ ਤੇ ਦੂਜੇ ਦੀ ਇੱਜ਼ਤ ਦਾ

ਫ਼ਲੂਦਾ ਕਰਨ ਲੱਗਿਆਂ ਸਭ ਨੂੰ ਮਜ਼ਾ ਆਉਂਦਾ ਹੈ। ਜੇ ਇੱਜ਼ਤ ਨੂੰ ਸਰਬ-ਸਾਂਝੀ ਮੰਨ ਕੇ ਗੀਤਕਾਰ ਚੱਲਦੇ ਤਾਂ ਸ਼ਾਇਦ ਅੱਜ ਵਿਰਸਾ ਆਈ. ਸੀ. ਯੂ. 'ਚ ਪਿਆ ਸਹਿਕ ਨਾ ਰਿਹਾ ਹੁੰਦਾ। ਪਰ ਇਨ੍ਹਾਂ ਦੀ ਨਜ਼ਰ 'ਚ ਪਰਾਈ ਧੀ 'ਮਾਲ' ਹੈ, 'ਚੀਜ਼ੀ' ਹੈ, 'ਪੁਰਜ਼ਾ' ਹੈ। ਜੇਕਰ 'ਦੇਖ ਪਰਾਈਆਂ ਚੰਗੀਆਂ ਮਾਵਾਂ-ਭੈਣਾਂ ਜਾਣ' ਦੀ ਸੋਚ 'ਤੇ ਗੀਤਕਾਰਾਂ ਨੇ ਪਹਿਰਾ ਦਿੱਤਾ ਹੁੰਦਾ ਤਾਂ ਇਨ੍ਹਾਂ ਦੀ ਹੋਛੀ ਕਲਮ ਕਦੇ "ਮੈਂ ਬਲਾਤਕਾਰੀ ਹੂੰ" ਗੀਤ ਨੂੰ ਜਨਮ ਨਾ ਦੇਂਦੀ।

ਸਾਲਾਂ ਪਹਿਲਾਂ ਟੇਪ ਰਿਕਾਰਡ ਖੇਤਾਂ 'ਚ ਲਿਜਾ ਕੇ 'ਤੱਤੇ' ਗੀਤ ਸੁਨਣ ਵਾਲੇ ਪੇਂਡੂ ਲੋਕਾਂ ਨੂੰ ਉਦੋਂ ਪਤਾ ਨਹੀਂ ਸੀ, ਕਿ ਇਕ ਦਿਨ ਇਨ੍ਹਾਂ ਗੀਤਾਂ 'ਚ ਦਿਖਾਈ ਰੁਚੀ ਅਸ਼ਲੀਲਤਾ ਦੇ ਬੂਟੇ ਨੂੰ ਪਾਣੀ ਪਾ ਕੇ ਕਿੱਕਰ ਦਾ ਰੁੱਖ ਬਣਾ ਦੇਵੇਗੀ, ਜਿਸ ਦੀਆਂ ਕੰਡਿਆਲੀਆਂ ਸੂਲਾਂ ਵਿਰਸੇ ਦੇ ਪੈਰਾਂ ਨੂੰ ਲਹੂ-ਲੁਹਾਣ ਕਰ ਦੇਣਗੀਆਂ। ਅੱਜ ਜਿਨ੍ਹਾਂ ਖ਼ਤਰਾ ਪੰਜਾਬ ਨੂੰ 'ਚਿੱਟੇ' ਦੇ ਨਸ਼ੇ ਤੋਂ ਹੈ, ਉਨ੍ਹਾਂ ਹੀ 'ਕਾਲੀ' ਗੀਤਕਾਰੀ ਤੋਂ। ਆਲਮ ਇਹ ਹੈ ਕਿ ਅੱਜ ਗੀਤਕਾਰਾਂ ਦੀਆਂ ਕਲਮਾਂ ਅਸ਼ਲੀਲਤਾ ਦੀ ਅੱਗ ਉਗਲ ਰਹੀਆਂ ਹਨ, ਕੋਈ ਲਿਖ ਰਿਹੈ "ਸੋਲ੍ਹਾਂ ਸਾਲਾਂ ਤੋਂ ਘੱਟ ਕੁੜੀਏ, ਨੀ ਕਿਵੇਂ ਸਹਿ ਲਏਂਗੀ ਤੂੰ ਸੱਟ ਕੁੜੀਏ" ਤੇ ਕੋਈ ਕਹਿੰਦੈ "ਇੱਕ ਪੱਪੀ ਦੇ ਦੇ....ਇੱਕ ਜੱਫੀ ਦੇ ਦੇ"। ਕੀ ਇਹ ਲੇਖਣੀ ਹੈ? ਕੀ ਇਹ ਸਮਾਜਿਕ ਕਦਰਾਂ-ਕੀਮਤਾਂ ਨਾਲ ਵਫ਼ਦਾਰੀ ਹੈ? ਕਤਈ ਨਹੀਂ। ਇਹ ਸ਼ੋਹਰਤ ਦੀ ਸਲਫ਼ਾਸ ਖਾ ਕੇ ਮਰੀਆਂ ਜ਼ਮੀਰਾਂ 'ਚੋਂ ਆ ਰਹੀ ਬਦਬੂ ਆ ਰਹੀ ਹੈ। ਪੰਜਾਬੀ ਗੀਤਕਾਰੀ, ਜਿਸ ਦੇ ਪੁਰਖਿਆਂ ਨੇ ਜਿਗਰ ਦੇ ਖ਼ੂਨ ਨਾਲ ਗੀਤ ਰਚ ਕੇ ਦੁਨੀਆਂ 'ਚ ਅਮੀਰ ਪੰਜਾਬੀ ਵਿਰਸੇ ਦਾ ਲੋਹਾ ਮੰਨਵਾਇਆ ਸੀ, ਅੱਜ ਉਨ੍ਹਾਂ ਦੇ ਵਾਰਸ ਨਿਵਾਣਾਂ ਦੇ ਸਿਖ਼ਰ 'ਤੇ ਪਹੁੰਚ ਗਏ ਹਨ। ਜਦੋਂ ਕਲਮਾਂ 'ਚੋਂ ਅਣਖ ਮੁੱਕ ਜਾਂਦੀ ਹੈ ਤਾਂ ਫੇਰ ਉਹ ਨੈਤਿਕ-ਅਨੈਤਿਕ 'ਚ ਫ਼ਰਕ ਨਹੀਂ ਕਰ ਪਾਉਂਦੀ। ਠੀਕ ਇਹੋ ਕੁਝ ਵਾਪਰ ਰਿਹੈ, ਪੰਜਾਬੀ ਗੀਤਕਾਰਾਂ ਨਾਲ। ਸ਼ੋਹਰਤ ਦੀ ਲਲਕ 'ਚ ਅੰਨ੍ਹੇ ਹੋਏ ਕਚ-ਘਰੜ ਗੀਤਕਾਰਾਂ ਨੂੰ ਕੁੜੀ ਤਾਂ ਭੋਗ ਵਿਲਾਸ ਦੀ ਵਸਤੂ ਹੀ ਦਿਖਦੀ ਹੈ। ਤਾਂ ਹੀ ਤਾਂ ਇਕ ਗੀਤਕਾਰ\ਸੰਗੀਤਕਾਰ\ਗਾਇਕ ਨੇ ਆਪਣੀ ਇੰਟਰਵਿਊ 'ਚ ਕੁੜੀ ਨੂੰ 'ਮਾਲ' ਕਹਿ ਦਿੱਤਾ ਸੀ।

ਅਸੀਂ ਉਸ ਸਮਾਜ ਦਾ ਹਿੱਸਾ ਹਾਂ, ਜਿੱਥੇ ਬੱਚੇ ਨੂੰ ਸੁਰਤ ਸੰਭਾਲਦਿਆਂ ਇਹ ਸਬਕ ਦਿੱਤਾ ਜਾਂਦੈ ਕਿ 'ਧੀਆਂ-ਭੈਣਾਂ ਸਭ ਦੀਆਂ ਸਾਂਝੀਆਂ ਹੁੰਦੀਆਂ ਨੇ'। ਗੀਤਕਾਰ ਉਸ ਫ਼ਲਸਫ਼ੇ ਦੇ ਫੁੱਲ ਗੰਗਾ 'ਚ ਤਾਰ ਕੇ 'ਆਪਣੀਆਂ' ਦੀ ਇੱਜ਼ਤ ਹੀ ਨਿਲਾਮੀ ਕਰ ਰਹੇ ਹਨ। ਇਸ ਤਰ੍ਹਾਂ ਕਰਕੇ ਗੀਤਕਾਰ ਅਮੀਰ ਵਿਰਸਾਤ ਨੂੰ ਹੱਥੀਂ ਤਬਾਹ ਕਰ ਰਹੇ ਹਨ। ਇਹ ਸਭ ਕੁਝ ਕਿਸ ਲਈ? ਇਹ ਕਿਉਂ? ਇਸ ਨੂੰ ਕੋਈ ਰੋਕਦਾ ਕਿਉਂ ਨਹੀਂ?

ਬੰਦਾ ਕਲਾ ਨੂੰ ਤਿੰਨ ਮੰਤਵਾਂ ਨਾਲ ਨਿਖ਼ਾਰਦਾ ਹੈ। ਪਹਿਲਾ ਦੌਲਤ, ਦੂਜਾ ਸ਼ੋਹਰਤ ਤੇ ਤੀਜਾ ਸਮਾਜ ਸੇਵਾ ਲਈ। ਅਜੋਕੇ ਦੌਰ ਦੇ ਗੀਤਕਾਰਾਂ 'ਚੋਂ ਬਹੁਤੇ

ਸਮਾਜ ਸੇਵਾ ਦੀ ਮਕਾਣ ਵੀ ਨਹੀਂ ਜਾਂਦੇ। ਹਾਂ, ਦੌਲਤ-ਸ਼ੌਹਰਤ ਦੀ ਭੁੱਖ ਜ਼ਰੂਰ ਹੈ। ਪਰ ਇਹ ਭੁੱਖ ਚੰਗੇ ਹਰਫ਼ ਰਚ ਕੇ ਵੀ ਤ੍ਰਿਪਤ ਕੀਤੀ ਜਾ ਸਕਦੀ ਹੈ। ਮੱਖਣ ਬਰਾੜ ਵਰਗੇ ਗੀਤਕਾਰਾਂ ਨੂੰ ਲੋਕ ਪੂਜਦੇ ਹਨ, ਜਿਨ੍ਹਾਂ ਪੋਟਿਆਂ 'ਤੇ ਗਿਣੇ ਜਾਣ ਵਾਲੇ ਗੀਤ ਰਚੇ। ਪਰ ਕਹਿੰਦੇ ਨੇ ਗਿਣਤੀ ਨਾਲੋਂ ਗੁਣਵੱਤਾ ਅੱਵਲ ਹੁੰਦੀ ਹੈ, ਇਸ ਲਈ ਇਨ੍ਹਾਂ ਦੀਆਂ ਥੋੜ੍ਹੀਆਂ ਜਿਹੀਆਂ ਰਚਨਾਵਾਂ ਹੀ ਇਨ੍ਹਾਂ ਨੂੰ ਸਿਖ਼ਰ 'ਤੇ ਲੈ ਗਈਆਂ। ਗੁਰਦਾਸ ਮਾਨ, ਦੇਬੀ, ਸੰਗਤਾਰ, ਸਰਤਾਜ ਆਦਿ ਦੀ ਕਲਮ ਵੀ ਅੱਜ ਦੇ ਦੌਰ ਦੀ ਹਾਣੀ ਹੈ। ਪਰ ਮਜ਼ਾਲ ਹੈ ਇਨ੍ਹਾਂ ਦੇ ਹਰਫ਼ਾਂ ਨਾਲ ਮਾਂ ਬੋਲੀ ਨੂੰ ਦਰਦ ਹੋਵੇ। ਇਨ੍ਹਾਂ ਫ਼ਨਕਾਰਾਂ ਦੇ ਬੋਲ ਕੁਰਾਹੀਆਂ ਨੂੰ ਰਾਹੇ ਪਾਉਣ ਵਾਲੇ ਹਨ। ਇਹ ਫ਼ਨਕਾਰ ਪਾਕ ਫ਼ਨਕਾਰੀ ਨਾਲ ਨਾ ਸਿਰਫ਼ ਸ਼ੌਹਰਤ ਦੀ ਬੁਲੰਦੀ 'ਤੇ ਬਿਰਾਜ਼ਮਾਨ ਹੋਏ ਸਗੋਂ ਗੀਤਕਾਰੀ/ਗਾਇਕੀ/ਸੰਗੀਤਕਾਰੀ 'ਚ ਵੀ ਨਿਵੇਕਲੀ ਥਾਂ ਬਨਾਉਣ 'ਚ ਸਫ਼ਲ ਰਹੇ। ਨਾਲੇ, ਜਿਸ ਦੌਰ 'ਚ ਗੰਦਗੀ ਦਾ ਬੋਲਬਾਲਾ ਹੋਵੇ, ਉਸ ਵਿਚ ਤਾਂ ਮਾੜੀ ਜਿਹੀ ਚੰਗਿਆਈ ਦੀ ਚਿਣਗ ਹੀ ਹਸਤੀ ਦਾ ਦੀਵਾ ਰੁਸ਼ਨਾ ਜਾਂਦੀ ਹੈ। ਚੰਗਾ ਲਿਖੋਗੇ ਤਾਂ ਹੋ ਸਕਦੈ, ਪੈਸੇ ਘੱਟ ਮਿਲਣ ਪਰ ਲੋਕਾਂ ਤੋਂ ਮਿਲੀ ਇੱਜ਼ਤ ਨੋਟਾਂ ਦੀ ਸੇਜ਼ ਤੋਂ ਵਧੀਆ ਨੀਂਦ ਲਿਆਏਗੀ। ਨਵੇਂ ਗੀਤਕਾਰਾਂ ਵਿਚ ਵੀ ਕਈ ਗੀਤਕਾਰ ਮੌਜੂਦ ਨੇ, ਜੋ ਪਾਕੀਜ਼ਗੀ ਦੀ ਪੂਛ ਥੰਮ ਕੇ ਚੱਲ ਰਹੇ ਨੇ, ਰੋਟੀ ਤਾਂ ਉਹ ਵੀ ਖਾ ਰਹੇ ਹਨ। ਮਸ਼ਹੂਰ ਹੋਣ ਲਈ ਇਮਾਨ ਉਹ ਲੋਕ ਵੇਚਦੇ ਨੇ, ਜਿਨ੍ਹਾਂ ਨੂੰ ਕਲਾ ਨਹੀਂ 'ਕਲਾਬਾਜ਼ੀਆਂ' 'ਤੇ ਭਰੋਸਾ ਹੁੰਦੈ। ਆਮ ਤੌਰ 'ਤੇ ਗੀਤਕਾਰਾਂ ਨੂੰ ਧੁੜਕੂ ਰਹਿੰਦਾ ਹੈ ਕਿ ਚੰਗੇ ਗੀਤਾਂ ਨੂੰ ਲੋਕ ਘੱਟ ਸੁਣਦੇ ਨੇ, ਪਰ ਜੇ ਗੀਤਕਾਰ ਚੰਗਾ ਲਿਖਣ ਦੀ ਠਾਣ ਲੈਣ ਤਾਂ ਲੋਕ ਮਾੜੇ ਤੋਂ ਚੰਗਾ ਸੁਨਣ ਦੇ ਆਦੀ ਹੋ ਜਾਣਗੇ ਜੋ ਚੰਗੇ ਤੋਂ ਮਾੜਾ ਸੁਣਨ ਦੇ ਆਦੀ ਹੋ ਚੁੱਕੇ ਹਨ। ਗੀਤਕਾਰ ਮਿਆਰੀ ਲਿਖਤਾਂ ਰਚਣਗੇ ਤਾਂ ਗਾਇਕ ਨਿਰੰਤਰ ਚੰਗਾ ਗਾਉਣਗੇ, ਗਾਇਕ ਚੰਗਾ ਗਾਉਣਗੇ ਤਾਂ ਲੋਕ ਨਿਰੰਤਰ ਚੰਗਾ ਸੁਣਨਗੇ, ਲੋਕ ਚੰਗਾ ਸੁਣਨਗੇ ਤਾਂ ਸਮਾਜ 'ਚੋਂ ਅਲਾਮਤਾਂ ਘੱਟਣਗੀਆਂ। ਇੰਝ ਗੀਤਕਾਰ ਅਸ਼ਲੀਲ ਸੁਣਨ ਦੀ ਗੇਝ ਪਾਈ ਬੈਠੇ ਕੰਨਾਂ ਨੂੰ ਚੰਗਾ ਸੁਣਨ ਤੇ ਨੰਗੇਜ਼ ਦੇਖਣ ਦੀ ਆਦਤ ਵਾਲੀਆਂ ਅੱਖਾਂ ਨੂੰ ਅਰਥਭਰਪੂਰ ਚੀਜ਼ਾਂ ਦੇ ਆਦੀ ਬਣਾ ਕੇ ਸਮਾਜ ਨੂੰ ਸਾਰਥਕ ਸੇਧ ਦੇ ਸਕਦੇ ਹਨ। ਅੰਤ 'ਚ ਇਹੀ ਕਹਾਂਗਾ, ਗੀਤਕਾਰ ਵੀਰੋ ! ਕੁਦਰਤ ਨੇ ਤੁਹਾਨੂੰ ਕਲਾ ਨਾਲ ਨਵਾਜ਼ਿਆ ਹੈ ਤਾਂ ਇਸ ਨਾਲ ਤਬਾਹੀ ਦੀ ਥਾਂ ਲੋਕਾਈ ਦੀ ਭਲਾਈ ਕਰੋ, ਚੰਗਿਆਈ ਬੰਦੇ ਨੂੰ ਸਦੀਵੀਂ ਅਮਰ ਕਰ ਜਾਂਦੀ ਹੈ ਜਦਕਿ ਬੁਰਾਈ ਬੰਦੇ ਨੂੰ ਜਿਊਂਦੇ-ਜੀਅ ਮਾਰ ਘੱਤਦੀ ਐ।

# ਲਲਕਾਰ ਨੂੰ ਵੰਗਾਰ ਨਾ ਮਿਲੇ, ਫ਼ੇਰ ਪੰਜਾਬ ਕਾਹਦਾ!

ਕਹਿੰਦੇ ਨੇ ਜੋ ਕੌਮਾਂ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ, ਉਹ ਦੁਨੀਆਂ ਦੇ ਨਕਸ਼ੇ ਤੋਂ ਮਿਟ ਜਾਂਦੀਆਂ ਨੇ। ਇਹ ਵੀ ਸੱਚ ਹੈ ਕਿ ਜੋ ਕੌਮਾਂ ਸਿਰਫ਼ ਇਤਿਹਾਸ ਦੇ ਲੜ ਲੱਗਕੇ ਵਰਤਮਾਨ ਗਵਾ ਬਹਿਣ, ਬਚਦੀਆਂ ਉਹ ਵੀ ਨਹੀਂ। ਪਰ ਸਾਡਾ ਹਾਲ ਤਾਂ ਸਭ ਤੋਂ ਜੁਦਾ ਹੈ। ਅਸੀਂ ਇਤਿਹਾਸ ਵੀ ਵਿਸਾਰ ਲਿਆ, ਤੇ ਵਰਤਮਾਨ ਵੀ ਬੇਪ੍ਰਵਾਹੀ ਦੀ ਬਲੀ ਚਾੜ੍ਹ ਰਹੇ ਆਂ। ਕਦੇ ਆਨੰਦਪੁਰ ਸਾਹਿਬ ਵਿਚ ਗੂੰਜੇ ਨਗ਼ਾਰੇ ਨੇ ਬੇ-ਗ਼ੈਰਤੀ ਦੀ ਫ਼ੱਟੀ ਪੋਚ ਕੇ ਅਣਖ਼ਾਂ ਦੇ ਪੂਰਨੇ ਪਾਏ ਸਨ। ਕਦੇ ਇੱਥੋਂ ਦੇ ਰਾਖਿਆਂ ਦੇ ਘੋੜਿਆਂ ਦੇ ਪੌੜਾਂ ਦੀ ਠੱਕ-ਠੱਕ ਨੇ ਜ਼ਾਬਰਾਂ ਦੇ ਸੀਨੇ ਧੱਕ-ਧੱਕ ਕਰਨ ਲਾ ਦਿੱਤੇ ਸਨ। ਅੱਜ ਕਿੱਥੇ ਨੇ ਨਗਾਰਿਆਂ ਵਾਲੇ, ਅੱਜ ਕਿੱਥੇ ਗਏ ਘੋੜਿਆਂ ਵਾਲੇ? ਜਦਕਿ ਮੈਦਾਨ-ਏ-ਜੰਗ, ਅੱਜ ਜੰਗਜੂਆਂ ਨੂੰ ਲਲਕਾਰ ਰਿਹਾ ਹੈ, ਪੰਜਾਬ ਦੇ ਵਾਰਸਾਂ ਨੂੰ ਪੁਕਾਰ ਰਿਹਾ ਹੈ। ਲਲਕਾਰ ਨੂੰ ਵੰਗਾਰ ਨਾ ਮਿਲੇ, ਫ਼ੇਰ ਪੰਜਾਬ ਕਾਹਦਾ, ਤੀਰ ਨੂੰ ਤਲਵਾਰ ਨਾ ਮਿਲੇ, ਫੇਰ ਪੰਜਾਬ ਕਾਹਦਾ। ਪਰ ਅਫ਼ਸੋਸ ਤੋਪਾ ਥੱਲੇ ਢੀਮਾਂ ਜੋੜ-ਜੋੜ ਕੇ ਅੱਗੇ ਖੜ੍ਹਨ ਵਾਲਿਆਂ ਦੇ, ਸ਼ਹੀਦੀਆਂ ਵੇਲੇ ਪਹਿਲਾਂ ਮੈਂ, ਪਹਿਲਾਂ ਮੈਂ ਕਰਨ ਵਾਲਿਆਂ ਦੇ, ਵਾਰਸਾਂ ਦਾ ਖ਼ੂਨ ਖ਼ੌਲ੍ਹਦਾ ਹੀ ਨਹੀਂ। ਵੇਲਾ ਵਿਹਾਅ ਕੇ ਜਾਂ ਮਜਬੂਰੀਆਂ ਦੇ ਮਾਰਿਆਂ ਮੈਦਾਨ 'ਚ ਆਏ ਸਿਪਾਹਸਿਲਾਰਾਂ ਦੇ ਗਲ਼ਾਂ 'ਚ ਜਿੱਤ ਦੇ ਹਾਰ ਨਹੀਂ ਹਾਰਾਂ ਦੇ ਕਲੰਕ ਪੈਂਦੇ ਹਨ। ਸਾਡੇ ਪੁਰਖ਼ਿਆਂ ਸਾਹਮਣੇ ਤਾਂ ਉਸ ਸਮੇਂ ਦੇ ਖ਼ੂੰਖਾਰ ਜ਼ਾਲਮ ਅਬਦਾਲੀ, ਨਾਦਰ, ਡਾਇਰ ਵਰਗੇ ਸੀ, ਪਰ ਉਹ ਫ਼ੇਰ ਵੀ ਲੜੇ। ਅੱਜ ਸਾਡੇ ਸਾਹਮਣੇ ਨਸ਼ੇ, ਟੁੱਚਰ ਹਾਕਮ, ਅਸ਼ਲੀਲ ਗਾਇਕ, ਪਾਖ਼ੰਡੀ ਸਾਧਾਂ ਜਿਹੇ ਉਹ ਮਾਮੂਲੀ ਦੁਸ਼ਮਣ ਹਨ, ਜਿਨ੍ਹਾਂ ਨੂੰ ਪੰਜਾਬੀ ਇਕੱਠੇ ਹੋਕੇ ਇਕ ਫ਼ੂਕ ਮਾਰ ਦੇਣ ਤਾਂ ਇਨ੍ਹਾਂ ਦਾ ਵਜੂਦ ਹੀ ਨਾ ਲੱਭੇ। ਫੇਰ ਕਿਉਂ ਹਾਰ ਮੰਨ ਕੇ ਬਹਿਗੇ ਆਂ ਅਸੀਂ? ਕਿਉਂ ਸਾਨੂੰ ਰੁੱਖਾਂ ਨਾਲ ਝੂਲਦੀ ਕਿਸਾਨ ਦੀ ਲਾਸ਼ ਝੰਜੋੜਦੀ ਨਹੀਂ? ਕਿਉਂ ਜਾਅਲੀ ਜਿਹੇ ਬਦਮਾਸ਼ਾਂ ਹੱਥੋਂ ਬੇਪੱਤ ਹੋਈਆਂ ਧੀਆਂ ਦੇ ਹਟਕੋਰੇ ਸਾਡੇ ਪੱਥਰ ਦਿਲਾਂ ਨੂੰ ਟੁੰਬਦੇ ਨਹੀਂ? ਕਿਉਂ ਆਪਣੇ ਭਰਾ ਨਾਲ ਹੁੰਦੇ ਧੱਕੇ ਦੀ ਤਪਸ਼ ਸਾਨੂੰ ਮਹਿਸੂਸ ਨਹੀਂ ਹੁੰਦੀ? ਕਾਹਤੋਂ ਅਸੀਂ ਬੇਦਿਲ ਜਿਹੇ ਹੋ ਕੇ ਆਉਣ ਵਾਲੀਆਂ ਨਸਲਾਂ ਦੇ ਭਵਿੱਖ ਦੇ ਕੇਲੇ ਦੇ ਬੂਟੇ ਨਾਲ ਬੇਰੀਆਂ ਬੀਜ ਰਹੇ ਹਾਂ? ਹਵਾ, ਪਾਣੀ, ਜ਼ਮੀਨ, ਸਭ ਕੁਝ ਜ਼ਹਿਰੀ ਹੋ ਗਿਆ ਸਾਡਾ। ਹਰੀ ਕ੍ਰਾਂਤੀ ਨੇ ਸਾਡੇ ਭਾਗ ਕਾਲੇ ਅਤੇ ਆਬੋ-ਹਵਾ ਜ਼ਹਿਰੀਲੇ ਕਰ ਦਿੱਤੇ। ਕਾਰਪੋਰੇਟ ਨੇ ਵਿਕੀਆਂ ਜ਼ਮੀਰਾਂ ਨਾਲ ਹੱਥ ਮਿਲਾ ਕੇ ਪੰਜਾਬ ਨੂੰ ਜ਼ਹਿਰੀ ਕਰ ਦਿੱਤਾ। ਹਰੀ ਕ੍ਰਾਂਤੀ ਦੇ ਸਟੇਰਾਈਡ (ਤੁਰੰਤ ਅਸਰ ਕਰਨ ਵਾਲੀ ਘਾਤਕ ਦਵਾ) ਨੇ ਇਕ ਵਾਰ ਠੀਕ ਕਰਕੇ ਸਾਨੂੰ ਉਮਰਾਂ ਲਈ ਨਕਾਰੇ ਕਰ ਦਿੱਤੈ। ਅਸੀਂ ਇਹ ਸੱਚ ਸਮਝਣ ਵਿਚ ਦੇਰ ਕਰ ਰਹੇ ਆਂ ਕਿ ਹਰੀ ਕ੍ਰਾਂਤੀ ਦੋਹਰੀ ਲੁੱਟ ਦੇ ਰੂਪ ਵਿਚ ਸਾਨੂੰ ਮਾਰ ਗਈ। ਇਕ ਤਾਂ ਅਸੀਂ ਦੇਸ਼ ਦਾ ਅੰਨ੍ਹ-ਭੰਡਾਰ ਨੱਕੋ-ਨੱਕ ਕਰਕੇ

ਨਾਲ ਵਪਾਰੀ ਰਜਾ ਦਿੱਤੇ ਤੇ ਦੂਜਾ ਕਾਰਪੋਰੇਟ ਲਈ ਪੰਜਾਬ ਨੂੰ ਮੰਡੀ ਵੱਜੋਂ ਉੱਨਤ ਕਰ ਦਿੱਤਾ। ਨਤੀਜਾ, ਆਬੋ-ਹਵਾ ਤਾਂ ਪਲੀਤ ਕੀਤੀ, ਨਾਲ ਅਚਾਨਕ ਮਿਲੀਆਂ ਸਹੂਲਤਾਂ ਨੇ ਦਿਮਾਗ ਵੀ ਹਿਲਾ ਦਿੱਤੇ। ਦਾਜ ਵਿਚ ਸਾਈਕਲ ਤੋਂ ਮਰੂਤੀ ਤੱਕ ਝੱਟ ਪਹੁੰਚ ਗਏ। ਸ਼ਰਾਬ ਤੋਂ ਚਿੱਟੇ ਤੱਕ ਦਾ ਸਫ਼ਰ ਵੀ ਅਸੀਂ ਚੁਟਕੀਆਂ ਵਿਚ ਤੈਅ ਕਰ ਲਿਆ। ਸਰਮਾਏਦਾਰੀ ਦੇ ਦੌਰ ਨੇ ਸੰਗੀਤ ਨੂੰ ਕਾਰੋਬਾਰੀ ਬਣਾ ਦਿੱਤਾ ਤੇ ਕਾਰੋਬਾਰ 'ਚ ਸਭ ਕੁਝ ਚੱਲਦਾ ਹੈ। ਕੁਝ ਮਿੰਟ ਇੱਜ਼ਤ ਨਿਲਾਮ ਕਰਕੇ ਸਦਾ ਦੀਆਂ ਰੋਟੀਆਂ ਦਾ ਫ਼ਾਰਮੂਲਾ ਕੁਝ ਕਲਾਕਾਰਾਂ ਨੇ ਅਪਣਾਇਆ। ਪਰ 'ਤੱਤੀਆਂ' ਚੀਜ਼ਾਂ ਦੇ ਸ਼ੌਕੀਨ ਪੰਜਾਬੀਆਂ ਨੇ ਬੇਕਾਰ ਚੀਜ਼ਾਂ ਨੂੰ ਏਨਾ 'ਸਤਿਕਾਰ' ਦਿੱਤਾ ਕਿ ਸ਼ੌਹਰਤ ਪਾਉਣ ਦੀ ਦੌੜ ਲੱਗ ਗਈ। ਫੇਰ ਤਾਂ ਲੋਕੀਂ ਪੈਲ਼ੀ ਵੇਚ ਕੇ ਉਸ ਕਿੱਤੇ 'ਚ ਆਪਣੀ ਔਲਾਦ ਨੂੰ ਘੱਲਣ ਲੱਗ ਪਏ, ਜਿਸ ਨੂੰ ਕਦੇ ਉਹ ਕੰਜਰਖ਼ਾਨਾ ਕਿਹਾ ਕਰਦੇ ਸੀ। ਅਲਾਮਤ ਇਕੱਲੀ ਨਹੀਂ ਹੁੰਦੀ, ਉਸ ਦੇ ਨਾਲ ਫੌਜ ਹੁੰਦੀ ਹੈ। ਗ਼ਲਤਾਨ ਹੋਈ ਕਲਾ ਨੇ ਹਾਕੀਆਂ ਨਾਲ ਲੜਦੇ ਪੰਜਾਬੀ ਮੁੰਡਿਆਂ ਦੇ ਹੱਥਾਂ 'ਚ ਵਲੈਤੀ ਪਿਸਤੌਲ ਫੜਾ ਦਿੱਤੇ। ਦਾਰੂ, ਅਫ਼ੀਮ, ਭੁੱਕੀ, ਵੱਡਿਆਂ ਨੇ ਘਰਾਂ 'ਚ ਪ੍ਰਵਾਨ ਕੀਤੀਆਂ ਤਾਂ ਘਰਦੇ ਛੋਟੇ ਸਮੈਕ, ਕੋਕੀਨ, ਹੈਰੋਇਨ, ਸਿੰਥੈਟਿਕ ਡਰੱਗ ਵਿਆਹ ਲਿਆਏ। ਪੰਜਾਬ ਉਜੜਦਾ ਰਿਹਾ, ਹਾਕਮ ਬੰਸਰੀ ਵਜਾਉਂਦੇ ਰਹੇ। ਜ਼ਮੀਰਹੀਣ ਲੋਕ ਹੋਰ ਕਰ ਵੀ ਕੀ ਸਕਦੇ ਨੇ। ਕੁਰਸੀ ਲਈ ਲਾਸ਼ਾਂ ਸੁੱਟਣ ਵਾਲਿਆਂ ਨੂੰ ਲਹੂ ਦਾ ਰੰਗ ਲਾਲ ਨਹੀਂ ਦਿੱਸਦਾ। ਇਨ੍ਹਾਂ ਤੋਂ ਵੀ ਵੱਡੇ ਗੁਨਾਹਗਾਰ ਸਾਂ, ਅਸੀਂ ਆਪ ਹੀ ਪੰਜਾਬੀ। ਜਿੰਨ੍ਹਾਂ ਆਗੂ ਨਹੀਂ ਹਮੇਸ਼ਾ ਡਾਕੂ ਚੁਣੇ। ਹਰ ਪੰਜਾਬੀ ਤਬਕਾ ਇਸ ਗ਼ੈਰ-ਜ਼ਰੂਰੀ ਸਮਾਜੀ ਬਦਲਾਅ ਦਾ ਸ਼ਿਕਾਰ ਹੋਇਆ, ਫੇਰ ਉਹ ਚਾਹੇ ਮਜ਼ਦੂਰ ਹੋਣ ਚਾਹੇ ਜ਼ਗੀਰਦਾਰ। ਜੋ ਪੰਜਾਬ ਇਤਿਹਾਸ ਦਾ ਸੁਨਿਹਰੀ ਵਰਕਾ ਸੀ, ਵਿਰਸੇ ਦਾ ਸੁਲਤਾਨ ਸੀ, ਬਹਾਦਰਾਂ ਦਾ ਗੜ੍ਹ ਸੀ। ਅੱਜ ਉਸ ਦਾ ਹਾਲ ਇਹ ਹੈ ਕਿ ਅਖ਼ਬਾਰ ਘਰਾਂ ਦੀ ਦਹਿਲੀਜ਼ 'ਤੇ ਆਉਣ ਤੋਂ ਪਹਿਲਾਂ ਹਰ ਰੋਜ਼ 3 ਖ਼ੇਤ ਮਜ਼ਦੂਰ-ਕਿਸਾਨਾਂ ਦੇ ਖ਼ੂਨ 'ਚ ਨ੍ਹਾ ਕੇ ਆਉਂਦੀ ਹੈ। ਹਰ ਦਿਨ 3 ਹੀ ਨਸ਼ੇੜੀ ਅਰਥੀਆਂ 'ਤੇ ਪੈ ਜਾਂਦੇ ਹਨ। 15 ਜਣੇ ਰੋਜ਼ਾਨਾ ਸੜਕੀ ਅੱਤਵਾਦ ਦੀ ਭੇਂਟ ਚੜ੍ਹ ਜਾਂਦੇ ਹਨ। ਗੈਂਗਸਟਰ-ਗੁੰਡਿਆਂ ਦੇ ਝਗੜੇ ਅਤੇ ਹੋਰ ਲੜਾਈਆਂ ਵਿਚ ਰੋਜ਼ਾਨਾ 5 ਕਤਲ ਹੋ ਜਾਂਦੇ ਹਨ। ਕੈਂਸਰ, ਕਾਲੇ ਪੀਲੀਏ ਤੇ ਏਡਜ਼ ਨਾਲ 4 ਦਿਨਾਂ 'ਚ 5 ਜਣੇ ਮਰ ਜਾਂਦੇ ਹਨ। ਇਸ ਤੋਂ ਇਲਾਵਾ ਹਜ਼ਾਰ ਕਰੋੜ ਦਾ ਨਸ਼ਾ ਹਰ ਸਾਲ ਪੰਜਾਬ ਅੰਦਰ ਖਪ ਜਾਂਦਾ ਹੈ। ਇਸ ਤੋਂ ਮਾੜਾ ਸਮਾਂ ਪੰਜਾਬ 'ਤੇ ਹੋਰ ਕੀ ਆ ਸਕਦੈ ਕਿ ਦਸ ਰੁਪਏ ਦੀ ਦਵਾਈ ਖੁਣੋਂ ਕਿਸਾਨ ਖ਼ੁਦਕੁਸ਼ੀ ਕਰ ਜਾਂਦਾ ਹੈ। ਪਿਆਰੇ ਪੰਜਾਬੀਓ! ਹਰ ਕੌਮ, ਹਰ ਖ਼ਿੱਤੇ ਨੂੰ ਆਪਣੀ ਉੱਨਤੀ ਅਤੇ ਹੱਕ ਲਈ ਸੰਘਰਸ਼ ਕਰਨਾ ਪੈਂਦਾ ਹੈ। ਪਰ ਅਸੀਂ ਸੰਘਰਸ਼ ਦੀ ਥਾਂ ਸਿਰਫ਼ ਗੱਲਾਂ ਹੀ ਕਰੀ ਜਾ ਰਹੇ ਆਂ। ਪਹਿਲਾਂ ਅਸੀਂ ਚਿੰਤਾ ਨਹੀਂ ਕੀਤੀ ਤੇ ਹੁਣ ਅਸੀਂ ਚਿੰਤਾ ਤੋਂ ਇਲਾਵਾ ਕੁਝ ਕਰ ਹੀ ਨਹੀਂ ਰਹੇ। ਇਸ ਤਰ੍ਹਾਂ ਤਕਦੀਰਾਂ ਨਹੀਂ ਪਲਟਦੀਆਂ। ਜਿੱਤਣ ਲਈ

ਰਜਾਈ ਤੋਂ ਮੈਦਾਨ ਤੱਕ ਦਾ ਸਫ਼ਰ ਤੈਅ ਕਰਨਾ ਪੈਂਦਾ ਹੈ। ਪਰ ਅਸੀਂ ਤਾਂ ਮੈਦਾਨ 'ਚ ਜਾਣ ਦੀ ਥਾਂ ਆਖ ਰਹੇ ਆਂ, ਭਗਤ ਸਿੰਘ ਫੇਰ ਆ, ਬਾਜਾਂ ਵਾਲਿਆਂ ਭੇਜ ਬਾਜ ਨੂੰ। ਉਨ੍ਹਾਂ ਸਾਨੂੰ ਰਾਹ ਵਿਖਾ ਦਿੱਤਾ ਹੈ। ਚੱਲਣਾ ਹੁਣ ਅਸੀਂ ਹੈ। ਸਾਨੂੰ ਪਹਿਲਾਂ ਤਾਂ ਆਪਣੀ ਸੋਚ ਬਦਲਣੀ ਪਵੇਗੀ ਕਿ ਅਸੀਂ ਕੁਝ ਨਹੀਂ ਕਰ ਸਕਦੇ, ਕੁਝ ਨਹੀਂ ਹੋ ਸਕਦਾ। ਜੇ ਅੰਗਹੀਣ ਐਵਰਸਟ ਫ਼ਤਿਹ ਕਰ ਸਕਦੇ ਹਨ ਤਾਂ ਫੇਰ ਸਾਨੂੰ ਕੀ ਪਾਂਅ ਪਈ ਐ? ਅਸੀਂ ਕਿਉਂ ਹਰ ਚੀਜ਼ ਦੀ ਉਮੀਦ 'ਕਰਤਾਰ' ਤੋਂ ਲਾਈ ਹੋਈ ਹੈ, ਕਾਹਤੋਂ ਹਰ ਆਸ ਸਰਕਾਰ ਤੋਂ ਲਾਈ ਹੋਈ ਹੈ? ਅਸੀਂ ਕੁਝ ਨਹੀਂ ਕਰ ਸਕਦੇ, ਆਪਣਾ ਘਰ ਤਾਂ ਸੰਭਾਲ ਸਕਦੇ ਹਾਂ। ਖ਼ਸਮਾਂ ਨੂੰ ਖਾਵੇ ਦਿੱਲੀ। ਅਸੀਂ ਆਪਣੀ ਸੂਬਾ ਸਰਕਾਰ ਕੋਲੋਂ ਉਹ ਫ਼ੈਸਲੇ ਤਾਂ ਲਾਗੂ ਕਰਵਾ ਸਕਦੇ ਹਾਂ, ਜੋ ਉਸ ਦੇ ਅਧਿਕਾਰ ਖ਼ੇਤਰ ਵਿਚ ਹਨ। ਕੀ ਸੂਬਾ ਸਰਕਾਰ ਨਹਿਰਾਂ-ਦਰਿਆਵਾਂ 'ਚ ਡਿੱਗਦੇ ਗੰਦ ਨੂੰ ਵੀ ਨਹੀਂ ਰੋਕ ਸਕਦੀ? ਕੀ ਸੂਬਾ ਸਰਕਾਰ ਅਸ਼ਲੀਲ ਗਾਇਕੀ/ ਸਾਹਿਤ ਲਈ ਛਾਨਣਾ ਵੀ ਨਹੀਂ ਲਾ ਸਕਦੀ? ਕੀ ਸੂਬਾ ਸਰਕਾਰ ਕਿਸਾਨਾਂ-ਮਜ਼ਦੂਰਾਂ ਨੂੰ ਮੁਫ਼ਤ ਇਲਾਜ਼ ਅਤੇ ਬੁਨਿਆਦੀ ਸਹੂਲਤਾਂ ਵੀ ਨਹੀਂ ਦੇ ਸਕਦੀ? ਕੀ ਸਾਡੀ ਰਾਜ ਸਰਕਾਰ ਨੌਜਵਾਨਾਂ ਨੂੰ ਰੋਜ਼ੀ ਨਹੀਂ ਦੇ ਸਕਦੀ? ਜੇ ਨਹੀਂ ਦੇ ਸਕਦੀ ਤਾਂ ਫੇਰ ਨਕਾਰ ਦਿਉ ਇਹ ਸਰਕਾਰ। ਜੇ ਸੂਬਾ ਸਰਕਾਰ ਨੇ ਕੁਝ ਕਰਨਾ ਹੀ ਨਹੀਂ, ਕਰਨਾ ਹੀ ਸਭ ਕੁਝ ਕੇਂਦਰ ਨੇ ਹੈ, ਤਾਂ ਫੇਰ ਸੂਬੇ ਦੇ ਮੰਤਰੀ-ਸੰਤਰੀ ਸੈਂਕੜੇ ਕਰੋੜ ਦੀਆਂ ਸਹੂਲਤਾਂ ਕਿਉਂ ਭੋਗ ਰਹੇ ਆ? ਬਦਲਾਅ ਲਿਆਉਣਾ ਪਵੇਗਾ, ਨਹੀਂ ਤਾਂ ਖੁਦ ਨੂੰ ਮਿਟਾਉਣਾ ਪਵੇਗਾ। ਪਰ ਬਦਲਾਅ ਏਦਾਂ ਨਹੀਂ ਹੋਣਾ। ਪਹਿਲਾਂ ਖੁਦ ਨੂੰ ਜਗਾ ਕੇ ਹਾਲਾਤ ਸਮਝਣੇ ਪੈਣਗੇ ਅਤੇ ਫੇਰ ਗਵਾਢੀ ਨੂੰ ਜਗਾ ਕੇ ਸਮਝਾਉਣੇ ਪੈਣਗੇ। ਮਜ਼ਦੂਰ ਅਤੇ ਘੱਟ ਪੜ੍ਹੇ ਤਬਕੇ ਨੂੰ ਨਾਲ ਰਲਾਉਣਾ ਲਾਜ਼ਮੀ ਹੈ। ਇੱਥੇ ਲੜਾਈ ਧਰਮ-ਅਧਾਰਿਤ ਜਾਂ ਜ਼ਾਤ-ਅਧਾਰਿਤ ਕਰਕੇ ਨਹੀਂ ਲੜੀ ਜਾ ਸਕਦੀ। ਇਸ ਲੜਾਈ ਨੂੰ ਲੋਕ-ਲਹਿਰ ਦੇ ਰੂਪ ਵੱਜੋਂ ਪੰਜਾਬ-ਅਧਾਰਿਤ ਬਣਾ ਕੇ ਲੜਿਆ ਜਾ ਸਕਦਾ ਹੈ। ਮਿਸਰ ਅੰਦਰ 2012 ਵਿਚ ਫ਼ੇਸਬੁੱਕੀਆਂ ਨੇ ਹੀ ਤਖ਼ਤਾ ਪਲਟ ਦਿੱਤਾ ਸੀ। ਉਸ ਲਹਿਰ ਨੂੰ ਇਕ ਨੌਜਵਾਨ ਨੇ ਜਨਮ ਦਿੱਤਾ ਸੀ। ਸਾਡੇ ਕੋਲ ਤਾਂ ਲੱਖਾਂ ਫੇਸਬੁੱਕੀ ਹੀ ਨਹੀਂ, ਜਾਂਬਾਜ਼ ਵੀ ਹਨ। ਸਭ ਤੋਂ ਅਹਿਮ ਗੱਲ, ਸਾਡੇ ਕੋਲ ਸਾਡੇ ਪ੍ਰਵਾਸੀਆਂ ਦੇ ਰੂਪ 'ਚ ਇਕ ਤਾਕਤ ਹੈ। ਅਸੀਂ ਪ੍ਰਵਾਸੀਆਂ ਨਾਲ ਰਲ਼ ਕੇ ਪੱਛੜੇ ਤਬਕੇ ਨੂੰ ਗਿਆਨ ਦੀ ਤਾਕਤ ਦੇ ਕੇ ਬੜਾ ਕੁਝ ਕਰ ਸਕਦੇ ਹਾਂ। ਅਸੀਂ ਵੋਟਾਂ ਵੇਲੇ ਲੱਠਮਾਰਾਂ ਨੂੰ ਏਕੇ ਦੀ ਤਾਕਤ ਵਿਖਾ ਕੇ ਕੁਰਸੀਧਾਰੀਆਂ ਨੂੰ ਸੜਕ 'ਤੇ ਲਿਆ ਸਕਦੇ ਹਾਂ। ਸਾਡੇ ਕੋਲ ਸੋਮੇ ਹਨ, ਮੌਕੇ ਵੀ। ਪਰ ਅਸੀਂ ਇਸ ਤਾਣੀ 'ਚ ਉਲਝੇ ਹਾਂ ਕਿ ਮੈਨੂੰ ਕੀ, ਜੋ ਕਰਨੈ ਦੂਜਾ ਕਰੇ। ਅੱਜ ਤਾਂ ਸਾਨੂੰ ਕੀ, ਪਰ ਜੇ ਹਵਾ-ਪਾਣੀ ਜਾਂ ਪੰਜਾਬ ਨਾ ਰਿਹਾ, ਤਾਂ ਫੇਰ ਕਿੱਥੇ ਜਾਏਗੀ ਸਾਡੀ ਵੰਸ਼? ਜੀਹਨੂੰ ਚਲਾਉਣ ਲਈ ਅਸੀਂ ਕੁੜੀਮਾਰ ਦਾ ਦਾਗ਼ ਆਪਣੇ ਪੱਲੇ 'ਤੇ ਲੁਆਈ ਬੈਠੇ ਹਾਂ। ਜੇ ਅਸੀਂ ਆਪਣਾ ਵਰਤਮਾਨ ਨਾ ਸੰਭਾਲਿਆ ਤਾਂ ਭਵਿੱਖ ਸਾਨੂੰ ਓਵੇਂ

ਹੀ ਲਾਹਨਤਾ ਪਾਵੇਗਾ, ਜਿਵੇਂ ਅੱਜ ਅਸੀਂ ਸਿੱਖ ਰਾਜ ਦੇ ਗ਼ੱਦਾਰਾਂ ਜਾਂ ਧੋਖੇਬਾਜ਼ ਤੇ ਕਾਇਰ ਲੋਕਾਂ ਨੂੰ ਪਾਉਂਦੇ ਹਾਂ। ਪੰਜਾਬ ਅੱਜ ਵੀ ਉਹੀ ਹੈ, ਬੱਸ ਪੰਜਾਬੀ ਬਦਲ ਗਏ ਹਨ। ਜੇ ਅਸੀਂ ਬਦਲ ਜਾਵਾਂਗੇ, ਪੰਜਾਬ ਫੇਰ ਬਦਲ ਜਾਵੇਗਾ। ਹਾਲੇ ਤੱਕ ਤਾਂ ਅਸੀਂ ਇਹਨੂੰ ਦਿਲੋਂ ਹੀ ਕਬੂਲ ਨਹੀਂ ਰਹੇ। ਜੇ ਕਬੂਲਿਆ ਹੁੰਦਾ ਤਾਂ ਅਸੀਂ ਪੰਜਾਬ ਨੂੰ ਏਨਾ ਗੰਦਾ ਨਾ ਕਰਦੇ ਕਿ ਸਾਡਾ ਅੰਮ੍ਰਿਤਸਰ ਦੇਸ਼ ਦੇ 478 ਸ਼ਹਿਰਾਂ ਵਿਚੋਂ 330ਵੇਂ ਸਥਾਨ 'ਤੇ ਆਉਂਦਾ। ਬੱਸ ਲੋੜ ਸਫ਼ਾਈ ਦੀ ਹੈ। ਸਫ਼ਾਈ ਵਿਚਾਰਾਂ ਦੀ ਸਭ ਤੋਂ ਪਹਿਲਾਂ ਹੋਵੇ। ਫੇਰ ਸਿਆਸਤ ਦੀ ਸਫ਼ਾਈ ਆਪੇ ਹੋ ਜਾਵੇਗੀ। ਸਿਆਸਤ ਦੀ ਸਫ਼ਾਈ ਹੋ ਗਈ ਤਾਂ ਸ਼ਹਿਰ ਹੀ ਨਹੀਂ ਭਵਿੱਖ ਵੀ ਸਾਫ਼ ਹੋ ਜਾਣਗੇ। ਰੁੱਖਾਂ ਨਾਲ ਲਮਕ ਕੇ, ਆਪਸ 'ਚ ਗ਼ੋਲੀਆਂ ਮਾਰ ਕੇ, ਨਸ਼ੇ ਨਾਲ ਅੰਨ੍ਹੇ ਹੋ ਕੇ ਸੜਕ 'ਤੇ, ਇਸ਼ਕ 'ਚ ਪੈ ਕੇ ਮਰਨ ਦੀ ਥਾਂ ਲੜਨ ਦੇ ਰਾਹ ਪਵੋ। ਰਾਹ ਪਵੋ ਹੀ ਨਾ, ਦੂਜਿਆਂ ਨੂੰ ਵੀ ਫੜ੍ਹ-ਫੜ੍ਹ ਪਾਵੋ। ਵਿਚਾਰਿਕ ਵਖਰੇਵਿਆਂ ਦੇ ਨਾਂ 'ਤੇ, ਧਰਮ ਦੇ ਨਾਂ 'ਤੇ, ਜਾਤ ਦੇ ਨਾਂ 'ਤੇ ਲੜਨ ਦੀ ਥਾਂ ਪੰਜਾਬ ਲਈ ਲੜੋ। ਲੜ ਕੇ ਮਰਨ ਵਾਲੇ ਸੂਰੇ ਹੁੰਦੇ ਨੇ, ਜ਼ਿੰਦਗੀ ਤੋਂ ਭੱਜ ਕੇ ਮਰਨ ਵਾਲੇ ਬੁਜ਼ਦਿਲ। ਆਓ! ਅਣਖ਼ੀ ਪੰਜਾਬ ਦੀ ਹਸਤੀ ਜਿਉਂਦੀ ਰੱਖਣ ਲਈ ਇਕ ਲੜਾਈ ਲੜੀਏ।

# ਅਸੀਂ ਸਿਵਿਆਂ 'ਚ ਖੜ੍ਹੇ ਉਡੀਕਦੇ ਸਵੇਰਾ!

ਅੱਜਕੱਲ੍ਹ ਅਖ਼ਬਾਰ ਵੀ ਸੀਨੇ 'ਚ ਠਾਹ ਕਰਕੇ ਵੱਜਦੀ ਹੈ। ਅਖ਼ਬਾਰ ਦੇ ਸਫ਼ੇਦ ਸਫ਼ਿਆਂ 'ਤੇ ਉਕਰੇ ਸਿਆਹ ਕਾਲੇ ਸ਼ਬਦਾਂ ਵਾਂਗ ਅਨੇਕਾਂ ਘਰਾਂ ਦੀਆਂ ਤਬਾਹੀਆਂ ਦੇ ਕਾਲੇ ਕਿੱਸੇ ਵੀ, ਇਨ੍ਹਾਂ ਅੱਖ਼ਰਾਂ ਦੀ ਕਬਰ 'ਚ ਦਫ਼ਨ ਹੋਏ ਹੁੰਦੇ ਹਨ। ਅਖ਼ਬਾਰ ਕੁਝ ਪਲਾਂ ਬਾਅਦ ਬੇਹੇ ਹੋ ਜਾਂਦੇ ਹਨ ਪਰ ਘਰਾਂ ਦੇ ਉਜਾੜਿਆਂ ਦੇ ਜ਼ਖ਼ਮ ਸਦਾ ਹਰੇ ਰਹਿੰਦੇ ਹਨ। ਪੰਜਾਬ ਅੰਦਰ ਪਤਾ ਨਹੀਂ ਕਿਹੋ ਜਿਹੀ ਕੁਲਹਿਣੀ ਸ਼ਾਮ ਚੜ੍ਹੀ ਹੈ ਕਿ ਸਵੇਰ ਹੋਣ ਦਾ ਨਾਂ ਹੀ ਨਹੀਂ ਲੈ ਰਹੀ। ਇਸ ਰਾਤ ਵਿਚ ਜ਼ਿੰਦਗੀਆਂ ਭਟਕ ਰਹੀਆਂ ਹਨ। ਹਨੇਰਿਆਂ ਦੀ ਚਾਦਰ ਹੇਠ ਹੱਥ ਹੀ ਹੱਥ ਨੂੰ ਲੁੱਟ ਰਹੇ ਹਨ। ਆਪਣੇ ਮੂੰਹ, ਆਪਣਾ ਹੀ ਲਹੂ ਪੀ ਰਹੇ ਹਨ। ਸਾਡੇ ਜਿਲ੍ਹੇ (ਸ੍ਰੀ ਮੁਕਤਸਰ ਸਾਹਿਬ) ਵਿਚ ਕੁਝ ਦਿਨਾਂ ਦੇ ਅੰਦਰ ਤਿੰਨ ਇਹੋ ਜਿਹੀਆਂ ਘਟਨਾਵਾਂ ਵਾਪਰੀਆਂ ਕਿ ਰੂਹਾਂ ਨੂੰ ਛੇਕ ਹੋ ਗਏ। ਪਹਿਲੀ ਘਟਨਾ ਵਾਪਰੀ ਪਿੰਡ ਰੁਪਾਣਾ ਵਿਚ, ਜਿੱਥੇ ਇਕ ਮਿੱਤਰ ਦਾ ਆਪਣੇ ਮਿੱਤਰ ਤੇ ਉਹਦੇ ਪਿਉ ਹੱਥੋਂ ਕਤਲ ਹੋ ਗਿਆ। ਦੋਵੇ ਮਿੱਤਰ ਇਕ-ਦੂਜੇ ਦੀ ਜਿੰਦ-ਜਾਨ ਸਨ ਅਤੇ ਦੋਵੇਂ ਚੰਡੀਗੜ੍ਹ ਪੜ੍ਹਦਿਆਂ ਇਕ ਵਿਦਿਆਰਥੀ ਜੱਥੇਬੰਦੀ ਨਾਲ ਜੁੜੇ ਹੋਏ ਸੀ। ਯਾਰੀ ਕਿਵੇਂ ਹੱਤਿਆਰੀ ਹੋ ਗਈ, ਤੇ ਯਾਰ ਕਿਉਂ ਬਘਿਆੜ ਬਣ ਗਿਆ, ਇਹ ਹਾਲੇ ਤੱਕ ਸਾਫ਼ ਨਹੀਂ ਹੋ ਸਕਿਆ। ਇਸ ਕਤਲ ਕਾਂਡ ਦੀ ਗ਼ਰਦ ਹਾਲੇ ਉੱਡ ਹੀ ਰਹੀ ਸੀ ਕਿ ਇਸੇ ਇਲਾਕੇ ਦੇ ਪਿੰਡ ਨੰਦਗੜ੍ਹ ਵਿਚ ਪਿਉ ਹੱਥੋਂ ਇਕ ਵੈਲੀ ਪੁੱਤ ਦਾ ਕਤਲ ਹੋ ਗਿਆ। ਕਤਲ ਹੋਣ ਵਾਲਾ ਮੁੰਡਾ ਵੀ ਚੰਡੀਗੜ੍ਹ ਦੀ ਇਕ ਵਿਦਿਆਰਥੀ ਜੱਥੇਬੰਦੀ ਨਾਲ ਜੁੜਿਆ ਹੋਇਆ ਸੀ। ਚੜ੍ਹਦੀ ਜਵਾਨੀ 'ਚ ਇਹ ਮੋਛੇ ਵਰਗਾ ਗੱਭਰੂ ਬੁਰੀ ਸੰਗਤ ਦਾ ਸ਼ਿਕਾਰ ਹੋ ਗਿਆ। ਲੁੱਟਾਂ-ਖ਼ੋਹਾਂ ਤੇ ਲੜਾਈਆਂ ਕਰਨ ਲੱਗਾ ਤਾਂ ਮਾਪਿਆਂ ਨੇ ਵਿਆਹ ਕਰ ਦਿੱਤਾ। ਪਰ ਪੈਰਾਂ ਨੂੰ ਅੰਨ੍ਹੀ ਦੌੜ ਦੀ ਅਜਿਹੀ ਭਲ੍ਹ ਲੱਗੀ ਸੀ ਕਿ ਦੌੜ ਸਿਵਿਆਂ ਤੱਕ ਲੈ ਗਈ। ਘਰਵਾਲੀ ਨੂੰ ਘਰੋਂ ਕੱਢ ਦਿੱਤਾ ਤੇ ਆਪਣੇ 'ਕੰਮਾਂ' 'ਤੇ ਲੱਗਾ ਰਿਹਾ। ਮਾਪਿਆਂ ਨੇ ਬੇਦਖ਼ਲ ਕਰ ਦਿੱਤਾ। ਇਕ ਰਾਤ ਘਰ ਆ ਗਿਆ ਤੇ ਆ ਕੇ ਖ਼ਰੂਦ ਕਰਨ ਲੱਗ ਪਿਆ। ਫਿਰ ਗ਼ੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਪਿਉ ਨੇ ਮਜਬੂਰ ਹੋ ਕੇ, ਖ਼ੁਦ ਜੰਮਿਆ ਪੁੱਤ ਹੱਥੀਂ ਗ਼ੋਲੀ ਮਾਰ ਕੇ ਮਾਰ ਘੱਤਿਆ। ਇਸੇ ਤਰ੍ਹਾਂ ਦੀ ਇਕ ਘਟਨਾ ਇੱਥੋਂ ਥੋੜ੍ਹੀ ਦੂਰ ਪਿੰਡ ਕਾਲੇ ਵਾਲਾ ਵਿਚ ਵਾਪਰੀ। ਇੱਥੇ ਪਿਉ-ਪੁੱਤ, ਦੋਵੇਂ ਹੀ ਨਸ਼ਾ ਕਰਦੇ ਸਨ। ਇਕ ਦਿਨ ਦੋਵਾਂ 'ਚ ਝਗੜਾ ਹੋ ਗਿਆ। ਇਸ ਝਗੜੇ ਵਿਚ ਪਿਉ ਨੇ ਪੁੱਤ ਨੂੰ ਕਤਲ ਕਰ ਦਿੱਤਾ। ਇਹ ਤਿੰਨੇ ਘਟਨਾਵਾਂ ਥੋੜ੍ਹੀ-ਥੋੜ੍ਹੀ ਦੂਰੀ 'ਤੇ ਸਥਿਤ ਪਿੰਡਾਂ ਵਿਚ ਥੋੜ੍ਹੇ-ਥੋੜ੍ਹੇ ਵਕਫ਼ੇ 'ਤੇ ਵਾਪਰੀਆਂ। ਸਾਰੇ ਪੰਜਾਬ ਅੰਦਰ ਵਾਪਰਦੀਆਂ ਅਜਿਹੀਆਂ ਘਟਨਾਵਾਂ ਦਾ ਹਾਲ ਵਰਨਣ ਕਰਨਾ ਹੋਵੇ ਤਾਂ ਬਹੁਤ ਸਾਰੀ ਸ਼ਿਆਹੀ ਦੇ ਨਾਲ-ਨਾਲ ਬਹੁਤ ਵੱਡਾ ਜਿਗਰਾ ਵੀ ਚਾਹੀਦੈ। ਸਮਝ ਨਹੀਂ ਆਉਂਦੀ ਕਿ ਇਹ ਕੀ

ਹੋਣੀ ਵਰਤ ਗਈ ਹੈ। ਰਿਸ਼ਤੇ ਹੀ ਰਿਸ਼ਤਿਆਂ ਹੱਥੋਂ ਕਤਲ ਹੋਈ ਜਾ ਰਹੇ ਹਨ। ਨਸ਼ਾ, ਵੈਲਪੁਣਾ, ਹੈਂਕੜ, ਡੋਬ ਰਹੇ ਆ ਰਿਸ਼ਤਿਆਂ ਨੂੰ। ਪਰ ਸਭ ਤੋਂ ਵੱਡਾ ਸੁਆਲ ਇਹ ਉੱਠਦਾ ਹੈ ਕਿ ਕਾਹਤੋਂ ਪੰਜਾਬ ਦੀ ਜਵਾਨੀ ਸਿਵਿਆਂ ਦੇ ਰਾਹ ਪੈ ਗਈ ਹੈ? ਕੋਈ ਵਿਦਵਾਨ ਇਸ ਨੂੰ ਸਮਾਜਿਕ ਨਿਘਾਰ ਦੱਸਦਾ ਹੈ ਤੇ ਕੋਈ ਧਰਮ ਨਾਲੋਂ ਟੁੱਟਣ ਦਾ ਨਤੀਜਾ। ਕੋਈ ਚਿੰਤਕ ਇਸ ਨੂੰ ਸਾਹਿਤ ਤੋਂ ਦੂਰੀ ਦਾ ਕਾਰਨ ਗਰਦਾਨਦਾ ਹੈ ਤੇ ਕੋਈ ਕਹਿੰਦੈ, ਇਹ ਸਭਿਆਚਾਰ ਦੇ ਗਿਰਾਵਟ ਅਤੇ ਨਸ਼ਿਆਂ ਕਾਰਨ ਹੈ। ਪਰ ਘੋਖ ਕਰੀਏ ਤਾਂ ਇਕ ਕਾਰਨ ਇਹ ਵੀ ਨਜ਼ਰ ਆਉਂਦਾ ਹੈ ਕਿ ਸਰਮਾਏਦਾਰੀ ਢਾਂਚੇ ਨੇ ਵੀ ਪੰਜਾਬੀ ਸਮਾਜ ਨੂੰ ਰੱਜ ਕੇ ਬਰਬਾਦ ਕੀਤਾ ਹੈ। ਇਹ ਢਾਂਚਾ ਅਲਾਮਤਾਂ ਹੀ ਨਹੀਂ ਦਿੰਦਾ, ਮਨੁੱਖੀ ਸੋਚ ਨੂੰ ਕੁਰਾਹੇ ਪਾਉਣ ਦਾ ਅਤੇ ਖ਼ੁਦ ਨੂੰ ਦੁਨੀਆਂ ਨਾਲੋਂ ਤਾਕਤਵਰ ਹੋਣ ਦਾ ਜਨੂੰਨੀ ਵੀ ਬਣਾ ਦਿੰਦਾ ਹੈ। ਇਸ ਢਾਂਚੇ ਦੀ ਸਭ ਤੋਂ ਵੱਡੀ ਮਾਰ ਨੌਜਵਾਨ ਪੀੜ੍ਹੀ 'ਤੇ ਪੈ ਰਹੀ ਹੈ। ਇਹ ਪੰਜਾਬ ਦੀ ਜਵਾਨੀ 'ਤੇ ਏਸ ਲਈ ਡਾਢੀ ਹੋ ਕੇ ਪਈ ਹੈ ਕਿਉਂਕਿ ਪੰਜਾਬੀ ਸਮਾਜਿਕ ਪ੍ਰਣਾਲੀ ਜ਼ਗੀਰੂ ਢਾਂਚੇ 'ਤੇ ਅਧਾਰਿਤ ਹੈ। ਇਕ ਹੋਰ ਮਾਰ ਪੰਜਾਬੀ ਜਵਾਨੀ ਨੂੰ ਬਹੁਤ ਵੱਡੀ ਪੈ ਰਹੀ ਹੈ ਕਿ ਇਸ ਸਮੇਂ ਪੰਜਾਬੀ ਜਵਾਨੀ ਕੋਲ ਕੋਈ ਆਦਰਸ਼ ਆਗੂ ਨਹੀਂ ਹੈ। ਅਜਿਹਾ ਕੋਈ ਆਗੂ ਜਾਂ ਵਿਦਵਾਨ ਨਹੀਂ ਹੈ ਪੰਜਾਬੀ ਨੌਜਵਾਨ ਪੀੜ੍ਹੀ ਕੋਲ, ਜੋ ਸਰਬ-ਪ੍ਰਵਾਨ ਹੋਵੇ, ਜਿਸ ਤੋਂ ਨੌਜਵਾਨ ਪੀੜ੍ਹੀ ਪ੍ਰੇਰਣਾ ਲੈ ਸਕੇ। ਜਵਾਨੀ ਦੇ ਗ਼ਲਤ ਲੀਹਾਂ 'ਤੇ ਪੈਣ ਪਿੱਛੇ ਇਕ ਕਾਰਨ ਹੋਰ ਵੀ ਹੈ ਕਿ ਪੰਜਾਬੀ ਜਵਾਨੀ ਕੋਲ ਟੀਚੇ ਬੜੇ ਹੀ ਸਧਾਰਨ ਹੁੰਦੇ ਹਨ। ਜਵਾਨੀ 'ਚ ਪੈਰ ਧਰਦਿਆਂ ਬੁਲੈਟ ਲੈਣ ਦਾ ਟੀਚਾ, ਕਾਲਜ ਜਾ ਕੇ ਆਸ਼ਕੀ ਮਾਰਨ ਜਾਂ ਕੁੱਟਮਾਰ ਕਰਕੇ ਨਾਂ ਚਲਾਉਣ ਦਾ ਟੀਚਾ, ਵੱਧ ਤੋਂ ਵੱਧ ਪੁਲਸ 'ਚ ਭਰਤੀ ਹੋਣ ਦਾ ਜਾਂ ਬਾਹਰ ਜਾਣ ਦਾ ਟੀਚਾ। ਗ਼ਰੀਬ ਜਵਾਨੀ ਕੋਲ ਸਾਧਨ-ਸੋਮੇ ਨਹੀਂ, ਤੇ ਜਿਨ੍ਹਾਂ ਕੋਲ ਹਨ, ਉਹ ਇਨ੍ਹਾਂ ਦੀ ਉਪਯੋਗੀ ਵਰਤੋਂ ਕਰਨ ਦੀ ਥਾਂ ਦੁਰਵਰਤੋ ਕਰ ਰਹੇ ਹਨ। ਬੱਸ ਇਹੀ ਦੁੱਖ ਹੈ ਪੰਜਾਬ ਦਾ ਅੱਜ। ਸਧਾਰਨ ਟੀਚਿਆਂ ਵਾਲੇ ਇਨਸਾਨ ਵੀ ਸਧਾਰਨ ਹੀ ਬਣਦੇ ਹਨ। ਜਿਸ ਸੋਚ ਦੀ ਐਨੀ ਉਡਾਰੀ ਹੀ ਨਹੀਂ ਕਿ ਉਹ ਗੰਦੀ ਥਾਂ 'ਤੇ ਮੱਖੀ ਵਾਂਗ ਬਹਿਣ ਦੀ ਥਾਂ ਉੱਡ ਕੇ ਕਿਸੇ ਮਹਿਕ ਵਾਲੇ ਸਥਾਨ 'ਤੇ ਬੈਠ ਜਾਵੇ ਤਾਂ ਉਸ ਸੋਚ ਤੋਂ ਬਹੁਤ ਕੁਝ ਕਰ ਲੈਣ ਦੀਆਂ ਉਮੀਦਾਂ ਕਿੱਥੋਂ ਪਲ਼ ਜਾਣਗੀਆਂ। ਅਮਰੀਕਾ ਵਰਗਾ ਸਾਮਰਾਜ ਵੀ ਸਰਮਾਏਦਾਰੀ ਢਾਂਚੇ ਦੀ ਇਕ ਕੀਮਤ ਅਦਾ ਕਰ ਰਿਹਾ ਹੈ। ਉਥੋਂ ਦੀਆਂ ਜੇਲ੍ਹਾਂ ਅਪਰਾਧੀਆਂ ਨਾਲ ਭਰੀਆਂ ਪਈਆਂ ਹਨ। ਇਸ ਸਮੇਂ ਅਮਰੀਕੀ ਜੇਲ੍ਹਾਂ ਵਿਚ ਜੇਲ੍ਹੀਆਂ ਦੀ ਗਿਣਤੀ 2.3 ਮੀਲੀਅਨ (ਇਕ ਮੀਲੀਅਨ 10 ਲੱਖ ਦੇ ਬਰੋਬਰ) ਹੈ। ਅਮਰੀਕਾ ਵਿਚ ਜੇਲ੍ਹਾਂ ਦੀ ਗਿਣਤੀ ਅੱਗੇ ਕਾਲਜਾਂ ਦੀ ਗਿਣਤੀ ਘੱਟ ਰਹੀ ਹੈ। ਅਮਰੀਕਾ ਦੀ ਉਦਾਹਰਨ ਇਸ ਲਈ ਦਿੱਤੀ ਕਿਉਂਕਿ ਕੁਝ ਉਹੋ ਜਿਹਾ ਹੀ ਸਮਾਜਿਕ ਢਾਂਚਾ ਸਾਡਾ ਬਣ ਰਿਹਾ ਹੈ। ਅਸੀਂ ਸਹੂਲਤਾਂ ਵਧਾ ਰਹੇ ਹਾਂ, ਪਰ ਚੈਨ ਗੁਆ ਰਹੇ ਹਾਂ। ਦੁਨੀਆਂ 'ਚ ਅਸੀਂ ਖਿਲਰ ਰਹੇ ਆਂ ਪਰ ਘਰ ਟੁੱਟ

ਰਹੇ ਨੇ। ਲੋਕ ਖ਼ਾਸ ਤੌਰ 'ਤੇ ਰੱਤ ਦੇ ਰਿਸ਼ਤੇ ਆਪਣਾ ਭਰੋਸਾ ਗੁਆਉਂਦੇ ਜਾ ਰਹੇ ਹਨ। ਇਕ ਸਾਜ਼ਿਸ਼ ਤਹਿਤ ਅਮਰੀਕਾ ਵਾਂਗ ਫ਼ਿਲਮਾਂ ਅਤੇ ਚੈਨਲਾਂ ਰਾਹੀਂ ਵੀ ਉਹੀ ਕੁਝ ਪਰੋਸਿਆ ਜਾ ਰਿਹਾ ਹੈ, ਜੋ ਕਿਸੇ ਦੀ ਪਸੰਦ ਅਤੇ ਕਿਸੇ ਦੀ ਜੜ੍ਹ ਨੂੰ ਆਰੀ ਹੈ। ਅਮਰੀਕਾ ਦਾ ਦੁਨੀਆਂ 'ਤੇ ਰਾਜ ਕਰਨ ਦਾ ਲੋਭ ਕੋਈ ਨਵਾਂ ਨਹੀਂ ਹੈ। ਸਾਰੀਆਂ ਦੁਨੀਆਂ ਨੂੰ ਮੁੱਠੀ 'ਚ ਕਰਨ ਲਈ ਤਿਕੜਮਾਂ ਤੋਂ ਅਮਰੀਕੀ ਸਾਮਰਾਜ ਆਪਣੇ ਨਾਗਰਿਕਾਂ ਨੂੰ ਵੀ ਇਸ ਤਰ੍ਹਾਂ ਦੀ ਮਾਨਸਿਕਤਾ ਪ੍ਰਦਾਨ ਕਰਦਾ ਹੈ ਕਿ ਅਮਰੀਕੀ ਸਾਮਰਾਜ ਦੇ ਵਿਸ਼ਵ-ਵਿਆਪੀ ਵਿਸਥਾਰ ਲਈ ਚਾਹੇ ਜਿੰਨਾ ਮਰਜ਼ੀ ਲਹੂ ਡੁੱਲ ਜਾਵੇ, ਕੋਈ ਪ੍ਰਵਾਹ ਨਹੀਂ। ਇਸੇ ਲਈ ਹਾਲੀਵੁੱਡ ਦੀਆਂ ਜ਼ਿਆਦਾਤਰ ਫ਼ਿਲਮਾਂ ਵੱਢ-ਟੁੱਕ ਤੇ ਦੂਜੇ ਮੁਲਖ਼ਾਂ 'ਤੇ ਹਮਲਿਆਂ ਨੂੰ ਕੇਂਦਰ 'ਚ ਰੱਖ ਕੇ ਬਣਾਈਆਂ ਜਾ ਰਹੀਆਂ ਹਨ। ਠੀਕ ਉਸੇ ਤਰ੍ਹਾਂ ਭਾਰਤੀ ਫਿਲਮਾਂ ਅਤੇ ਚੈਨਲਾਂ ਤੋਂ ਗ਼ਰੀਬ ਆਦਮੀ ਤੇ ਉਸ ਦਾ ਦਰਦ ਗ਼ਾਇਬ ਹੈ। ਜਦਕਿ ਸ਼ਾਹੀ ਜ਼ਿੰਦਗੀ, ਅਸ਼ਲੀਲਤਾ ਅਤੇ ਹਿੰਸਾ ਦਾ ਹੜ੍ਹ ਆਇਆ ਪਿਆ ਹੈ। ਇਹ ਇਸ ਲਈ ਕਿਉਂਕਿ ਭਾਰਤੀ ਰਾਜ-ਵਿਵਸਥਾ ਕਾਰਪੋਰੇਟ ਦੀ ਕਠਪੁਤਲੀ ਬਣਕੇ ਠੁਮਕੇ ਲਾ ਰਹੀ ਹੈ। ਕਾਰਪੋਰੇਟ ਲਈ ਪੰਜਾਬ ਇਕ ਸੁਨਿਹਰੀ ਮੰਡੀ ਹੈ। ਜਿਸ ਵਿਚ ਹਰ ਮਾਲ ਅਸਾਨੀ ਨਾਲ ਵਿਕਦਾ ਹੈ। ਦੂਜਾ, ਇਸ ਸਮੇਂ ਪੰਜਾਬ ਦੀ ਸਿਆਸੀ ਅਗਵਾਈ ਨਾਅਹਿਲ ਹੱਥਾਂ ਵਿਚ ਹੈ। ਸਿਆਸਤ ਨੂੰ ਇਹੋ ਜਿਹੇ ਹਾਲਾਤ ਅਨੁਕੂਲ ਬੈਠਦੇ ਹਨ ਕਿਉਂਕਿ ਉਸ ਲਈ ਭਟਕੀ ਤੇ ਭੜ੍ਹਕੀ ਜਵਾਨੀ, ਵੋਟਾਂ ਲੈਣ ਅਤੇ ਸ਼ੋਸ਼ਣ ਦਾ ਸਾਧਨ ਹੈ। ਅਜਿਹੇ ਮਾਹੌਲ 'ਚ ਫਿਰ ਕੌਣ ਰੋਕੇ ਤੇ ਕੌਣ ਰੁਕੇ। ਪੰਜਾਬ ਦੀ ਜਵਾਨੀ ਨੂੰ ਨਾ ਸਿਰਫ਼ ਨਸ਼ਾ ਵੇਚਿਆ ਜਾ ਰਿਹਾ ਹੈ ਬਲਕਿ ਉਸ ਨੂੰ ਚਮਕ-ਦਮਕ ਦਾ ਆਦੀ ਬਣਾ ਕੇ ਕਿਰਤ ਨਾਲੋਂ ਵੀ ਤੋੜਿਆ ਜਾ ਰਿਹਾ ਹੈ। ਸ਼ਬਦ ਤੋਂ ਤਾਂ ਪੰਜਾਬੀ ਪਹਿਲਾਂ ਹੀ ਟੁੱਟੇ ਸਨ। ਉੱਤੋਂ ਹੋਏ ਕਲਾ ਅਤੇ ਨਸ਼ੇ ਦੇ ਸਾਂਝੇ ਹਮਲੇ ਅੱਗੇ ਪੰਜਾਬ ਬੁਰੀ ਤਰ੍ਹਾਂ ਖਿੰਡ ਗਿਆ। ਕਿਰਤ ਕਰੋ, ਨਾਮ ਜਪੋ, ਵੰਡ ਛੱਕੋ, ਦਾ ਸਿਧਾਂਤ ਵਿਸਰ ਗਿਆ। ਉੱਤੋਂ ਸਿੱਖ ਕੌਮ 'ਤੇ ਲੁਕਵੇਂ ਏਜੰਡੇ ਤਹਿਤ ਹੋ ਰਹੇ ਹਮਲਿਆਂ ਨੇ ਸਥਿਤੀ ਹੋਰ ਵੀ ਖ਼ਤਰਨਾਕ ਬਣਾ ਦਿੱਤੀ। ਵਖਰੇਵੇਂ ਏਨੇ ਹਨ ਪੰਜਾਬੀਆਂ 'ਚ ਕਿ ਧਰਮ-ਜ਼ਾਤ ਹੀ ਨਹੀਂ, ਡੇਰਿਆ ਦੇ ਨਾਂ 'ਤੇ ਵੀ ਵੰਡੀਆਂ ਪਈਆਂ ਹੋਈਆਂ ਹਨ। ਕਿਸੇ ਕੋਲ ਰਲ਼ ਬੈਠਣ ਦੀ ਜੁਗਤ ਹੀ ਨਹੀਂ। ਇਕ ਹੋਰ ਗੱਲ ਜਿਹੜੀ ਪੰਜਾਬੀਆਂ ਦੇ ਇਸ ਸਮੇਂ ਵਿਰੁੱਧ ਜਾਂਦੀ ਹੈ, ਉਹ ਇਹ ਹੈ ਕਿ ਪੰਜਾਬੀ ਹਾਲੇ ਵੀ ਬਾਗ਼ੀ ਤਬੀਅਤ ਅਤੇ ਕੱਟੜਤਾ ਦੇ ਘੇਰੇ 'ਚੋਂ ਬਾਹਰ ਨਹੀਂ ਆ ਪਾ ਰਹੇ। ਸਮਾਂ ਲੰਘਾ ਕੇ ਸੋਚਣ ਦੀ ਮਿੱਥ, ਪੰਜਾਬੀ ਨਾ ਸਮਝ ਪਾ ਰਹੇ ਹਨ ਤੇ ਨਾ ਹੀ ਇਸ ਨੂੰ ਤੋੜਨ ਲਈ ਯਤਨ ਕਰ ਰਹੇ ਹਨ। ਹਾਲਾਤ ਇਸ ਕਦਰ ਬਿਮਾਰ ਹੋ ਗਏ ਹਨ ਕਿ ਕੁੜੀਆਂ ਵੀ ਵੈਲਪੁਣੇ ਦੇ ਰਾਹ ਪੈ ਰਹੀਆਂ ਹਨ। ਚਿੰਤਾ ਦੀ ਗੱਲ ਇਹ ਹੈ ਕਿ ਪੰਜਾਬੀ ਸਮਾਜ ਵਿਚ ਜ਼ਗੀਰੂ ਪ੍ਰਣਾਲੀ ਦੇ ਚਲਦਿਆਂ ਟੱਬਰ ਇਕਲੌਤੀ ਔਲਾਦ ਰੱਖ ਰਹੇ ਨੇ। ਬਹੁਤ ਸਾਰੇ ਪਰਿਵਾਰਾਂ ਦੀਆਂ ਇਕਲੌਤੀ ਔਲਾਦਾਂ ਨੇ ਸਿਵਿਆਂ ਦੇ ਰਾਹ ਪੈ ਕੇ ਆਪਣੇ ਘਰਾਂ

ਦਾ ਦੀਵਾ ਹੀ ਗੁੱਲ ਕਰ ਦਿੱਤਾ ਹੈ। ਪੰਜਾਬੀ ਨਬਜ਼ ਹੱਥ 'ਚ ਲੈ ਕੇ ਵੀ ਨਜ਼ਾਕਤ ਨਹੀਂ ਸਮਝ ਪਾ ਰਹੇ। ਐਨਾ ਅਵੇਸਲਾਪਣ ਲੈ ਬੈਠੇਗਾ। ਵਢੇਰੇ ਹਾਰ ਮੰਨ ਕੇ ਹੋਣੀ 'ਤੇ ਝੂਰ ਰਹੇ ਹਨ ਤੇ ਛੋਟੀ ਪੀੜ੍ਹੀ ਜਾਗਰੂਕ ਨਹੀਂ ਹੋ ਰਹੀ। ਸੜਕਾਂ 'ਤੇ ਲਹੂ ਵਹਾਉਣ ਵਾਲੇ ਘਰਾਂ ਨੂੰ ਵੀ ਹੋ ਤੁਰੇ ਹਨ। ਫੋਕੀ ਅਣਖ ਨੂੰ ਲੱਗਾ ਚਮਕ-ਦਮਕ ਦਾ ਤੜਕਾ ਪੰਜਾਬੀਆਂ ਦਾ ਸੁੱਖ-ਚੈਨ ਭੁੰਨ ਰਿਹਾ ਹੈ। ਅਜਿਹੇ 'ਚ ਲੋੜ ਹੈ ਕਿਸੇ ਅਜਿਹੇ ਲੀਡਰ ਦੀ, ਜੋ ਪੰਜਾਬੀ ਕੌਮ ਨੂੰ ਇਕ ਉਂਗਲ ਲਾ ਕੇ ਗ਼ਰਕਣ ਤੋਂ ਬਚਾ ਲਵੇ। ਇਕ ਅਜਿਹੀ ਚਮਤਕਾਰੀ ਸ਼ਖ਼ਸੀਅਤ ਦੇ ਉਦੈ ਹੋਣ ਦਾ ਇੰਤਜ਼ਾਰ ਹੈ, ਜੋ ਮੋਈਆਂ ਸੋਚਾਂ ਨੂੰ ਸਾਹਸ਼ੀਲ ਬਣਾ ਦੇਵੇ। ਬਹੁਤ ਲੋੜ ਹੈ ਇਕ ਅਜਿਹੇ ਜਰਨੈਲ ਦੀ ਜੋ ਵਖ਼ਰੇਵਿਆਂ ਨੂੰ ਮੁਕਾ ਕੇ ਤੀਲਿਆਂ ਨੂੰ ਲੱਕੜਾਂ ਦੀ ਪੰਡ ਬਣਾ ਦੇਵੇ। ਉਡੀਕ ਹੈ ਉਸ ਰੌਸ਼ਨ ਦਿਮਾਗ ਦੀ ਜਿਹੜਾ ਜ਼ਿੰਦਗੀ ਦੇ ਪਾਠ ਪੱਥਰ ਹੋਇਆਂ ਨੂੰ ਸਿਖਾ ਦੇਵੇ। ਪਿਆਰੇ ਨੌਜਵਾਨ ਸਾਥੀਓ! ਆਪਣੇ-ਆਪ ਨੂੰ ਖ਼ੋਜੋ, ਕਿਤੇ ਤੁਸੀਂ ਤਾਂ ਨਹੀਂ ਉਹ, ਜਿਸ ਨੂੰ ਪੰਜਾਬ ਉਡੀਕ ਰਿਹਾ ਹੈ?

# ਪੰਜਾਬੀਓ ! ਸ਼ੇਰ ਬਣਨਾ ਕਿ ਸ਼ਿਕਾਰ ?

ਅੱਜ ਦੇ ਦਿਨ 1699 ਨੂੰ ਬਾਦਸ਼ਾਹ ਦਰਵੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਤਲਵਾਰ ਦੀ ਧਾਰ 'ਚੋਂ ਖਾਲਸਾ ਉਪਜਿਆ ਸੀ। ਗੁਰੂ ਗੋਬਿੰਦ ਸਿੰਘ ਦੇ ਪਾਵਨ ਹੱਥੋਂ ਲੱਗੇ ਇਸ ਬੂਟੇ ਨੂੰ ਸਿਰਲੱਥ ਯੋਧਿਆਂ ਨੇ ਰੱਤ ਨਾਲ ਸਿੰਜਿਆ, ਤੇ ਫੇਰ ਜਵਾਨ ਹੋਏ ਖ਼ਾਲਸੇ ਨੇ ਕਦੇ ਧਾੜਵੀਆਂ ਦੇ ਜ਼ਾਲਮ ਪੈਰਾਂ ਨੂੰ ਤੇਗ ਨਾਲ ਜੂੜ ਪਾਇਆ ਤੇ ਕਦੇ ਗਜ਼ਨੀ ਦੇ ਬਾਜ਼ਾਰਾਂ 'ਚੋਂ ਰੁਲਦੀ ਪੱਤ ਮੋੜ ਲਿਆਂਦੀ। ਕਦੇ ਲਾਲ ਕਿਲ੍ਹੇ 'ਤੇ ਝੰਡਾ ਜਾ ਗੱਡਿਆ ਤੇ ਕਦੇ ਕੰਧਾਰ ਤੋਂ ਕਸ਼ਮੀਰ ਤੱਕ ਆਪਣੇ ਰਾਜ ਦੀ ਲੀਕ ਵਾਹ ਕੇ ਦੁਨੀਆਂ ਨੂੰ ਸੰਦੇਸ਼ ਦਿੱਤਾ ਕਿ ਖ਼ਾਲਸਾ ਜੰਗ-ਏ-ਮੈਦਾਨ 'ਚ ਤੇਗ ਵਾਹੁਣ ਤੋਂ ਇਲਾਵਾ ਰਾਜ ਦਾ ਸੰਚਾਲਨ ਕਰਨਾ ਵੀ ਜਾਣਦਾ ਹੈ। ਪਰ ਖ਼ਾਲਸਾ ਰਾਜ ਦੇ ਪਤਨ ਉਪਰੰਤ ਇਕ ਸਦੀ ਫਿਰੰਗੀਆਂ ਦੀ ਗੁਲਾਮੀ ਹੰਢਾਉਣ ਮਗਰੋਂ 1947 'ਚ ਮਿਲੀ ਅਜਾਦੀ ਤੋਂ ਬਾਅਦ ਖਾਲਸੇ ਦੀ ਕਰਮਭੂਮੀ ਪੰਜਾਬ 'ਲੰਗੜੀ' ਹੋ ਗਈ। ਪੰਜਾਬੀ ਬੋਲਦੇ ਇਲਾਕੇ ਹੱਡੀਆਂ ਨਾਲੋਂ ਮਾਸ ਵਾਂਗ ਤੋੜ ਕੇ ਅੱਲਗ ਕਰ ਦਿੱਤੇ ਗਏ। ਪੰਜ ਦਰਿਆਵਾਂ ਦੇ ਪਾਣੀਆਂ ਦੇ ਨਾਂਅ 'ਤੇ ਵਸਣ ਵਾਲਾ ਪੰਜਾਬ, 'ਢਾਬ' (ਢਾਈ ਦਰਿਆਵਾਂ ਦੀ ਧਰਤੀ) ਬਣਕੇ ਰਹਿ ਗਿਆ। ਉਸ ਵਿੱਚੋਂ ਵੀ ਪਾਣੀਆਂ 'ਤੇ ਡਾਕਾ ਪੈ ਗਿਆ। ਪਰ ਫੇਰ ਵੀ ਹਿੰਮਤ ਨਹੀਂ ਹਾਰੀ ਇੱਥੋਂ ਦੇ ਜਾਂਬਾਜ਼ ਲੋਕਾਂ ਨੇ। ਭੁੱਖੇ ਪੇਟ ਫਿਰਦੇ ਮੁਲਕ ਨੂੰ ਹਰੀ ਕ੍ਰਾਂਤੀ ਦਾ ਸੁਪਨਾ ਸਾਕਾਰ ਕਰਕੇ ਦਿੱਤਾ, ਇਨ੍ਹਾਂ ਸਿਰੜੀਆਂ ਨੇ। ਸਾਧਨਾਂ ਦੀ ਕਮੀਂ ਨਾਲ ਜੂਝਦੇ ਪੰਜਾਬੀਆਂ ਨੇ 'ਛੋਟਾ' ਜਿਹਾ ਪੰਜਾਬ ਦੁਨੀਆਂ ਦੇ ਨਕਸ਼ੇ 'ਤੇ ਚਮਕਾ ਦਿੱਤਾ। ਪਰ ਤਕਦੀਰਾਂ ਨੂੰ ਜਿੱਤਣ ਵਾਲਾ ਸੂਬਾ ਪੰਜਾਬ ਅੱਜ ਉਨ੍ਹਾਂ ਹਾਲਾਤਾਂ ਹੱਥੋਂ ਹਾਰਦਾ ਜਾ ਰਿਹਾ ਹੈ, ਜੋ ਹਕੂਮਤੀ ਨੀਤੀਆਂ ਦੀ ਦੇਣ ਹਨ। ਅੱਜ ਪੰਜਾਬ ਅਲਾਮਤਾਂ ਦੇ ਸਾਗਰ 'ਚ ਗੋਤੇ ਖਾ ਰਿਹਾ ਹੈ। ਦੋ ਲੱਖ ਕਿਸਾਨ ਖੇਤੀ ਤੋਂ ਬਾਹਰ ਹੋ ਚੁੱਕੇ ਹਨ, ਹਜ਼ਾਰਾਂ ਰੱਸੇ 'ਤੇ ਝੂਲ ਗਏ ਤੇ ਹਜ਼ਾਰਾਂ ਹੱਥ 'ਚ ਰੱਸਾ ਲੈ ਕੇ ਘੁੰਮ ਰਹੇ ਹਨ। 'ਸੋ ਕਿਉਂ ਮੰਦਾ ਆਖੀਐ, ਜਿਤੁ ਜੰਮੇ ਰਾਜਨੁ' ਜਿਹਾ ਨਾਅਰਾ ਨਾਰੀ ਦੇ ਹੱਕ 'ਚ ਬੁਲੰਦ ਕਰਨ ਵਾਲੇ ਬਾਬੇ ਨਾਨਕ ਦੇ ਪੰਜਾਬ ਅੰਦਰ ਕੁੜੀ ਲਈ ਸੁਲੱਖਣੀ ਕੁੱਖ ਹੀ ਕਬਰ ਬਣ ਗਈ ਹੈ। ਜਵਾਨੀ ਨਸ਼ੇੜੀ ਬਣਕੇ ਕਾਲੇ ਰਾਹਾਂ ਦੀ ਪਾਂਧੀ ਬਣ ਗਈ ਹੈ। ਪੰਜਾਬ ਸਿਰ ਕਰਜ਼ੇ ਦੀ ਪੰਡ ਸਵਾ ਲੱਖ ਕਰੋੜ ਤੋਂ ਵੀ ਵੱਧ ਭਾਰੀ ਹੋ ਚੁੱਕੀ ਹੈ। ਲੱਖਾਂ ਬੇਰੁਜ਼ਗਾਰਾਂ ਦੀ ਫੌਜ ਨੌਕਰੀਆਂ ਲਈ ਹਾੜੇ ਘੱਤ ਰਹੀ ਹੈ। ਇੱਥੋਂ ਤੱਕ ਕਿ ਜੱਟਾਂ ਦੇ ਪੁੱਤ ਚਪੜਾਸੀ ਲੱਗਣ ਲਈ ਉਹ ਸਰਟੀਫਿਕੇਟ ਦਿਖਾ ਰਹੇ ਹਨ, ਜੋ ਉਨ੍ਹਾਂ ਦੇ ਪੁਰਖਿਆਂ ਨੂੰ ਬਾਦਲ ਸਾਬ੍ਹ ਵਰਗਿਆਂ ਨਾਲ ਜੇਲ੍ਹ ਕੱਟਣ ਬਦਲੇ ਮਿਲੇ ਸਨ। ਪੰਜਾਬੀ ਵਿਰਸਾ ਆਈ.ਸੀ.ਯੂ. 'ਚ ਪਿਆ ਸਹਿਕ ਰਿਹਾ ਹੈ। ਪਰ ਬਾਵਜ਼ੂਦ ਇਸ ਦੇ ਸਿਆਸੀ ਚਾਤਰ ਆਪਣੀ ਆਪਣੀ ਬੰਸਰੀ ਵਜਾਉਣ 'ਚ ਮਸ਼ਗੂਲ ਹਨ, ਠੀਕ ਰੋਮ ਸੜਨ ਵੇਲੇ ਨੀਰੋ ਵਾਂਗ। ਪੰਜਾਬ ਦੀ ਲੁੱਟ ਹੋਈ ਹੈ ਤੇ ਹੋ ਰਹੀ ਹੈ।

ਪਾਣੀ ਖੋਹਿਆ ਗਿਆ, ਚੰਡੀਗੜ੍ਹ ਵੀ ਗੁਆਚ ਗਿਆ, ਪੰਜਾਬੀ ਬੋਲਦੇ ਇਲਾਕੇ ਖੁੱਸ ਗਏ। ਇੱਥੋਂ ਤੱਕ ਲੁੱਟ ਸੀਮਤ ਨਹੀਂ ਰਹੀ। 'ਆਰਥਿਕ ਅੱਤਵਾਦੀ' ਗਰੀਬ ਦਾ ਸ਼ੋਸ਼ਣ ਕਰ ਰਹੇ ਹਨ। ਫ਼ਸਲ ਦਾ ਭਾਅ ਦਿੱਲੀ 'ਚ ਬੈਠੇ ਲੋਕ ਤੈਅ ਕਰਕੇ ਕਿਸਾਨ ਨੂੰ ਚੂਸ ਰਹੇ ਹਨ। ਨਸ਼ੇ ਦੇ ਵਪਾਰੀ ਡਰੱਗ-ਹੱਬ ਬਣੇ ਪੰਜਾਬ 'ਚ ਨਸ਼ਾ ਵੇਚਕੇ ਮਾਲਾਮਾਲ ਹੋ ਰਹੇ ਹਨ। ਬੇਰੁਜ਼ਗਾਰ ਜਵਾਨੀ ਜਹਾਜ਼ਾਂ 'ਚ ਸਵਾਰ ਹੋ ਕੇ ਪ੍ਰਦੇਸਾਂ ਨੂੰ ਉੱਡ ਰਹੀ ਹੈ। ਮਜਬੂਰ ਮਾਪੇ ਧੀਆਂ ਨੂੰ ਨਸ਼ੇੜੀਆਂ ਅਤੇ ਕਬਰ 'ਚ ਬੈਠੇ ਐਨ.ਆਰ.ਆਈ. ਦੇ ਲੜ ਲਾਉਣ ਲਈ ਮਜਬੂਰ ਹਨ। ਇਨ੍ਹਾਂ ਹਾਲਤਾਂ ਨੂੰ ਦੇਖ, ਪੰਜਾਬ ਨੁੱਕਰ 'ਚ ਖੜ੍ਹ ਕੇ ਅੱਖਾਂ 'ਚੋਂ ਹੰਝੂ ਕੇਰ ਰਿਹਾ ਹੈ। ਬਦਹਾਲ ਹੋਏ ਪੰਜਾਬ ਨੂੰ ਹੁਣ ਲੋਕ-ਲਹਿਰ ਹੀ ਠੀਕ ਕਰ ਸਕਦੀ ਹੈ। ਇਸ ਦਾ ਮੁੱਢ ਬੰਨ੍ਹਣ ਲਈ ਜਾਤ, ਮਜ਼ਹਬ, ਫਿਰਕੇ ਦੀ ਜੂੜ 'ਚੋਂ ਨਿਕਲ ਕੇ ਪੰਜਾਬ ਲਈ ਲੜਨ ਦਾ ਸਮਾਂ ਪੰਜਾਬੀਆਂ ਕੋਲ ਹੋਂਦ ਬਚਾਉਣ ਦਾ ਇੱਕ ਮਾਤਰ ਬਦਲ ਹੈ। ਜੇ ਨਾ ਲੜੇ ਤਾਂ ਸ਼ਿਕਾਰ ਹੋ ਜਾਣਗੇ ਪੰਜਾਬੀ, ਜੇ ਸ਼ੇਰ ਬਣਕੇ ਨਿੱਤਰ ਪਏ ਤਾਂ ਹੱਕਾਂ ਦਾ ਸ਼ਿਕਾਰ ਕਰ ਲੈਣਗੇ। ਪੰਜਾਬ ਨੇ ਪੰਜਾਬੀ ਨੂੰ ਹਸਤੀ ਬਖ਼ਸ਼ੀ ਹੈ, ਸਵੈ-ਮਾਣ ਦਿੱਤਾ ਹੈ। ਅੱਜ ਬਦਲੇ 'ਚ ਪੰਜਾਬ ਪੰਜਾਬੀ ਤੋਂ ਕੁਝ ਮੰਗ ਰਿਹਾ ਹੈ। ਵੇਲਾ ਮੁੱਲ ਤਾਰਨ ਦਾ ਹੈ। ਆਓ ! ਪੰਜਾਬੀਓ !! ਪੰਜਾਬ ਲਈ ਕੁਝ ਕਰਨ ਦਾ ਅਹਿਦ ਕਰਕੇ, ਠੀਕ ਉਸ ਮਾਰਗ 'ਤੇ ਚੱਲੀਏ, ਜੋ ਸਰਬੰਸਦਾਨੀ ਨੇ ਵਿਸਾਖੀ ਦੇ ਦਿਹਾੜੇ ਅਨੰਦ ਕੀ ਨਗਰੀ 'ਚ ਸਾਨੂੰ ਦਿਖਾਇਆ ਸੀ।

# ਅਸੀਂ ਬੰਦੇ ਕਿਉਂ ਨਹੀਂ ਬਣਦੇ ?

ਇਤਿਹਾਸ 'ਚ ਭਾਰਤ ਦਾ ਉਹ ਕਾਲ਼ਾ ਦੌਰ ਵੀ ਦਰਜ ਹੈ ਜਦੋਂ ਸ਼ੂਦਰਾਂ ਦੇ ਮੂੰਹਾਂ ਨੂੰ ਪੀਕਦਾਨ ਬਣਾਇਆ ਗਿਆ, ਜਦੋਂ ਧਾਰਮਿਕ ਗ੍ਰੰਥਾਂ ਦੇ ਸਲੋਕ ਸੁਣਨ 'ਤੇ ਕੰਨ੍ਹਾਂ 'ਚ ਢਾਲ਼ ਕੇ ਸਿੱਕਾ ਪਾ ਦਿੱਤਾ ਗਿਆ, ਜਦੋਂ ਉਨ੍ਹਾਂ ਦੇ ਪਿੱਛੇ ਝਾੜੂ ਬੰਨ੍ਹ ਦਿੱਤੇ ਗਏ ਤਾਂ ਕਿ ਆਪਣੀਆਂ ਪੈੜਾਂ ਨਾਲ ਭਿੱਟੀ ਗਈ ਧਰਤੀ ਨੂੰ ਸਾਫ਼ ਕਰੀ ਜਾਣ। ਸਦੀਆਂ ਬੀਤ ਗਈਆਂ, ਰਾਜਵੜਸ਼ਾਹੀਆਂ ਦਾ ਅੰਤ ਹੋ ਗਿਆ, ਗੋਰੇ ਵੀ ਚਲੇ ਗਏ, ਸੁਤੰਤਰਤਾ ਆ ਗਈ। ਪਰ ਕੀ ਸਾਡੇ ਮੁਲਖ਼ 'ਚ ਨੀਵੀਆਂ ਜਾਤੀਆਂ ਨੂੰ ਬਰਾਬਰਤਾ ਅਤੇ ਸਨਮਾਨ ਪ੍ਰਾਪਤ ਹੋ ਗਿਆ ? ਕੀ ਅਜ਼ਾਦੀ ਤੋਂ ਬਾਅਦ ਦੇ ਸੱਤ ਦਹਾਕਿਆਂ ਦਾ ਸਮਾਂ ਉਚ-ਨੀਚ, ਜਾਤ-ਪਾਤ ਨੂੰ ਖ਼ਤਮ ਕਰ ਸਕਿਆ ? ਕੀ ਸਾਖ਼ਰ ਹੋਏ ਲੋਕ ਇਨਸਾਨ ਨੂੰ ਇਨਸਾਨ ਦੀਆਂ ਅੱਖਾਂ ਨਾਲ ਵੇਖਣ ਲੱਗ ਪਏ ਹਨ ? ਇਨ੍ਹਾਂ ਸਾਰੇ ਸਵਾਲਾਂ ਦਾ ਜੁਆਬ ਹੈ, ਨਹੀਂ। ਇਸ ਸੱਚ ਨੂੰ ਉਧੇੜਿਆ ਹੈ ਇੱਕ ਸਰਵੇਖਣ ਨੇ। ਜਿਸ ਵਿੱਚ ਇਹ ਗੱਲ ਸਾਹਮਣੇ ਆਈ ਹੈ ਕਿ ਦੇਸ਼ ਵਿੱਚ 65 ਸਾਲ ਪਹਿਲਾਂ ਖ਼ਤਮ ਕੀਤੇ ਛੂਤਛਾਤ ਨੇ ਹਾਲੇ ਵੀ ਇਸ ਦੇਸ਼ ਦਾ ਪਿੱਛਾ ਨਹੀਂ ਛੱਡਿਆ। ਹੈਰਾਨਕੁੰਨ ਖ਼ੁਲਾਸਾ ਹੋਇਆ ਹੈ ਕਿ ਦੇਸ਼ ਦਾ ਹਰ ਚੌਥਾ ਨਾਗਰਿਕ ਕਿਸੇ ਨਾ ਕਿਸੇ ਰੂਪ 'ਚ ਛੂਤਛਾਤ ਦੇ ਤਜ਼ਰਬਿਆਂ 'ਚੋਂ ਗੁਜ਼ਰ ਚੁੱਕਾ ਹੈ। ਰਾਸ਼ਟਰੀ ਵਿਹਾਰਕ ਆਰਥਿਕ ਖ਼ੋਜ ਪ੍ਰੀਸ਼ਦ ਅਤੇ ਮੈਰੀਲੈਂਡ ਯੂਨੀਵਰਸਿਟੀ ਵੱਲੋਂ ਇਹ ਸਰਵੇਖਣ ਕੀਤਾ ਗਿਆ ਹੈ। ਇੱਕ ਸੈਮੀਨਾਰ 'ਚ ਜਦੋਂ ਰਾਸ਼ਟਰੀ ਪੱਧਰ ਦੀਆਂ ਸ਼ਖਸੀਅਤਾਂ ਨੇ ਇਸ ਸਰਵੇਖਣ ਦੇ ਤੱਥਾਂ 'ਤੇ ਚਰਚਾ ਕੀਤੀ ਤਾਂ ਉਨ੍ਹਾਂ ਇਸ ਨੂੰ ਦਿਲ ਦਹਿਲਾਉਣ ਵਾਲਾ ਦੱਸਿਆ। ਇਹ ਹੈ ਵੀ ਦਿਲ ਦਹਿਲਾਉਣ ਵਾਲੀ ਗੱਲ। ਅਸੀਂ ਅੰਤਰ ਰਾਸ਼ਟਰੀ ਮੰਚ 'ਤੇ ਖੜ੍ਹਕੇ ਆਪਣੇ ਮੁਲਖ ਨੂੰ ਧਰਮ ਨਿਰਪੱਖ ਦੇਸ਼ ਦੱਸਦੇ ਆਂ ਪਰ ਧਰਮ ਦੇ ਨਾਂ 'ਤੇ ਫ਼ਸਾਦ ਸਾਡੇ ਇੱਥੇ ਕਦੇ ਰੁਕਦੇ ਨਹੀਂ, ਘੱਟ-ਗਿਣਤੀਆਂ ਨਾਲ ਵਿਤਕਰਿਆਂ ਦੇ ਕਿੱਸੇ ਸਭ ਤੋਂ ਜ਼ਿਆਦਾ ਇੱਥੇ ਸਾਹਮਣੇ ਆਉਂਦੇ ਹਨ। ਏਵੇਂ ਹੀ ਅਸੀਂ ਇਸ ਗੱਲੋਂ ਖ਼ੁਦ ਨਾਲੋਂ ਵੱਖਰਾ ਅਤੇ ਸਭਿਅਕ ਦਰਸਾਉਂਦੇ ਹਾਂ ਕਿ ਸਾਡੇ ਬਹੁ-ਭਾਸ਼ਾਈ ਮੁਲਖ ਵਿੱਚ ਬਹੁ-ਜ਼ਾਤੀ ਲੋਕ ਬੜੇ ਅਮਨ ਅਤੇ ਬਰਾਬਰਤਾ ਨਾਲ ਰਹਿੰਦੇ ਹਨ। ਕੀ ਫ਼ਾਇਦਾ ਹੈ ਲੋਕਾਂ ਨੂੰ ਮੂਰਖ ਬਨਾਉਣ ਦਾ। ਅਸੀਂ ਆਪਣੇ ਅੰਦਰੂਨੀ ਹਾਲਾਤਾਂ ਤੋਂ ਮੂੰਹ ਫ਼ੇਰ ਸਕਦੇ ਹਾਂ ਪਰ ਸੱਚ ਨੂੰ ਮਾਰ ਨਹੀਂ ਸਕਦੇ। ਸਾਡੇ ਸਮਾਜ ਦੀ ਜਾਤੀ ਵਿਵਸਥਾ ਹਰ ਥਾਂ ਅੱਜ ਵੀ ਪ੍ਰਭਾਵ ਪਾਉਂਦੀ ਹੈ। ਅੱਜ ਵੀ ਮੁੰਡੇ-ਕੁੜੀ ਦੇ ਵਰ ਲਈ ਪਹਿਲੀ ਸ਼ਰਤ ਜਾਤ ਦੀ ਹੁੰਦੀ ਹੈ। ਇੱਥੇ ਅੱਜ ਵੀ ਦਲਿਤਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਹੋ ਜਾਂਦੇ ਨੇ। ਸਾਡੇ ਪ੍ਰਧਾਨ ਮੰਤਰੀ ਨਰੇਂਦਰ ਮੋਦੀ ਬੜੇ ਵੱਡੇ-ਵੱਡੇ ਪੁੱਲ ਵਿਦੇਸ਼ੀਆਂ ਸਾਹਮਣੇ ਬੰਨ੍ਹਦੇ ਹਨ ਕਿ ਸਾਡੀ ਸੰਸਕ੍ਰਿਤੀ ਮਹਾਨ ਹੈ ਤੇ ਇੱਥੇ ਧਾਰਮਿਕ ਅਤੇ ਮੌਲਿਕ ਆਜ਼ਾਦੀ ਜ਼ਰ੍ਹੇ-ਜ਼ਰ੍ਹੇ 'ਚ ਭਰੀ ਪਈ ਪਰ ਉਨ੍ਹਾਂ ਦੇ ਆਪਣੇ ਪ੍ਰਦੇਸ਼ ਦਾ ਹਾਲ ਇਹ

ਹੈ ਪਿੱਛੇ ਜਿਹੇ ਖ਼ਬਰ ਆਈ ਸੀ ਕਿ ਗੁਜਰਾਤ ਦੇ 70 ਪਿੰਡਾਂ 'ਚ ਦਲਿਤਾਂ ਲਈ ਮੰਦਰਾਂ ਦੇ ਦੁਆਰ ਬੰਦ ਹਨ। 'ਘਰ 'ਚ ਹਨੇਰ ਸ਼ਮ੍ਹਾ ਵੰਡੇ ਰੁਸ਼ਨਾਈਆਂ'। ਭਾਰਤ ਵਿੱਚ ਜਾਤੀਵਾਦ ਅਤੇ ਛੂਤ-ਛਾਤ ਇਸ ਕਦਰ ਹਾਵੀ ਹੈ ਕਿ ਇਹ ਸਰਕਾਰੀ ਦਫ਼ਤਰਾਂ ਤੋਂ ਲੈ ਕੇ ਖੇਡ ਦੇ ਮੈਦਾਨਾਂ ਤੱਕ ਪ੍ਰਭਾਵਵਾਦੀ ਹੈ। ਹੋਰ ਤਾਂ ਹੋਰ ਪਿੱਛੇ ਜਿਹੇ ਇੱਕ ਜੱਜ ਨੇ ਦੋਸ਼ ਲਾਏ ਸਨ ਕਿ ਉਸ ਦੇ ਸਾਥੀ ਉਸ ਨਾਲ ਇਸ ਲਈ ਵਿਤਕਰਾ ਕਰਦੇ ਹਨ ਕਿਉਂਕਿ ਉਹ ਦਲਿਤ ਹੈ। ਦੱਸੋ, ਜੇ ਨਿਆਂ ਪ੍ਰਣਾਲੀ ਵਿੱਚ ਉਚ-ਨੀਚ ਖ਼ਤਮ ਨਹੀਂ ਕਰ ਸਕੇ ਤਾਂ ਫ਼ੇਰ ਅਸੀਂ ਤਰੱਕੀ ਖ਼ਾਕ ਕੀਤੀ। ਇਹ ਗੱਲ ਕੰਧ 'ਤੇ ਲਿਖਿਆ ਪੜ੍ਹਨ ਵਾਲੀ ਹੈ ਕਿ ਜਦੋਂ ਤੱਕ ਅਸੀਂ ਧਰਮ, ਫ਼ਿਰਕੇ ਅਤੇ ਜਾਤ ਦੇ ਗੇੜ੍ਹ 'ਚੋਂ ਨਿਕਲ ਕੇ ਮਨੁੱਖ ਨੂੰ ਮਨੁੱਖ ਦੀ ਨਿਗ੍ਹਾ ਨਾਲ ਨਹੀਂ ਵੇਖਦੇ ਅਸੀਂ ਉਸ ਮੁਕਾਮ 'ਤੇ ਨਹੀਂ ਪੁੱਜ ਸਕਦੇ ਜਿਸ ਦੇ ਅਸੀਂ ਸੁਫ਼ਨੇ ਬੁਣੀ ਬੈਠੇ ਆਂ। ਪਿੱਛੇ ਜਿਹੇ ਬਠਿੰਡਾ 'ਚੋਂ ਇੱਕ ਸਿੱਖਿਆ ਖੇਤਰ ਨਾਲ ਜੁੜੇ ਵਿਦਵਾਨ ਨੇ ਦੋਸ਼ ਲਾਇਆ ਸੀ ਕਿ ਉਸ ਨੂੰ ਉਸ ਦੀ ਚੇਅਰ 'ਤੇ ਏਸ ਲਈ ਬੈਠਣ ਨਹੀਂ ਦਿੱਤਾ ਜਾ ਰਿਹਾ ਕਿਉਂਕਿ ਉਹ ਨੀਵੀਂ ਜਾਤ ਦਾ ਹੈ। ਜਿਹੜੀ ਸਿੱਖਿਆ ਪਾੜੇ ਮੇਟਦੀ ਹੈ, ਉਹਦੇ ਸਰਬਰਾਹੇ ਹੀ ਖੱਪੇ ਵਧਾ ਰਹੇ ਹਨ।

ਸਾਡੇ ਪਿੰਡਾਂ 'ਚ ਅੱਜ ਵੀ ਕਈ ਧਨਾਢ ਜਿਮੀਂਦਾਰਾਂ ਦੇ ਦੋ ਥਾਂ ਰੋਟੀਆ ਪੱਕਦੀਆਂ ਹਨ। ਖ਼ੇਤ ਜਾਣ ਵਾਲੀ ਰੋਟੀ 'ਚ ਇੱਕ ਪੋਣੇ ਵਿੱਚ ਸੀਰੀ ਦੀ ਤੇ ਦੂਜੇ ਵਿੱਚ ਮਾਲਕ ਦੀ। ਪੰਜਾਬ ਵਿਚ ਹੀ ਸੈਂਕੜੇ ਪਿੰਡਾਂ 'ਚ ਸ਼ਮਸ਼ਾਨਘਾਟ ਦੋ ਨੇ। ਜਿੱਥੋਂ ਖੜ੍ਹ ਕੇ ਬਾਬੇ ਨਾਨਕ ਨੇ ਸਾਂਝੀਵਾਲਤਾ ਦਾ ਸੁਨੇਹਾ ਦਿੱਤਾ ਉੱਥੇ ਮੁਰਦੇ ਵੀ ਜਾਤੀਵਾਦ ਦਾ ਸ਼ਿਕਾਰ ਹੋਣ, ਏਸ ਤੋਂ ਵੱਡੀ ਸ਼ਰਮ ਕੀ ਹੋ ਸਕਦੀ ਹੈ? ਸਾਡੇ ਧਰਮ ਗ੍ਰੰਥ, ਸਾਡੇ ਸਕੂਲੀ ਸਿਲੇਬਸ, ਸਭ ਇਹੋ ਕਹਿੰਦੇ ਹਨ ਕਿ ਮਨੁੱਖ ਨਾਲ ਮਨੁੱਖ ਦਾ ਜਾਤੀ ਵਿਤਕਰਾ ਮਹਾਂ-ਦੋਸ਼ ਹੈ, ਮਹਾਂ-ਪਾਪ ਹੈ। ਪਰ ਫੇਰ ਵੀ ਦਿਲਾਂ 'ਚੋਂ ਜਾਤੀਵਾਦ ਨਹੀਂ ਨਿਕਲਦਾ।

ਭਾਵੇਂ ਕੁਝ ਕੁ ਸੁਧਾਰ ਹੋਇਆ ਹੈ ਤੇ ਅੱਜ ਉਹ ਦੌਰ ਨਹੀਂ ਰਹੇ ਕਿ ਜਦੋਂ ਛੂਦਰਾਂ ਨੂੰ ਬਰਾਬਰ ਬਹਿਣ ਦੀ ਮਨਾਈ ਸੀ ਪਰ ਫੇਰ ਵੀ ਨੀਵੀਆਂ ਜਾਤੀਆਂ ਨਾਲ ਜੁੜੇ ਲੋਕਾਂ ਨੂੰ ਜੀਵਨ ਦੇ ਕਿਸੇ ਨਾ ਕਿਸੇ ਮੋੜ 'ਤੇ ਅਪਮਾਨਿਤ ਹੋਣਾ ਪੈਂਦਾ ਹੈ। ਇਹ ਸਿਲਸਿਲਾ ਸਕੂਲਾਂ ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਕਿਉਂਕਿ ਸਾਡੇ ਇੱਥੇ ਬੱਚੇ ਨੂੰ ਨੱਕ ਪੂੰਝਣ ਤੋਂ ਪਹਿਲਾਂ ਇਹ ਸਿਖਾਇਆ ਜਾਂਦਾ ਹੈ ਕਿ ਤੇਰੀ ਆਹ ਜਾਤ ਹੈ ਤੇਰਾ ਇਹ ਧਰਮ ਹੈ, ਤੂੰ ਕੁਲੀਨ ਹੈਂ ਤੂੰ ਛੂਦਰ ਹੈਂ। ਅਸੀਂ ਇਹ ਪੌੜੀ ਪਤਾ ਨਹੀਂ ਕਦੋਂ ਚੜ੍ਹਾਂਗੇ ਕਿ ਬੱਚੇ ਨੂੰ ਇਹ ਸਿਖਾਈਏ ਕਿ ਸਭ ਤੋਂ ਪਹਿਲਾਂ ਤੂੰ ਇਨਸਾਨ ਹੈਂ। ਭੇਦਭਾਵ ਬੱਚੇ ਦੀ ਮੁੱਠੀ 'ਚ ਗਰਭ 'ਚੋਂ ਨਹੀਂ ਆਉਂਦਾ, ਉਸ ਦੇ ਮਨ ਅੰਦਰ ਭਰਿਆ ਜਾਂਦਾ ਹੈ। ਸਾਨੂੰ ਕਿੰਨਾ ਦੁੱਖ ਹੁੰਦਾ ਹੈ ਜਦੋਂ ਸਾਡੇ ਆਪਣਿਆਂ ਨਾਲ ਪ੍ਰਦੇਸਾਂ 'ਚ ਨਸਲੀ ਭੇਦਭਾਵ ਹੁੰਦਾ ਹੈ। ਪਰ ਕੀ ਕਦੇ ਅਸੀਂ ਸੋਚਿਆ ਹੈ ਕਿ ਸਾਡੇ ਦੇਸ਼ ਅੰਦਰ ਹੀ ਰੋਜ਼ਾਨਾ ਕਿੰਨ੍ਹੇ ਜਾਤੀ ਹਮਲੇ ਹੁੰਦੇ ਹਨ? ਕਿਸੇ ਨੂੰ ਥਾਣੇ 'ਚ

ਅਪਮਾਨ ਕੀਤਾ ਜਾਂਦਾ ਹੈ ਤੇ ਕਿਸੇ ਨੂੰ ਫੈਕਟਰੀ 'ਚ, ਇਹ ਹਰ ਥਾਂ ਚੱਲਦਾ ਹੈ। ਸਾਨੂੰ ਇਹ ਕਲੰਕ ਮੇਟਣ ਲਈ ਤਨਦੇਹੀ ਨਾਲ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਸਿਰਫ਼ ਮਸਲਾ ਸਾਡੇ ਸਮਾਜ ਦਾ ਨਹੀਂ ਸਗੋਂ ਦੁਨੀਆਂ 'ਚ ਸਾਡੀ ਆਨ ਦਾ। ਜਾਤ-ਪਾਤ, ਊਚ-ਨੀਚ ਪਹਿਲਾਂ ਉਤੋਂ ਸਾਫ਼ ਕਰਕੇ ਥੱਲੇ ਉਦਾਹਰਨ ਪੇਸ਼ ਕਰਨ ਦੀ ਲੋੜ ਹੈ। ਸਾਖ਼ਰਤਾ ਕਾਫ਼ੀ ਨਹੀਂ, ਲੋੜ ਸਮਾਜਿਕ ਚੇਤਨਤਾ ਦੀ ਵੀ ਹੈ।

## ਖ਼ਾਕੀ ਦੇ ਕਾਲੇ ਕਿੱਸੇ !

ਹੁਣ ਦਾ ਤਾਂ ਪਤਾ ਨਹੀਂ ਪਰ 2005-06 'ਚ ਫ਼ਿਰੋਜ਼ਪੁਰ 'ਚ ਹਾਲ ਇਹ ਸੀ ਕਿ ਫ਼ਿਰੋਜ਼ਪੁਰ 'ਚ ਸਮੈਕੀਆਂ ਨੂੰ ਜਦੋਂ ਕਿਤੇ ਸਮੈਕ ਦਾ ਤੋੜਾ ਵੱਜਦਾ ਤਾਂ ਸਮੈਕੀਏ ਜੇਲ੍ਹ ਵੱਲ ਵਹੀਰਾਂ ਘੱਤ ਲੈਂਦੇ ਤੇ ਜੇਲ੍ਹ ਅੰਦਰੋਂ ਆਪਣੀਆਂ 'ਖ਼ੁਸ਼ੀਆਂ' ਪ੍ਰਾਪਤ ਕਰ ਲਿਆਉਂਦੇ ਸਨ। ਕੈਦੀਆਂ ਦੇ ਨਾਲ-ਨਾਲ 'ਪਹਿਰੇਦਾਰ' ਵੀ ਉਦੋਂ ਨੇਫ਼ਿਆਂ 'ਚ 'ਬੂਟੀ' ਦੀਆਂ ਪੁੜੀਆਂ ਰੱਖਦੇ ਹੁੰਦੇ ਸਨ। ਲੰਬੀ ਹਲਕੇ 'ਚ ਕਦੇ ਦੋ ਨੌਜਵਾਨ ਹੌਲਦਾਰ ਬੜੇ ਮਸ਼ਹੂਰ ਸੀ। ਦੋਵੇਂ ਇੱਕੋ ਪਿੰਡ ਦੇ ਸਨ ਤੇ ਦੋਵੇਂ ਸ਼ਰੀਕੇ 'ਚੋਂ ਭਰਾ ਲੱਗਦੇ ਸੀ। ਸੀਤੋ-ਅਬੋਹਰ ਇਲਾਕੇ 'ਚ ਇਨ੍ਹਾਂ ਦੀ ਤਾਇਨਾਤੀ ਰਹੀ। ਦੋਵਾਂ ਨੇ ਅਨੇਕਾਂ ਘਰਾਂ ਦਾ ਬੇੜਾ ਗ਼ਰਕ ਕੀਤਾ। ਉਸ ਥਾਣੇ/ਚੌਂਕੀ 'ਚ ਕਤਾਰ ਨਾ ਟੁੱਟਦੀ ਜਿੱਥੇ ਇਹ 'ਹੀਰੇ' ਤਾਇਨਾਤ ਹੁੰਦੇ ਕਿਉਂਕਿ ਇਨ੍ਹਾਂ ਦੇ ਲਾਏ ਬੂਟੇ ਇਨ੍ਹਾਂ ਨੂੰ 'ਫ਼ਲ' ਦੇਣ ਸ਼ਰਧਾ ਸਮੇਤ ਇਨ੍ਹਾਂ ਦੇ ਡੇਰੇ ਆ ਹਾਜ਼ਰ ਹੁੰਦੇ ਸੀ। ਕੰਡੇ ਵੇਚਣ ਵਾਲਿਆਂ ਨਾਲ ਵੀ ਬੁਰਾ ਹਸ਼ਰ ਹੋਇਆ। ਇੱਕ ਤਾਂ ਨਿਕਲ ਗਿਆ ਫ਼ੇਟ 'ਚੋਂ ਪਰ ਦੂਜਾ ਹਾਲੇ ਵੀ ਅਬੋਹਰ-ਮਟੀਲੀ ਦੇ ਇਲਾਕੇ 'ਚ ਢੀਚਕ-ਢੀਚਕ ਕਰਦਾ ਵੇਖਿਆ ਜਾ ਸਕਦਾ ਹੈ। ਪਹਿਲਾ ਕਿਹਾ ਜਾਂਦਾ ਸੀ 'ਮੋਗਾ ਚਾਹ ਜੋਗਾ' ਪਰ ਅੱਜਕੱਲ੍ਹ ਜੁਮਲਾ ਵਰਤਿਆ ਜਾਂਦਾ ਹੈ 'ਮੋਗਾ ਬਦਨਾਮੀ ਜੋਗਾ'। ਕੁਝ ਸਮਾਂ ਪਹਿਲਾਂ ਇੱਥੋਂ ਖ਼ਬਰ ਆਈ ਸੀ ਕਿ ਇਲਾਕੇ ਦੀ ਇੱਕ ਪੁਲਸ ਚੌਂਕੀ 'ਚੋਂ ਸਮੱਗਲਰ 'ਮਾਲ' ਚੁੱਕਦੇ ਨੇ। ਦੱਸਿਆ ਤਾਂ ਇਹ ਵੀ ਜਾਂਦਾ ਸੀ ਕਿ ਚੌਂਕੀ 'ਚੋਂ ਭੁੱਕੀ ਦੀ ਖ਼ਰੀਦੋ-ਫ਼ਰੋਖ਼ਤ 'ਚ ਇੱਕ ਨੇਤੇ ਦੀ ਵੀ ਸ਼ਮੂਲੀਅਤ ਸੀ। ਬਾਅਦ 'ਚ ਚਾਰ-ਪੰਜ ਪੁਲਸੀਏ ਰੰਗੇ ਹੱਥੀਂ ਫੜ੍ਹੇ ਗਏ। ਕੁਝ ਸਮਾਂ ਪਹਿਲਾਂ ਸੰਗਤ ਮੰਡੀ 'ਚ ਤਾਇਨਾਤ ਇੱਕ ਹੌਲਦਾਰ ਆਪਣੇ ਸਾਥੀ ਸਮੇਤ ਕਾਰ 'ਚ 70 ਭੁੱਕੀ ਲਿਆਉਂਦਾ ਸੰਘਰੀਆ (ਰਾਜਸਥਾਨ) ਪੁਲਸ ਨੇ ਦਬੋਚ ਲਿਆ। ਹੌਲਦਾਰ ਨੇ ਬਾਅਦ 'ਚ ਮੰਨਿਆ ਕਿ ਉਹ ਲੰਮੇ ਸਮੇਂ ਤੋਂ ਭੁੱਕੀ ਲਿਜਾ ਕੇ ਪੰਜਾਬ ਦੇ ਅਮਲੀ ਵੀਰਾਂ ਦੀ 'ਸੇਵਾ' ਕਰ ਰਿਹਾ ਹੈ। ਇੱਕ ਹੋਰ ਹੈਰਾਨ ਕਰਨ ਵਾਲਾ ਮਾਮਲਾ ਸਾਹਮਣੇ ਆਇਆ ਸੀ ਕਿ ਫ਼ਿਰੋਜ਼ਪੁਰ ਜ਼ਿਲ੍ਹੇ 'ਚ ਇੱਕ ਤੱਸਕਰ ਨੂੰ ਪੁਲਸ ਨੇ ਫੜ ਲਿਆ ਤੇ ਮੁਲਜ਼ਮ ਤੋਂ ਪੁੱਛਗਿੱਛ ਕਰਨ ਲਈ ਜਦੋਂ ਇੱਕ ਪੁਲਸ ਅਧਿਕਾਰੀ ਨੇ ਜ਼ੋਰ ਦੇ ਕੇ ਪੁੱਛਿਆ ਕਿ "ਦੱਸ ਓਏ ਸਮਾਨ ਕੀਹਦੇ ਤੋਂ ਲੈਨੈ ?" ਅੱਗਿਓਂ ਮੁਲਜ਼ਮ ਨੇ ਬੜੀ ਨਿਮਰਤਾ ਨਾਲ ਅਖਿਆ "ਜਨਾਬ ! ਥੋਡੇ ਹੌਲਦਾਰ ਤੋਂ।" ਇਹ ਸੁਣ ਕੇ ਪੁਲਸ ਸ਼ਰਮ ਨਾਲ ਪਾਣੀ-ਪਾਣੀ ਹੋ ਗਈ। ਬਾਅਦ 'ਚ ਜਾਂਚ ਕੀਤੀ ਗਈ ਤਾਂ ਹੈਰਾਨੀਜਨਕ ਸੱਚ ਸਾਹਮਣੇ ਆਇਆ ਕਿ ਪੰਜਾਬ ਪੁਲਸ ਦਾ ਹੌਲਦਾਰ ਫੜ ਕੇ ਮਾਲਖ਼ਾਨੇ 'ਚ ਰੱਖੀ ਹੈਰੋਇਨ ਚੋਰੀ ਕਰਕੇ ਅੱਗੇ ਉਕਤ ਤੱਸਕਰ ਨੂੰ ਵੇਚਦਾ ਸੀ। ਦੱਸਦੇ ਆ ਹੁਣ ਤੱਕ ਉਕਤ ਹੌਲਦਾਰ 40 ਲੱਖ ਦੀ ਹੈਰੋਇਨ ਤੱਸਕਰ ਨੂੰ ਵੇਚ ਚੁੱਕਾ ਸੀ। ਦੱਸਦੇ ਆ ਕਿ ਇਸ ਹੌਲਦਾਰ ਦੀ ਫ਼ਿਰੋਜ਼ਪੁਰ ਅਤੇ ਚੰਡੀਗੜ੍ਹ ਸਮੇਤ ਕਈ ਸ਼ਹਿਰਾਂ 'ਚ

ਜਾਇਦਾਦ ਹੈ। ਜਿਸ ਦੀ ਜਾਂਚ ਕੀਤੀ ਜਾ ਰਹੀ ਹੈ। ਇਹ ਹੌਲਦਾਰ 50 ਗ੍ਰਾਮ ਹੈਰੋਇਨ ਦੇ ਖ਼ੇਪ ਅੱਗੇ ਲੱਖ ਰੁਪੈ 'ਚ ਵੇਚਦਾ ਸੀ। ਯਾਨੀ, ਇੱਕੋ ਦਾਅ ਲੱਖ ਰੁਪਈਏ ਦਾ।

ਇਹੋ ਜਿਹੇ ਹੋਰ ਵੀ ਅਨੇਕ ਕਿੱਸੇ ਹਨ ਪਰ ਜੇ ਕਿੱਸੇ ਹੀ ਪੜ੍ਹੀ ਜਾਵਾਂਗੇ ਤਾਂ ਫੇਰ ਕਿਸੇ ਤਣ-ਪੱਤਣ ਕਿਵੇਂ ਲੱਗਾਂਗੇ? ਅਸਲ ਮੁੱਦਾ ਹੈ ਕਿ ਪੰਜਾਬ ਪੁਲਸ ਜਾ ਕਿੱਧਰ ਰਹੀ ਹੈ? ਅੱਜ ਸਿਪਾਹੀ ਦੀ ਤਨਖ਼ਾਹ ਤੀਹ ਹਜ਼ਾਰ ਤੋਂ ਵਧੇਰੇ ਹੈ ਜਦਕਿ ਥਾਣੇਦਾਰ ਤਾਂ ਇਸ ਤੋਂ ਵੀ ਕਿਤੇ ਮੋਟੀ ਤਨਖ਼ਾਹ ਕੁੱਟਦੇ ਹਨ। ਪਰ ਫ਼ੇਰ ਵੀ ਇਨ੍ਹਾਂ ਨੂੰ ਸਬਰ ਨਹੀਂ ਆ ਰਿਹਾ, ਕਮਾਲ ਦੀ ਗੱਲ ਹੈ। 2015 ਵਿੱਚ ਰੋਪੜ ਨੇੜੇ ਹੋਈ ਕਰੋੜਾਂ ਦੀ ਡਕੈਤੀ 'ਚ ਜਿਹੜੇ ਡਕੈਤ ਗ੍ਰਿਫ਼ਤਾਰ ਹੋਏ ਸਨ, ਉਹ ਕੋਈ ਹੋਰ ਨਹੀਂ ਪੁਲਸੀਏ ਜਵਾਨ ਸਨ। ਪਟਿਆਲਾ 'ਚ ਇੱਕ ਹੌਲਦਾਰ ਤਾਂ 'ਜਾਨੀ ਚੋਰ' ਨੂੰ ਵੀ ਮਾਤ ਪਾ ਗਿਆ, ਉੱਤੋਂ-ਥੱਲੀਂ ਉਸ ਨੇ 70 ਚੋਰੀਆਂ ਕਰ ਮਾਰੀਆਂ। ਨਾਲ ਦੇ ਥੋੜ੍ਹਾ ਚਿਰ ਹੋਰ ਸੁੱਤੇ ਰਹਿੰਦੇ ਤਾਂ ਸ਼ਾਇਦ ਇਹ ਹੌਲਦਾਰ ਚੋਰੀਆਂ ਦਾ ਵਿਸ਼ਵ ਰਿਕਾਰਡ ਹੀ ਬਣਾ ਦਿੰਦਾ। ਇਹ ਖ਼ਾਕੀ-ਚੋਰ ਘਰੇ ਮਹਿੰਗੀਆਂ ਗੱਡੀਆਂ ਲਿਸ਼ਕਾਈ ਬੈਠਾ ਸੀ ਤੇ ਬਾਜ਼ਾਰਾਂ 'ਚ ਟੁੱਟੀ ਜਿਹੀ ਸਕੂਟੀ 'ਤੇ ਜਾ ਕੇ ਸ਼ਿਕਾਰਗ਼ਾਹ ਲੱਭਦਾ ਫਿਰਦਾ ਹੁੰਦਾ ਸੀ। ਇੱਥੋਂ ਤੱਕ ਵੀ ਠੀਕ ਸੀ ਪਰ ਪੁਲਸ 'ਚੋਂ ਲਗਾਤਾਰ ਨਸ਼ਾ ਤੱਸਕਰੀ ਦੀਆਂ ਖ਼ਬਰਾਂ ਆਉਣੀਆਂ ਬਹੁਤ ਗੰਭੀਰ ਵਿਸ਼ਾ ਹੈ। ਪਰ ਕਮਾਲ ਦੀ ਗੱਲ ਹੈ ਕਿ ਇਸ ਪਾਸੇ ਨਾ ਮੀਡੀਆ ਦੀ ਕਲਮ ਝਾਕ ਰਹੀ ਹੈ ਤੇ ਨਾ ਸਰਕਾਰ ਦੀ ਅੱਖ ਜਦਕਿ ਪੁਲਸ ਵਾਲੇ ਨਾ ਸਿਰਫ਼ ਬਦਨਾਮੀ ਖ਼ੱਟ ਰਹੇ ਹਨ ਬਲਕਿ ਦੂਜਿਆਂ ਦੇ ਘਰ ਵੀ ਪੱਟ ਰਹੇ ਹਨ। ਇਸ ਤੋਂ ਦੋ ਗੱਲਾਂ ਸਾਫ਼ ਹੋ ਜਾਂਦੀਆਂ ਹਨ। ਪਹਿਲੀ ਇਹ ਹੈ ਕਿ ਪੰਜਾਬ ਪੁਲਸ 'ਚ ਨਸ਼ੇੜੀ ਹੀ ਨਹੀਂ ਤੱਸਕਰ ਵੀ ਹਨ ਤੇ ਦੂਜੀ ਕਿ ਪੁਲਸ ਦਾ ਅਪਰਾਧੀਆਂ ਨਾਲ ਗਠਜੋੜ ਹੈ। ਹੁਣ ਜਿਹੜਾ ਪਹਿਰੇਦਾਰ ਚੋਰ ਨਾਲ ਸੀਪ ਖੇਡਣ ਲੱਗ ਪਵੇ ਉਹ ਜਨਤਾ ਦੀ ਜਾਨ-ਮਾਲ ਦੀ ਰਾਖੀ ਸੁਆਹ ਕਰੇਗਾ? ਦਰਅਸਲ ਪੰਜਾਬ ਪੁਲਸ ਦਾ ਅਪਰਾਧ ਨਾਲ ਗਠਜੋੜ ਕਦੇ ਟੁੱਟਾ ਹੀ ਨਹੀਂ ਸੀ ਪਰ ਅੱਜ ਦੇ ਦੌਰ 'ਚ ਤਾਂ ਇਹ ਖ਼ਤਰਨਾਕ ਹੋ ਗਿਆ ਹੈ ਕਿਉਂਕਿ ਨਸ਼ਾ ਹੀ ਇੱਕ ਮਾਤਰ ਸ੍ਰੋਤ ਹੈ, ਜਿੱਥੋਂ ਅੱਜਕੱਲ੍ਹ ਪੁਲਸ ਨੂੰ ਮੋਟੀ ਕਮਾਈ ਹੁੰਦੀ ਹੈ ਤੇ ਨਾਲ ਵਾਧੂ ਗਿਣਤੀ 'ਚ ਕੇਸ ਵੀ ਮਿਲਦੇ ਸਨ। ਜਿਵੇਂ ਪੁਲਸ ਨੂੰ ਪੰਜਾਬ ਦਾ ਕਾਲਾ ਦੌਰ ਰਾਸ ਆਇਆ ਸੀ ਠੀਕ ਉਸੇ ਤਰ੍ਹਾਂ ਅੱਜ 'ਚਿੱਟਾ' ਦੌਰ ਵੀ ਰਾਸ ਆ ਰਿਹਾ ਹੈ। ਬਹੁਤੇ ਪੁਲਸ ਵਾਲੇ ਆਪ ਨਸ਼ੇੜੀ ਹਨ, ਜਿਸ ਕਾਰਨ ਉਹ ਤੱਸਕਰਾਂ ਨਾਲ ਯਾਰਾਨਾ ਪਾ ਬੈਠਦੇ ਹਨ। ਦੂਜਾ ਪੰਜਾਬ ਪੁਲਸ ਹਾਲੇ ਵੀ ਖ਼ੁਦ ਨੂੰ ਸੇਵਾਦਾਰ ਨਹੀਂ ਸੂਬੇਦਾਰ ਸਮਝਦੀ ਹੈ। ਪੁਲਸੀਏ ਸਮਝਦੇ ਹਨ ਕਿ ਉਨ੍ਹਾਂ 'ਤੇ ਕੋਈ ਕਾਨੂੰਨ ਲਾਗੂ ਨਹੀਂ ਹੁੰਦਾ। ਕਾਰਨ ਹੇਠਲੇ ਮੁਲਾਜ਼ਮ ਉਹ ਹਨ, ਜਿਨ੍ਹਾਂ ਦੀ ਵਿਦਿਅਕ ਯੋਗਤਾ ਅਤੇ ਬੌਧਿਕ ਗਿਆਨ ਉਨ੍ਹਾਂ ਦੀ ਕੁਰਸੀ ਨਾਲ ਮੇਲ ਹੀ ਨਹੀਂ ਖਾਂਦੇ। ਇਸ ਹਿਟਲਰੀ ਮਾਨਸਿਕਤਾ ਨੂੰ ਬਦਲਣ ਲਈ ਕਦੇ ਕੋਸ਼ਿਸ਼ ਹੀ ਨਹੀਂ। ਕੀਤੀ। ਭ੍ਰਿਸ਼ਟਤਾ ਤਾਂ

ਵਿਰਾਸਤ ਹੈ ਪੁਲਸ ਦੀ। ਬਹੁਤੇ ਪੁਲਸੀਏ ਅਜਿਹੇ ਹਨ, ਜਿੰਨਾ ਚਿਰ ਉਹ ਸ਼ਾਮ ਨੂੰ ਦੋ ਨੰਬਰੀ ਪੈਸੇ ਨਾਲ ਜੇਬ ਭਰਕੇ ਨਹੀਂ ਲਿਜਾਂਦੇ ਉਨ੍ਹਾਂ ਨੂੰ ਰੋਟੀ ਨਹੀਂ ਲੰਘਦੀ, ਜਾਂ ਇੰਝ ਕਹਿ ਲਓ ਕਈਆਂ ਨੂੰ ਘਰੋਂ ਮਿਲਦੀ ਵੀ ਨਹੀਂ। ਦੌਲਤ ਕਮਾਉਣ ਦਾ ਭੁੱਸ ਇਸ ਫ਼ੋਰਸ ਦੇ ਖ਼ੂਨ ਅੰਦਰ ਹੈ, ਅਜਿਹੇ 'ਚ ਪੁਲਸ ਵਾਲੇ ਤਮਾਮ ਤਰ੍ਹਾਂ ਦਾ ਸ਼ਾਰਟਕੱਟ ਮਾਰਦੇ ਹਨ। ਨਤੀਜੇ ਸਾਡੇ ਸਾਹਮਣੇ ਹਨ। ਹੁਣ ਇਨ੍ਹਾਂ ਖਿੱਲਿਆਂ ਨੂੰ ਕਾਨੂੰਨੀ ਸਿਰ੍ਹਾਣੇ ਨਹੀਂ ਬਹਾਇਆ ਜਾ ਸਕਦਾ। ਇਸ ਲਈ ਚਾਹੀਦਾ ਹੈ ਕਿ ਜਦੋਂ ਫੜਿਆ ਜਾਂਦਾ ਨਸ਼ਾ ਸੈਂਪਲ ਰੱਖ ਕੇ ਨਾਲ ਦੀ ਨਾਲ ਨਸ਼ਟ ਕੀਤਾ ਜਾਵੇ ਕਿਉਂਕਿ ਮਾਲਖ਼ਾਨੇ 'ਚ ਜਦੋਂ ਸਾਲਾਂ ਤੱਕ ਨਸ਼ਾ ਪਿਆ ਰਹਿੰਦਾ ਹੈ ਤਾਂ ਜਦੋਂ ਕਿਤੇ ਲੰਮੇ ਅਰਸੇ ਬਾਅਦ ਸਮੂਹਿਕ ਰੂਪ 'ਚ ਨਸ਼ਾ ਨਸ਼ਟ ਕੀਤਾ ਜਾਂਦਾ ਹੈ ਤਾਂ ਉਦੋਂ ਤੱਕ ਨਸ਼ਟ ਹੋਣ ਲਈ ਭੁੱਕੀ ਦੀ ਥਾਂ ਲੱਕੜ ਦਾ ਬੂਰਾ ਅਤੇ ਹੈਰੋਇਨ ਦੀ ਥਾਂ ਟਾਟਾ ਨਮਕ ਬਚਦਾ ਹੈ, ਅਸਲੀ ਮਾਲ ਤਾਂ ਫ਼ਿਰੋਜ਼ਪੁਰੀਏ ਹੌਲਦਾਰ ਵਰਗੇ ਜਾਂ ਟਪਾ ਚੁੱਕੇ ਹਨ ਜਾਂ ਖਾ ਚੁੱਕੇ ਹੁੰਦੇ ਹਨ। ਸਭ ਤੋਂ ਜ਼ਰੂਰੀ ਹੈ ਪੰਜਾਬ ਪੁਲਸ ਨੂੰ ਨਸ਼ਾ ਮੁਕਤ ਅਤੇ ਅਪਰਾਧੀਆਂ ਦੇ ਗਠਜੋੜ ਤੋਂ ਮੁਕਤ ਕੀਤਾ ਜਾਵੇ। ਉਸ ਤੋਂ ਵੀ ਜ਼ਰੂਰੀ ਹੈ ਇਨ੍ਹਾਂ ਅੰਦਰ ਇਨਸਾਨੀਅਤ ਅਤੇ ਜਜ਼ਬਾ ਜਗਾਉਣਾ। ਹਾਲੇ ਤੱਕ ਤਾਂ ਇਹ ਖ਼ੁਦ ਨੂੰ 'ਧਰਤੀ ਦੇ ਧਰਮਰਾਜ ਸਮਝਦੇ' ਨੇ। ਅੱਜਕੱਲ੍ਹ ਇਹ ਧਰਮਰਾਜ ਵੱਖਰੇ ਤਰ੍ਹਾਂ ਦੀ ਸੌਦਾਗਰੀ ਵੀ ਕਰਨ ਲੱਗ ਪਏ ਨੇ।

# ਜੇ ਰੋਟੀ ਦੇਂਦਾ ਦੇਸ ਮੇਰਾ, ਕਿਉਂ ਜਾਂਦਾ ਪ੍ਰਦੇਸ ਨੀ ਮਾਂ!

ਕਈ ਸਾਲ ਪਹਿਲਾਂ ਜਦੋਂ ਇੱਕ ਦੋਸਤ ਨੂੰ ਅਸੀਂ ਪ੍ਰਦੇਸਾਂ ਲਈ ਵਿਦਾਅ ਕਰ ਰਹੇ ਸੀ ਤਾਂ ਘਰੋਂ ਨਿਕਲਣ ਲੱਗਿਆਂ ਉਸ ਦੀ ਮਾਂ ਨੇ ਆਪਣੀ ਆਂਦਰ (ਪੁੱਤ) ਨੂੰ ਘੁੱਟ ਲਿਆ ਤੇ ਆਖਣ ਲੱਗੀ 'ਪੁੱਤ! ਲੇਖ ਲਏ ਚੱਲੇ ਆ ਵੇ ਸੋਹਣਿਆ' ਸਾਡੇ ਸ਼ਾਇਰ ਤਬੀਅਤ ਦੇ ਦੋਸਤ ਨੇ ਠੰਢਾ ਹੌਕਾ ਲਿਆ ਤੇ ਆਖਿਆ "ਰੋਟੀ ਦਿੰਦਾ ਦੇਸ ਮੇਰਾ ਜੇ ਕਿਉਂ ਜਾਂਦਾ ਪ੍ਰਦੇਸ ਨੀ ਮਾਂ"। ਇਹ ਭਾਵੁਕ ਸ਼ਬਦ ਸਾਰੀ ਕਹਾਣੀ ਖ਼ੁਦ 'ਚ ਸਮੋਈ ਬੈਠੇ ਆ। ਸੱਤ੍ਹਾ 'ਚ ਆਉਣ ਤੋਂ ਪਹਿਲਾਂ ਲੀਡਰ ਇਹ ਦਾਅਵਾ ਤਾਂ ਠੋਕਦੇ ਆ ਕਿ ਇਸ ਸਾਲ 'ਚ ਨੌਕਰੀਆਂ ਹੀ ਨੌਕਰੀਆਂ ਕਰ ਦਿਆਂਗੇ। ਪਰ ਉਹ ਨੌਕਰੀਆਂ ਦੀ 'ਲਾਟਰੀ' ਨਿਕਲਦੀ ਹੀ ਨਹੀਂ। ਵੈਸੇ ਵੀ ਸਾਡੇ ਮੁਲਖ਼ 'ਚ ਨੌਕਰੀ ਸ਼ਾਮਲਾਟ ਜ਼ਮੀਨ ਵਰਗੀ ਬਣ ਗਈ ਹੈ। ਤਕੜਾ ਪੈਸੇ ਜਾਂ ਡਾਂਗ ਨਾਲ ਲੈ ਜਾਂਦਾ ਹੈ ਤੇ ਮਾੜਾ ਭਾਣਾ ਮੰਨ ਕੇ ਬਹਿ ਜਾਂਦਾ ਹੈ। ਜ਼ਮੀਨਾਂ ਘੱਟ ਗਈਆਂ ਤੇ ਘਟੀਆਂ ਜ਼ਮੀਨਾਂ 'ਤੇ ਵੀ ਪੱਥਰਾਂ ਦੇ ਸ਼ਹਿਰ ਵੱਸਦੇ ਜਾ ਰਹੇ ਹਨ। ਨਿਮਨ ਵਰਗ ਤਾਂ ਵੱਡੀਆਂ ਨੌਕਰੀਆਂ ਦੀ ਦੌੜ 'ਚੋਂ ਹੀ ਬਾਹਰ ਹੋ ਗਿਆ। ਉਸ ਲਈ ਉਹੀ ਕਿੱਤੇ ਹੱਥਾਂ ਦੀ ਲਕੀਰ ਬਣਕੇ ਰਹਿ ਗਏ ਜਿਹੜੇ ਸਦੀਆਂ ਪਹਿਲਾਂ ਉਸ ਦੇ ਪੁਰਖ਼ੇ ਕਰਦੇ ਸਨ, ਮਜ਼ਦੂਰੀ, ਸੀਰ, ਕਾਰਖ਼ਾਨਿਆਂ ਦਾ ਸ਼ੋਸ਼ਣ, ਸਫ਼ਾਈ, ਇਹ ਕਰਨ ਲਈ ਇਹ ਤਬਕਾ ਰਹਿ ਗਿਆ। ਘਟੀਆਂ ਜ਼ਮੀਨਾਂ, ਉਜੜੇ ਉਦਯੋਗ, ਕਿਰਤ ਦਾ ਸ਼ੋਸ਼ਣ, ਨੌਕਰੀਆਂ ਲਈ ਬੰਦ ਦਰਵਾਜ਼ੇ, ਖ਼ਰਾਬ ਕਨੂੰਨ ਅਤੇ ਸਮਾਜਿਕ ਵਿਵਸਥਾ, ਫੇਰ ਅਜਿਹੇ 'ਚ ਉਹ ਜਵਾਨੀ ਜਾਵੇ ਤਾਂ ਜਾਵੇ ਕਿੱਥੇ ਜੀਹਨੂੰ ਨਾ ਸਿਰਫ਼ ਆਪਣੇ ਪੇਟ ਦਾ ਫ਼ਿਕਰ ਹੈ ਬਲਕਿ ਮਾਪਿਆਂ ਦੇ ਸੁਫ਼ਨਿਆਂ ਦਾ ਭਾਰ ਵੀ ਉਸ ਦੇ ਮੋਢਿਆਂ 'ਤੇ ਹੈ?

ਹਰ ਦਰ ਬੰਦ ਵੇਖ ਪ੍ਰਦੇਸ ਹੀ ਰਾਹ ਬਚਿਆ। ਅੱਜ ਆਲਮ ਇਹ ਹੈ ਕਿ ਬੱਚਾ ਵੀ ਇਹ ਆਖਦਾ ਹੈ ਕਿ ਮੈਂ ਬਾਹਰ ਜਾਣਾ ਹੈ ਕਿਉਂਕਿ ਹਰ ਅੱਖ ਨੂੰ ਸਮਝ ਆ ਗਈ ਕਿ ਉਸ ਦੇ ਸੁਫ਼ਨੇ ਇਸ ਥਾਂ 'ਤੇ ਰਹਿ ਕੇ ਕਦੇ ਪੂਰੇ ਨਹੀਂ ਹੋ ਸਕਦੇ। ਇੱਥੇ ਸੁਫ਼ਨੇ ਤਾਂ ਕੀ ਰੋਟੀ ਵੀ ਪੂਰੀ ਨਹੀਂ ਹੋ ਰਹੀ। ਇਹ ਮੁਲਖ਼ ਸਿਰਫ਼ 20 ਫ਼ੀਸਦੀ ਲੋਕਾਂ ਲਈ ਰਹਿ ਗਿਆ ਦੂਜਿਆਂ ਲਈ ਤਾਂ ਇਹ ਜੰਮਣ ਭੋਇੰ ਵੱਜੋਂ ਮਾਣ ਕਰਨ ਤੋਂ ਵੱਧ ਕੁਝ ਵੀ ਨਹੀਂ। ਸਰਕਾਰ ਦੀਆਂ ਨੀਤੀਆਂ ਵੀ ਇਸੇ 20 ਫ਼ੀਸਦੀ ਅਬਾਦੀ ਨੂੰ ਮੁਖ ਰੱਖ ਕੇ ਬਣ ਰਹੀਆਂ ਹਨ। ਫ਼ੇਰ ਅਜਿਹੇ 'ਚ ਦੂਜੇ ਭੁੱਖੇ ਮਰਨ ਦਾ ਇੰਤਜ਼ਾਰ ਵੀ ਤਾਂ ਨਹੀਂ ਨਾ ਕਰ ਸਕਦੇ। ਇਸੇ ਲਈ ਅੱਜ ਪੰਜਾਬ 'ਚੋਂ ਜਹਾਜ਼ ਏਦਾਂ ਲੱਦੇ ਜਾ ਰਹੇ ਹਨ, ਜਿਵੇਂ ਕਦੇ ਮੇਲਿਆਂ ਨੂੰ ਜਾਂਦੇ ਗੱਡੇ ਲੱਦੇ ਜਾਂਦੇ ਸੀ। ਹੁਣ ਤਾਂ ਦੌੜ ਹੈ ਪੰਜਾਬ ਅੰਦਰ ਕਿ ਕਿਸੇ ਤਰੀਕੇ ਏਥੋਂ ਨਿਕਲਿਆ ਜਾਵੇ। ਕਿਉਂਕਿ ਨਾ ਸਿਰਫ਼ ਇੱਥੇ ਮਾਪਿਆਂ ਨੂੰ ਧੀ-ਪੁੱਤ ਦੀ ਜਵਾਨੀ ਗਲ਼ਣ ਦਾ ਭੈਅ ਹੈ ਬਲਕਿ ਰੋਜ਼ੀ-ਰੋਟੀ ਪੂਰੀ ਨਾ ਹੋਣ ਦਾ ਫ਼ਿਕਰ ਵੀ ਹੈ। ਇਸ ਲਈ ਜਿਸ ਦਾ ਫ਼ਹੁ ਪੈਂਦਾ ਹੈ, ਉਹ ਬੈਗ

ਪੈਕ ਕਰਕੇ ਮਾਂ ਦੀ ਗੋਦ 'ਚੋਂ ਨਿਕਲ ਕੇ ਪ੍ਰਦੇਸਾਂ ਦੀ ਝੋਲੀ ਜਾ ਪੈਂਦਾ ਹੈ। ਘਰੋਂ ਸਹਿੰਦੇ ਠੰਢੇ ਮੁਲਕਾਂ 'ਚ ਜਾ ਬਹਿੰਦੇ ਨੇ ਤੇ ਜਿਹੜੇ ਹਮਾਤੜ ਨੇ ਉਹ ਕਨਾਲਾਂ-ਮਰਲਿਆਂ ਦਾ ਸੌਦਾ ਕਰਕੇ ਖਾੜੀ ਦੇਸ਼ਾਂ ਨੂੰ ਮੂੰਹ ਕਰ ਜਾਂਦੇ ਹਨ। ਵਲੈਤਾਂ 'ਚ ਬੈਠੇ ਵੀ ਭਾਵੇਂ ਸਾਰੇ ਸੌਖਾਲੇ ਨਹੀਂ ਪਰ ਫੇਰ ਵੀ ਬਹੁਤੇ ਇਹ ਮੰਨਦੇ ਹਨ ਕਿ ਉਹ 'ਸਵਰਗਾਂ ਦੇ ਵਾਸੀ' ਹਨ। ਪਰ ਖਾੜੀ ਮੁਲਕਾਂ 'ਚ ਬੈਠੇ ਪੰਜਾਬੀ ਇਕ ਤਲਵਾਰ ਥੱਲਿਓਂ ਨਿਕਲੇ ਦੂਜੀ ਥੱਲੇ ਆਏ ਵਾਲੇ ਹਾਲ 'ਚ ਦਿਨਕਟੀਆਂ ਕਰਦੇ ਹਨ। ਕਰਨ ਵੀ ਤਾਂ ਕੀ ਕਰਨ? ਭੁੱਖਿਆਂ ਨੂੰ ਅੱਕ ਵੀ ਚੱਬਣੇ ਪੈਂਦੇ ਨੇ। ਨਾਲੇ, ਦੋਵਾਂ ਥਾਵਾਂ 'ਤੇ ਹੀ ਜ਼ਿੰਦਗੀ ਮੌਤ ਨਾਲ ਖ਼ਹਿ ਕੇ ਚੱਲਣੀ ਹੈ। ਜੇ ਇੱਕ ਥਾਂ ਗੋਲੀ ਦਾ ਖ਼ਤਰਾ ਹੈ ਤਾਂ ਦੂਜੇ ਪਾਸੇ ਭੁੱਖ ਦੇ ਤੀਰ ਸਹਿਣੇ ਕਿਹੜਾ ਸੌਖੇ ਆ?

ਇਰਾਕ 'ਚ ਲਾਪਤਾ ਹੋਏ 39 ਪੰਜਾਬੀਆਂ ਦਾ ਹਾਲੇ ਤੱਕ ਕੋਈ ਥਹੁ-ਪਤਾ ਨਹੀਂ ਲੱਗਿਆ ਪਰ ਇਸ ਘਟਨਾ ਅਤੇ ਖਾੜੀ ਦੇਸ਼ਾਂ ਦੇ ਦਹਿਸ਼ਤੀ ਹਾਲਾਤ ਵੀ ਪੰਜਾਬੀਆਂ ਨੂੰ ਖਾੜੀ ਦੇਸ਼ਾਂ ਵੱਲ ਜਾਣ ਤੋਂ ਮੋੜ ਨਹੀਂ ਸਕੇ। ਇਰਾਕ-ਸੀਰੀਆ ਦੇ ਕਤਲੇਆਮ ਨੇ ਦੁਨੀਆਂ ਨੂੰ ਹਿਲਾ ਕੇ ਰੱਖ ਦਿੱਤਾ। ਬਹੁਤ ਸਾਰੇ ਦੇਸ਼ਾਂ ਨੇ ਆਪਣੇ ਨਾਗਰਿਕਾਂ ਨੂੰ ਏਧਰ ਜਾਣ ਤੋਂ ਮਨ੍ਹਾਂ ਕਰ ਦਿੱਤਾ। ਭਾਰਤ 'ਚੋਂ ਵੀ ਖਾੜੀ ਦੇਸ਼ਾਂ 'ਚ ਜਾ ਕੇ ਨੌਕਰੀ ਕਰਨ ਵਾਲਿਆਂ 'ਚ ਕਮੀ ਆਈ, ਪਰ ਨਹੀਂ ਕਮੀ ਆਈ ਤਾਂ ਉਹ ਪੰਜਾਬੀਆਂ ਦੇ ਜਾਣ 'ਚ ਸੀ। 2014-15 ਦੌਰਾਨ ਹੀ 50,000 ਨੌਜਵਾਨ ਖਾੜੀ ਦੇਸ਼ਾਂ ਨੂੰ ਉੱਡ ਗਏ। ਇਹ ਸਿਰਫ਼ ਸਰਕਾਰੀ ਅੰਕੜੇ ਹਨ। ਕਮਾਲ ਦੀ ਗੱਲ ਤਾਂ ਇਹ ਹੈ ਕਿ ਇਹ ਅੰਕੜੇ ਪਿਛਲੇ ਵਰ੍ਹੇ ਨਾਲੋਂ ਜ਼ਿਆਦਾ ਹਨ। 2013,-14 ਵਿਚ 42,000 ਪੰਜਾਬੀ ਖਾੜੀ ਦੇਸ਼ਾਂ 'ਚ ਕਿਰਤ ਕਰਨ ਗਏ ਸਨ, ਜਦਕਿ 2014-15 ਵਿੱਚ ਇਹ ਗਿਣਤੀ 8,000 ਵੱਧ ਕੇ 50,000 ਹੋ ਗਈ। ਦਿਲਚਸਪ ਗੱਲ ਇਹ ਹੈ ਕਿ ਪੌਣੇ ਦੋ ਕਰੋੜ ਦੀ ਅਬਾਦੀ ਵਾਲੀ ਦਿੱਲੀ 'ਚੋਂ ਸਿਰਫ਼ 2500 ਜਦਕਿ ਹਰਿਆਣਾ 'ਚੋਂ 2,177 ਵਿਅਕਤੀ ਨੌਕਰੀ ਲਈ ਖਾੜੀ ਦੇਸ਼ਾਂ ਵਿੱਚ ਗਏ। ਉਂਜ ਇਸ ਸਾਲ ਪੂਰੇ ਦੇਸ਼ ਵਿੱਚੋਂ ਖਾੜੀ ਦੇਸ਼ਾਂ 'ਚ ਨੌਕਰੀ ਲਈ ਜਾਣ ਵਾਲੇ ਲੋਕਾਂ 'ਚ 82,000 ਦੀ ਕਮੀ ਆਈ। ਪਰ ਪੰਜਾਬੀਆਂ ਦੀ ਗਿਣਤੀ ਵੱਧ ਗਈ। ਵੈਸੇ ਪੰਜਾਬੀ ਖ਼ਤਰਿਆਂ ਨਾਲ ਖੇਡਣ ਲਈ ਮਸ਼ਹੂਰ ਨੇ ਪਰ ਖਾੜੀ ਦੇਸ਼ਾਂ 'ਚ ਤਾਂ ਖ਼ਤਰੇ ਦਾ ਪਹਾੜ ਪਤਾ ਨਹੀਂ ਕਦੋਂ ਟੁੱਟ ਪੈਣਾ ਹੈ। ਇਨ੍ਹਾਂ ਮੁਲਖਾਂ 'ਚ ਜਾਣ ਵਾਲੇ ਜ਼ਿਆਦਾਤਰ ਘੱਟ ਪੜ੍ਹੇ ਅਤੇ ਗ਼ਰੀਬ ਨੌਜਵਾਨ ਹੁੰਦੇ ਨੇ ਜਿਨ੍ਹਾਂ ਲਈ ਇਹ ਚੀਜ਼ਾਂ ਮਾਅਨੇ ਹੀ ਨਹੀਂ ਰੱਖਦੀਆਂ। ਉਨ੍ਹਾਂ ਲਈ ਰੋਟੀ ਦਾ ਸਵਾਲ ਹਾਲਾਤਾਂ ਤੋਂ ਕਿਤੇ ਵੱਡਾ ਹੈ। ਇਸੇ ਚੀਜ਼ ਦਾ ਫ਼ਾਇਦਾ ਉਠਾਉਣ ਲਈ ਏਜੰਟਾਂ ਦੀਆਂ ਅੱਜ ਪੰਜਾਬ ਅੰਦਰ ਧਾੜਾਂ ਫ਼ਿਰਦੀਆਂ ਹਨ। ਏਜੰਟ ਬਹੁਤੇ ਨੌਜਵਾਨਾਂ ਨੂੰ ਹਨੇਰੇ 'ਚ ਰੱਖਦੇ ਹਨ ਪਰ ਜਿਹੜੇ ਜਾਣਦੇ ਹਨ ਪੇਟ ਦੀ ਅੱਗ ਉਨ੍ਹਾਂ ਨੂੰ ਵੀ ਇਹ ਗੱਲਾਂ ਅੱਖੋਂ-ਪਰੋਖੇ ਕਰ ਦਿੰਦੀ ਹੈ। ਕਾਸ਼! ਅਸੀਂ ਨੌਕਰੀਆਂ ਪੈਦਾ ਕਰ ਪਾਉਂਦੇ, ਅਸੀਂ ਬਰਾਬਰਤਾ ਦੇ ਸਕਦੇ, ਸਮਾਜਿਕ ਸੁਰੱਖਿਆ ਦੀ ਗਰੰਟੀ ਚੁੱਕ ਲੈਂਦੇ, ਤਾਂ ਸ਼ਾਇਦ ਅੱਜ ਇਸ ਤਰ੍ਹਾਂ

ਦੇ ਹਾਲਾਤ ਨਾ ਬਣਦੇ ਪਰ ਜੇ ਬਣੇ ਹੀ ਹਨ ਤਾਂ ਸਰਕਾਰ ਨੂੰ ਏਨਾ ਤਾਂ ਚਾਹੀਦਾ ਹੈ ਕਿ ਉਹ ਇਨ੍ਹਾਂ ਕਿਰਤੀਆਂ ਦਾ ਖ਼ਾਸ ਖ਼ਿਆਲ ਰੱਖੇ। ਇਨ੍ਹਾਂ ਦੀਆਂ ਮੁਸ਼ਕਲਾਂ 'ਚ ਨਾਲ ਖੜ੍ਹਨ ਦਾ ਯਕੀਨ ਤਾਂ ਪੈਦਾ ਕਰੇ ਸਰਕਾਰ। ਪਰ ਹਾਲੇ ਤੱਕ ਤਾਂ ਕੇਂਦਰ ਸਰਕਾਰ ਇਰਾਕ ਸੰਕਟ ਦਾ ਸ਼ਿਕਾਰ ਹੋਏ ਪੰਜਾਬੀਆਂ ਦਾ ਖ਼ੁਰਾ-ਖੋਜ ਵੀ ਨਹੀਂ ਲੱਭ ਸਕੀ। ਅਜਿਹੇ 'ਚ ਜੇਕਰ ਹੁਣ ਫੇਰ ਕੋਈ ਹੋਣੀ ਵਾਪਰ ਗਈ ਤਾਂ ਕੀ ਉਮੀਦ ਰੱਖੀ ਜਾ ਸਕਦੀ ਹੈ ਸਰਕਾਰ ਤੋਂ। ਪਰ ਮਜਬੂਰੀ ਅੱਗੇ ਸਵਾਲ ਨਹੀਂ ਖੜ੍ਹਦੇ, ਬੱਸ ਦੁਆ ਕੀਤੀ ਜਾ ਸਕਦੀ ਹੈ ਕਿ 'ਤੁਸੀਂ ਵੱਸਦੇ ਰਹੋ ਪ੍ਰਦੇਸੀਓ, ਬੋਡੇ ਨਾਲ ਵਸੇ ਪੰਜਾਬ'।

# ਬਦਨਾਮ ਕਿਰਦਾਰ ਦੀ ਬੇਨਾਮ ਪੀੜ !

ਗੱਲ 1993 ਜਾਂ '94 ਦੀ ਹੋਣੀ ਆਂ। ਉਨ੍ਹਾਂ ਦਿਨਾਂ 'ਚ ਮੈਂ 20 ਰੁਪਏ ਡੇਲੀ (ਦਿਹਾੜੀ) 'ਤੇ ਬੱਸ 'ਤੇ ਟਿਕਟਾਂ ਕੱਟਦਾ ਹੁੰਦਾ ਸੀ। ਇਕ ਦਿਨ ਅਸੀਂ ਕਬੱਡੀ ਖੇਡਣ ਚਲੇ ਗਏ। ਮਾਲਕ ਦਾ ਮੁੰਡਾ ਬੱਸ ਚਲਾਉਣ ਲੱਗ ਪਿਆ ਤੇ ਡਰਾਈਵਰ ਨੇ ਟਿਕਟਾਂ ਕੱਟਣ ਦੀ ਡਿਊਟੀ ਸਾਂਭ ਲਈ। ਬਦਕਿਸਮਤੀ ਨਾਲ ਉਸੇ ਸ਼ਾਮ ਬੱਸ ਥੱਲੇ ਆ ਕੇ ਬੰਦਾ ਮਰ ਗਿਆ। ਦੋਵੇਂ ਮੌਕੇ ਤੋਂ ਭੱਜ ਗਏ। ਗੱਲ ਪੁਲਸ ਕੇਸ ਤੱਕ ਗਈ। ਹਾਲਾਂਕਿ ਬਾਅਦ 'ਚ ਰਾਜ਼ੀਨਾਮਾ ਹੋ ਗਿਆ ਪਰ ਸਾਡੀ ਤਾਂ ਹੈਰਾਨੀ ਦੀ ਉਦੋਂ ਚੀਕ ਹੀ ਵੱਜ ਗਈ ਜਦੋਂ ਆਇਆਂ ਤੋਂ ਡਰਾਈਵਰ ਨੂੰ ਚਾਹ ਵਾਲੀ ਦੁਕਾਨ 'ਤੇ ਹਾਰੇ ਹੋਏ ਜੁਆਰੀਏ ਵਾਂਗ ਬੈਠਾ ਤੱਕਿਆ। ਪੁੱਛਣ 'ਤੇ ਉਸ ਨੇ ਦੱਸਿਆ "ਮਾਲਕ ਮੈਨੂੰ ਕੇਸ ਆਪਣੇ ਸਿਰ ਲੈਣ ਲਈ ਮਜਬੂਰ ਕਰ ਰਿਹਾ ਸੀ। ਮੈਂ ਆਖਿਆ ਮੇਰੇ ਨਿੱਕੇ-ਨਿੱਕੇ ਜੁਆਕ ਨੇ ਤਾਂ ਮੈਨੂੰ ਲਾਹ (ਹਟਾ) ਦਿੱਤਾ। ਹੁਣ ਤਾਂ ਇਨ੍ਹਾਂ ਲੱਖ ਦੇ ਕੇ ਰਾਜ਼ੀਨਾਮਾ ਕਰ ਲਿਆ ਪਰ ਜੇ ਮੈਂ ਹੁੰਦਾ ਤਾਂ ਇਨ੍ਹਾਂ ਕੇਸ ਲੜਨਾ ਸੀ ਤੇ ਜੇ ਸਜ਼ਾ ਹੁੰਦੀ ਮੈਂ ਹੀ ਝੱਲਦਾ।" ਸੱਚ ਜਾਣਿਓ ! ਉਸ ਦਿਨ ਪਹਿਲੀ ਵਾਰ ਡਰਾਈਵਰ ਨਾਲ ਹਮਦਰਦੀ ਹੋਈ ਨਹੀਂ ਤਾਂ ਮੈਂ ਇਸ ਜਮਾਤ ਨੂੰ ਕਸਾਈ ਹੀ ਗਿਣਦਾ ਸੀ ਕਿਉਂਕਿ ਹਰ ਭਾਰਾ-ਹੌਲਾ ਕੰਮ ਡਰਾਈਵਰ ਮੈਥੋਂ ਕਰਵਾਉਂਦਾ ਹੁੰਦਾ ਸੀ।

ਮੈਂ ਇਕੱਲਾ ਨਹੀਂ ਸਾਂ ਜੋ ਡਰਾਈਵਰਾਂ ਨਾਲ ਨਫ਼ਰਤ ਕਰਦਾ ਸੀ ਬਲਕਿ ਅੱਜ ਵੀ ਥੋੜ੍ਹੇ ਜਿਹਿਆਂ ਨੂੰ ਛੱਡਕੇ ਬਾਕੀ ਸਾਰੇ ਘ੍ਰਿਣਾ ਹੀ ਕਰਦੇ ਹਨ। ਮੋਗਾ ਕਾਂਡ ਤੋਂ ਬਾਅਦ ਤਾਂ ਪੰਜਾਬ 'ਚ ਡਰਾਈਵਰ ਨੂੰ ਹੋਰ ਵੀ ਕੌੜ ਨਿਗ੍ਹਾ ਨਾਲ ਵੇਖਿਆ ਜਾਣ ਲੱਗ ਪਿਆ ਹੈ। ਪਰ ਕੀ ਸਾਰੇ ਡਰਾਈਵਰ ਇੱਕੋ ਨਜ਼ਰੀਏ ਦੇ ਹੱਕਦਾਰ ਨੇ ? ਕਿਸੇ ਵੀ ਖ਼ੇਤਰ 'ਚ ਨਾ ਸਾਰੇ ਚੰਗੇ ਹੁੰਦੇ ਆ ਤੇ ਨਾ ਮਾੜੇ। ਫੇਰ ਸਾਰੇ ਡਰਾਈਵਰ ਸਾਨੂੰ ਮਾੜੇ ਕਿਉਂ ਲੱਗਦੇ ਆ ? ਕਿਉਂਕਿ ਇਹ ਵੀ ਪੁਲਸੀਆਂ ਵਾਂਗ ਬੁੱਲ੍ਹਾਂ 'ਚੋਂ 'ਲੂਣ' ਹੀ ਕੇਰਦੇ ਹਨ, ਹਾਰਨ ਮਾਰ-ਮਾਰ ਕੇ ਸਾਡੇ ਕੰਨਾਂ ਦਾ ਕੰਘਾ ਕਰ ਦਿੰਦੇ ਆ, ਸੜਕ 'ਤੇ ਛੋਟੇ ਵਾਹਨਾਂ ਨੂੰ ਕੱਚੇ ਲਾਹ ਜਾਂਦੇ ਆ, ਬੱਸ ਤਾਂ ਇਹ ਹੌਲੀ ਤੋਰਦੇ ਈ ਨਹੀ ਜਿਵੇਂ ਇਹ ਯਾਤਰੂ ਬੱਸ ਦੀ ਥਾਂ ਅੱਗ ਬੁਝਾਉਣ ਵਾਲੀ ਲਾਰੀ ਚਲਾਉਂਦੇ ਹੋਣ, ਸਭ ਤੋਂ ਬੁਰੀ ਗੱਲ ਕਿ ਇਹ ਸ਼ੀਸ਼ੇ ਵਿਚਦੀ ਝਾਕਣੋ ਨਹੀ ਹਟਦੇ।

ਦਰਅਸਲ ਸਾਰੇ ਡਰਾਈਵਰ ਚਰਿੱਤਰਹੀਣ ਨਹੀਂ ਹੁੰਦੇ, ਸਾਰੇ ਲਾਪਰਵਾਹ ਨਹੀਂ ਹੁੰਦੇ ਤੇ ਨਾ ਹੀ ਸਾਰੇ ਕੁਸੈਲੀ ਬੋਲ਼ੀ ਬੋਲਣ ਵਾਲੇ ਹੁੰਦੇ ਆ। ਪਰ ਇਕ ਨਜ਼ਰੀਆ ਬਣਿਆ ਹੋਇਆ ਹੈ, ਜਿਵੇਂ ਪੁਲਸੀਆਂ ਪ੍ਰਤੀ ਬਣਿਆ ਹੈ। ਪਰ ਅਸੀਂ ਆਪਣੇ ਜੀਵਨ 'ਚ ਅਜਿਹੇ ਵੀ ਪੁਲਸ ਵਾਲੇ ਵੇਖੇ ਹਨ ਜਿਨ੍ਹਾਂ ਨੇ ਠਾਣਿਆਂ ਨੂੰ ਧਾਰਮਿਕ ਰੰਗ 'ਚ ਰੰਗ ਦਿੱਤਾ। 2004 'ਚ ਮਲੋਟ ਥਾਣੇ 'ਚ ਲੱਗੇ ਇਕ ਮੁਨਸ਼ੀ ਨੇ ਥਾਣੇ 'ਚ ਅਜਿਹਾ ਪ੍ਰਬੰਧ ਕੀਤਾ ਸੀ ਕਿ ਕੁਝ ਮਹੀਨੇ ਉੱਥੇ ਕੰਧਾਂ 'ਤੇ ਲੱਗੇ

ਸਪੀਕਰਾਂ 'ਚੋਂ 'ਵਾਹਿਗੁਰੂ-ਵਾਹਿਗੁਰੂ' ਦਾ ਉਚਾਰਨ ਹੁੰਦਾ ਰਿਹਾ। ਇਸ ਜੇਲ੍ਹ ਮੁਲਾਜ਼ਮ ਨੂੰ ਅਸੀਂ ਕਦੇ ਨਹੀਂ ਭੁੱਲ ਸਕਦੇ। ਇਹ ਕਰਮਚਾਰੀ ਬਠਿੰਡੇ ਵੱਲ ਦਾ ਸੀ ਤੇ ਇਸ ਦੀ ਸ਼ਖ਼ਸੀਅਤ ਨੇ ਇਸ ਨੂੰ 'ਬਾਬਾ ਜੀ' ਦੇ ਤਖ਼ੱਲਸ ਨਾਲ ਮਸ਼ਹੂਰ ਕੀਤਾ ਹੋਇਆ ਸੀ। ਇਹ ਪੁਲਸ ਵਾਲਾ 'ਬਾਬਾ' ਕਈ ਵਾਰ ਬਿਮਾਰ-ਸ਼ਮਾਰ ਕੈਦੀਆਂ ਲਈ ਖਿੱਚੜੀ ਅਤੇ ਫ਼ਲ-ਫ਼ਰੂਟ ਘਰੋਂ ਲੈ ਕੇ ਆਉਂਦਾ ਸੀ ਅਤੇ ਕੈਦੀਆਂ ਨੂੰ ਉੱਚਾ-ਸੁੱਚਾ ਜੀਵਨ ਜਿਉਣ ਲਈ ਕਿਸੇ ਮਹਾਤਮਾ ਵਾਂਗ ਪ੍ਰੇਰਦਾ ਰਹਿੰਦਾ ਸੀ। ਇਸੇ ਤਰ੍ਹਾਂ ਦੇ ਕਿਰਦਾਰ ਡਰਾਈਵਰਾਂ ਵਿਚ ਵੀ ਹਨ ਪਰ ਅਫ਼ਸੋਸ ਮੰਦਿਆਂ ਦੇ ਕਾਰਿਆਂ ਨੇ ਇਹ ਵੀ ਉਸੇ ਪੱਲੇ ਤੋਲ ਦਿੱਤੇ। ਬਾਕੀ ਸਾਡੀ ਆਦਤ ਹੈ ਅਸੀਂ ਹਰ ਸੁੱਟ ਬਦਨਾਮ 'ਤੇ ਸੁੱਟ ਦਿੰਦੇ ਹਾਂ। ਕਦੇ ਸੋਚਿਆ ਹੈ ਡਰਾਈਵਰ ਕਾਹਲੀ ਕਿਉਂ ਕਰਦੇ ਹਨ? ਸਵਾਰੀ ਚੜ੍ਹਨ ਲੱਗੀ ਹੀ ਪੁੱਛਦੀ ਹੈ "ਭਾਈ ! ਫ਼ਲਾਂ ਸ਼ਹਿਰ ਕਿੰਨੇ ਵਜੇ ਲਾਵੇਂਗਾ?" ਜ਼ਿਆਦਾ ਹੌਲੀ ਤੋਰਨ ਵਾਲੇ ਡਰਾਈਵਰਾਂ ਨੂੰ ਸਵਾਰੀਆਂ ਗਾਲ੍ਹਾਂ ਦੇਣ ਲੱਗ ਪੈਂਦੀਆਂ ਹਨ "ਅੱਗ ਲੱਗੇ ਤੇਰੀ ਬੱਸ ਨੂੰ, ਇਹ ਬੱਸ ਹੈ ਜਾਂ ਗੱਡਾ..?" ਦੂਜਾ ਪੱਖ ਇਹ ਹੈ ਕਿ ਟਾਇਮ 'ਤੇ ਨਾ ਲੱਗਣ 'ਤੇ ਮਾਲਕ ਦਿਹਾੜੀ ਕੱਟ ਲੈਂਦੇ ਹਨ। ਹਾਰਨ ਕੰਨਾਂ 'ਚ ਵੱਜਦੇ ਨੇ ਪਰ ਮਰਦੇ ਕੀ ਨਾ ਕਰਨ ਅੱਜਕੱਲ੍ਹ ਸੜਕਾਂ 'ਤੇ ਬੰਦੇ ਨਹੀਂ ਕਈ ਸੜਕਾਂ ਦੇ ਜਵਾਈ ਫ਼ਿਰਦੇ ਆ। ਵੱਡੀਆਂ ਕਬੀਲਦਾਰੀਆਂ ਫੇਰ ਉਸ ਤੋਂ ਵੀ ਵੱਡੇ ਖ਼ਰਚੇ ਪਰ ਦਿਹਾੜੀ ਏਨੀ ਕੁ ਕਿ ਜਾਂ ਆਪਣਾ ਸਰੇ ਜਾਂ ਪਰਵਾਰ ਦਾ। ਬਦਲੇ 'ਚ ਕੰਮ ਦੀ ਕੋਈ ਸੀਮਾ ਨਹੀਂ। ਕਈ ਵਾਰ ਲਗਾਤਰ ਦੋ ਦਿਨ ਦੀ ਡਰਾਈਵ ਤੇ ਕਈ ਵਾਰ ਛੋਟੀ ਜਿਹੀ ਗ਼ਲਤੀ 'ਤੇ ਛੁੱਟੀ। ਕਈ ਵਾਰ ਤਾਂ ਮਾਲਕ ਡਾਂਗਾਂ ਮਾਰ ਕੇ ਕੰਮ ਤੋਂ ਕੱਢਦੇ ਨੇ। ਉਦੋਂ ਮਾਲਕਾਂ ਲਈ ਲੋਕਾਂ ਦੇ ਸਿਰ ਪਾੜੇ ਤੇ ਆਪਣੇ ਪੜਵਾਏ ਵੀ ਕੰਮ ਨਹੀਂ ਆਉਂਦੇ। ਚੁੱਲ੍ਹਿਆਂ ਦਾ ਫ਼ਿਕਰ, ਕੰਮ ਦਾ ਬੋਝ ਤੇ ਉਤੋਂ ਪੜ੍ਹਾਈ-ਲਿਖਾਈ ਵੱਲੋਂ ਤੰਗੀ, ਇਨ੍ਹਾਂ ਨੂੰ ਚਿੜਚਿੜੇ ਬਣਾ ਜਾਂਦੀ ਹੈ। ਜਾਨਵਰਾਂ ਵਾਂਗੂ ਲਿਆ ਜਾਂਦਾ ਇਨ੍ਹਾਂ ਤੋਂ ਕੰਮ ਇਨ੍ਹਾਂ ਨੂੰ ਨਸ਼ੇੜੀ ਵੀ ਬਣਾ ਗਿਆ। ਨਿਮਨ ਵਰਗ ਤੇ ਮੱਧ ਵਰਗੀ ਪਰਵਾਰਾਂ 'ਚੋਂ ਆਏ ਇਨ੍ਹਾਂ ਡਰਾਈਵਰ ਦਾ ਰੱਜ ਕੇ ਸ਼ੋਸ਼ਣ ਹੋ ਰਿਹਾ ਹੈ। ਨੌਕਰੀ ਆਰਜ਼ੀ ਹੈ। ਪਰ ਹਾਦਸਾ ਹੋਣ ਦੀ ਸੂਰਤ 'ਚ ਸਜ਼ਾ ਪੱਕੀ। ਨਿੱਜੀ ਬੱਸ ਟਰਾਂਸਪੋਰਟਰ ਇਨ੍ਹਾਂ ਡਰਾਇਵਰਾਂ ਨੂੰ ਰੱਖਣ ਲੱਗਿਆਂ ਲਾਈਸੰਸ ਆਪਣੇ ਕੋਲ ਰਖਵਾ ਲੈਂਦੇ ਹਨ। ਕੰਮ ਆਪਣੀਆਂ ਸ਼ਰਤਾਂ 'ਤੇ ਲੈਂਦੇ ਹਨ। ਬੱਸਾਂ ਚਲਵਾਉਣ ਤੋਂ ਇਲਾਵਾ ਇਨ੍ਹਾਂ ਤੋਂ ਵਿਰੋਧੀਆਂ ਦੇ ਸਿਰ ਖੁਲਵਾਏ ਜਾਂਦੇ ਹਨ। ਫ਼ੇਰ ਜਿੱਥੇ ਹੋਣੀ ਹੋ ਗਈ ਉਥੇ ਡਰਾਇਵਰ ਫਸਾ ਕੇ ਨਵਾਂ ਰੱਖ ਲਿਆ। ਜਦੋਂ ਵੀ ਕੋਈ ਦੁਰਘਟਨਾ ਹੁੰਦੀ ਹੈ ਤਾਂ ਅਸੀਂ ਡਰਾਈਵਰ ਦੀ ਲਾਪਰਵਾਹੀ ਨੂੰ ਦੋਸ਼ੀ ਮੰਨਦੇ ਆਂ ਪਰ ਕਦੇ ਇਹ ਨਹੀਂ ਸੋਚਦੇ ਕਿ ਇਨ੍ਹਾਂ ਦੇ ਮਾਲਕ ਅਸਲ ਦੋਸ਼ੀ ਹਨ ਜਿਹੜੇ ਇਨ੍ਹਾਂ ਤੋਂ ਕੰਮ ਆਪਣੀਆਂ ਸ਼ਰਤਾਂ 'ਤੇ ਲੈਂਦੇ ਹਨ ਤੇ ਕਾਹਲੀਆਂ ਲਈ ਮਜਬੂਰ ਕਰ ਦਿੰਦੇ ਹਨ। ਡਰਾਇਵਰਾਂ ਦੀ ਮਜਬੂਰੀ ਹੈ ਕਿ ਉਨ੍ਹਾਂ ਨੂੰ ਰੁਜ਼ਗਾਰ ਚਾਹੀਦੈ ਤੇ ਮਾਲਕਾਂ ਨੂੰ ਚਾਹੀਦੇ ਹਨ

ਡਰਾਈਵਰ ਦੇ ਰੂਪ 'ਚ ਆਤਮਘਾਤੀ ਮਨੁੱਖ, ਜਿਨ੍ਹਾਂ ਨੂੰ ਆਮ ਬੰਦੇ ਤੋਂ ਢਾਲ਼ ਕੇ ਇਹ ਰੂਪ ਦੇ ਦਿੱਤਾ ਜਾਂਦਾ ਹੈ। ਨਹੀਂ ਤਾਂ ਇਹ ਵੀ ਮਜਦੂਰ ਜਮਾਤ ਹੈ। ਹਾਂ, ਕਈ ਮਾਮਲਿਆਂ 'ਚ ਜਿਵੇਂ ਅਸ਼ਲੀਲ ਗੀਤ ਚਲਾਉਣੇ, ਦੁਰਵਿਹਾਰ ਕਰਨਾ, ਚੱਲਦੀ ਬੱਸ 'ਚ ਫੁਕਰਾਪੰਤੀ ਕਰਨੀ ਆਦਿ 'ਚ ਡਰਾਈਵਰ ਵੀ ਗ਼ਲਤ ਹਨ। ਪਰ ਸਾਰੀ ਜਮਾਤ ਨੂੰ ਘ੍ਰਿਣਾ ਕਰਨੀ ਇਹ ਠੀਕ ਨਹੀਂ ਹੈ। ਇਹੋ ਜਿਹੇ ਡਰਾਈਵਰ ਤੁਹਾਨੂੰ ਜੇਲ੍ਹਾਂ 'ਚ ਆਮ ਮਿਲ ਜਾਣਗੇ ਜਿਹੜੇ ਮਾਲਕਾਂ ਦੇ ਗੁਨਾਹਾਂ ਨੂੰ 'ਮਾਲ' ਵਾਂਗ ਢੋਹ ਰਹੇ ਨੇ। ਇਨ੍ਹਾਂ ਦੀ ਬਦਕਿਸਮਤੀ ਇਹ ਹੈ ਕਿ ਇਹ ਕਦੇ ਇਕ ਨਹੀਂ ਹੁੰਦੇ ਬਲਕਿ ਕੇਕੜੇ ਵਾਂਗ ਇਨ੍ਹਾਂ ਦੀ ਲੱਤ-ਖ਼ਿਚੂ ਲੜਾਈ ਇਨ੍ਹਾਂ ਦੇ ਸ਼ੋਸ਼ਣ ਨੂੰ ਹੋਰ ਭਿਆਨਕ ਬਣਾ ਦਿੰਦੀ ਹੈ। ਕੁਝ ਸਮਾਂ ਪਹਿਲਾਂ ਫ਼ਰੀਦਕੋਟ ਦੇ ਇਕ ਡਰਾਈਵਰ ਨੇ ਦੱਸਿਆ ਸੀ ਕਿ ਉਸ ਨੇ ਐਮ.ਏ. ਕੀਤੀ ਹੈ ਪਰ ਪੰਜਾਬ 'ਚ ਡਰਾਇਵਰੀ ਕਰਦਿਆਂ ਜਦੋਂ ਉਸ ਨੇ ਹੱਕਾਂ ਦੀ ਗੱਲ ਕੀਤੀ ਤਾਂ ਉਸ 'ਤੇ ਕੇਸ ਪਾਉਣ ਦੀ ਕੋਸ਼ਿਸ਼ ਕੀਤੀ ਗਈ। ਹਾਰ ਕੇ ਉਸ ਨੂੰ ਪੰਜਾਬ ਛੱਡਣਾ ਪਿਆ ਤੇ ਅੱਜਕੱਲ੍ਹ ਉਹ ਨਾਗਪੁਰ ਜਾ ਕੇ ਗੱਡੀ ਚਲਾਉਂਦਾ ਹੈ। ਉਸ ਦੇ ਮੁਤਾਬਿਕ ਇੱਥੇ ਕੰਮ ਸਿਰਫ਼ 8 ਘੰਟੇ ਹੈ ਜਦਕਿ ਪੰਜਾਬ 'ਚ 14 ਘੰਟੇ ਕੰਮ ਕਰਕੇ ਵੀ ਪੇਟ ਨਹੀਂ ਸੀ ਭਰਦਾ, ਉੱਤੋਂ ਮਰਨ-ਮਰਾਉਣ ਦਾ ਖ਼ਤਰਾ ਵੱਖਰਾ। ਪੰਜਾਬ ਦੀਆਂ ਸੜਕਾਂ 'ਤੇ ਹਜ਼ਾਰਾਂ ਡਰਾਇਵਰ, ਡਰਾਇਵਰ ਨਹੀਂ ਆਤਮਘਾਤੀ ਬੰਬ ਨੇ। ਪਰ ਇਹ ਠੀਕ ਓਵੇਂ ਨੇ ਜਿਵੇਂ ਕੋਈ ਅੱਤਵਾਦੀ ਸੰਗਠਨ ਕਿਸੇ ਦੀ ਮਜਬੂਰੀ ਦਾ ਫ਼ਾਇਦਾ ਉਠਾ ਕੇ ਤੇ ਕਿਸੇ ਨੂੰ ਲਾਲਚ ਦੇ ਕੇ ਤਿਆਰ ਕਰ ਲੈਂਦਾ ਹੈ। ਅੰਨ੍ਹੇਵਾਹ ਬੱਸਾਂ ਭਜਾਉਣ ਲਈ ਸਰਕਾਰੀ ਟਾਇਮ ਟੇਬਲ ਅਤੇ ਟਰਾਂਸਪੋਰਟਰਾਂ ਦਾ ਲਾਲਚ ਹੈ ਪਰ ਬਦਨਾਮ ਸਿਰਫ਼ ਡਰਾਇਵਰ, ਲੜਾਈਆਂ ਟਰਾਂਸਪੋਰਟਰਾਂ ਦੀਆਂ ਪਰ ਬਦਨਾਮ ਡਰਾਇਵਰ, ਬੱਸਾਂ 'ਚ ਛੇੜਖ਼ਾਨੀਆਂ ਲਫ਼ੰਗੇ ਜਾਂ ਮਾਲਕਾਂ ਦੇ ਕਰਿੰਦੇ ਕਰ ਜਾਂਦੇ ਆ ਪਰ ਬਦਨਾਮ ਡਰਾਈਵਰ, ਕੁਝ ਕੁ ਡਰਾਈਵਰ ਹੋਣਗੇ ਬੁਰੇ ਪਰ ਬਦਨਾਮ ਸਾਲੇ ਡਰਾਈਵਰ । ਜਦੋਂ ਬਦਨਾਮੀ ਦਾ ਕਲੰਕ ਲੱਗ ਜਾਵੇ ਤੇ ਮਾਨਸਿਕਤਾ ਭਾਰੀ ਦਬਾਅ ਹੇਠ ਹੋਵੇ ਉਦੋਂ ਸੁਭਾਅ ਚਿੜਚਿੜਾ ਤੇ ਲੜਾਕਾ ਹੋਣਾ ਸੁਭਾਵਿਕ ਹੈ। ਬਹੁਤਾ ਬਦਨਾਮ ਢੀਠ ਹੋ ਸਕਦੈ ਪਰ ਜ਼ਰੂਰੀ ਨਹੀਂ ਮਾੜਾ ਹੀ ਹੋਵੇ। ਦਰਅਸਲ ਪੰਜਾਬ ਇਸ ਵਕਤ ਟਰਾਂਸਪੋਰਟ ਮਾਫ਼ੀਆਂ ਦੇ ਪ੍ਰਭਾਵ ਹੇਠ ਹੈ ਤੇ ਇਸ ਮਾਫ਼ੀਆ ਰਾਜ 'ਚ ਡਰਾਈਵਰ ਦੋਵਾਂ ਪਾਸਿਓਂ ਪਿਸ ਰਹੇ ਹਨ, ਲੋਕਾਂ ਦਾ ਤ੍ਰਿਸਕਾਰ ਤੇ ਮਾਲਕਾਂ ਦਾ ਸ਼ੋਸ਼ਣ। ਅਜਿਹੇ 'ਚ ਇਨ੍ਹਾਂ ਡਰਾਈਵਰਾਂ ਨੂੰ ਕੱਲ੍ਹਿਆਂ ਨਹੀਂ ਛੱਡਿਆ ਜਾ ਸਕਦਾ ਕਿਉਂਕਿ ਇਹ ਵੀ ਸਮਾਜ ਦਾ ਹਿੱਸਾ ਹਨ। ਇਨ੍ਹਾਂ ਨੂੰ ਵੀ ਜਾਗਰੂਕਤਾ ਦੀ ਲੋੜ ਹੈ। ਇਹੀ ਉਹ ਜਮਾਤ ਹੈ ਜਿਹੜੀ ਪੰਜਾਬ 'ਚੋਂ ਟਰਾਂਸਪੋਰਟ ਮਾਫ਼ੀਆ ਦਾ ਅੰਤ ਕਰ ਸਕਦੀ ਐ।

# ਰੁੱਤ ਸੰਦਲੀ ਨੂੰ ਜੀਹਨੇ ਸਾਂਭ ਲਿਆ!

ਜਵਾਨੀ ਸੁਫ਼ਨੇ ਬੀਜਣ ਦੀ ਰੁੱਤ ਹੈ। ਜਵਾਨੀ ਜਹਾਂ ਨੂੰ ਵੇਖਣ ਦਾ ਸੁਨਿਹਰੀ ਚਸ਼ਮਾ ਹੈ। ਜਵਾਨੀ ਜੋਸ਼ ਦੇ ਸਾਗ਼ਰ 'ਚ ਗ਼ੋਤੇ ਲਾਉਣ ਦਾ ਵੇਲਾ ਹੈ। ਜਵਾਨੀ ਰਿਜ਼ਕ ਕਮਾਉਣ ਦਾ ਮੌਕਾ ਹੈ। ਜਵਾਨੀ ਤਬਦੀਲੀਆਂ ਲਿਆਉਣ ਵਾਲਾ ਹਥਿਆਰ ਹੈ। ਜਵਾਨੀ ਸ਼ਕਤੀ ਪ੍ਰਦਰਸ਼ਨ ਕਰਨ ਦਾ ਮੰਚ ਹੈ। ਪਰ ਜਵਾਨੀ ਤਿਲਕਣਬਾਜ਼ੀ ਵੀ ਹੈ। ਪਹਾੜ ਤੋਂ ਡਿੱਗਿਆਂ ਨੂੰ ਸਲਾਮਤੀ ਨਸੀਬ ਹੋ ਜਾਂਦੀ ਹੈ ਪਰ ਜਵਾਨੀ ਦੀ ਸਰਦਲ ਤੋਂ ਤਿਲਕਿਆਂ ਨਾਲ ਜ਼ਿੰਦਗੀ ਰੁੱਸ ਹੀ ਜਾਂਦੀ ਹੈ। ਕਿਸੇ ਨੇ ਜਵਾਨੀ ਨੂੰ ਇਸ਼ਕ ਜੋਗਾ ਆਖਿਆ ਤੇ ਕਿਸੇ ਨੇ ਜਵਾਨੀ ਨੂੰ ਐਸ਼-ਮਸਤੀਆਂ ਦੀ ਪ੍ਰਤੀਕ ਦਰਸਾਇਆ ਪਰ ਅਸਲ 'ਚ ਜਵਾਨੀ ਕੁਦਰਤ ਵੱਲੋਂ ਦਿੱਤਾ ਮਨੁੱਖ ਨੂੰ ਉਹ ਚਿਰਾਗ ਹੈ ਜੋ ਜਗੇ ਤਾਂ ਜੀਵਨ ਦੀਆਂ ਕੰਦਰਾਂ ਦੁਧੀਆ ਰੌਸ਼ਨੀ ਨਾਲ ਭਰ ਦਿੰਦਾ ਹੈ ਪਰ ਜੇ ਲਾਪਰਵਾਹੀ ਵਰਤੀਏ ਤਾਂ ਇਹ ਘਰ ਨੂੰ ਜਲਾ ਵੀ ਦਿੰਦਾ ਹੈ।

ਪਹਿਲਾਂ ਆਖਿਆ ਜਾਂਦਾ ਸੀ ਕਿ ਜਵਾਨੀ ਦੀ ਦਹਿਲੀਜ਼ 'ਤੇ ਪੈਰ ਸੋਲ੍ਹਵੇਂ 'ਚ ਧਰਿਆ ਜਾਂਦਾ ਹੈ ਪਰ ਅੱਜ ਜਵਾਨੀ 13-14 ਸਾਲ ਦੀ ਉਮਰ 'ਚ ਹੀ ਦਰਵਾਜ਼ਾ ਆ ਖ਼ੜਕਾਉਂਦੀ ਹੈ। ਜਵਾਨੀ ਦਾ ਸੂਰਜ ਰਾਤ ਹੀ ਉਗ ਆਉਣਾ, ਇਹ ਵਿਗਿਆਨਕ ਕਾਢਾਂ ਅਤੇ ਸਮਾਜਿਕ ਤਬਦੀਲੀਆਂ ਦੇ ਸੁਮੇਲ ਦਾ ਸਿੱਟਾ ਹੈ। ਜਵਾਨੀ ਤਾਂ ਇਕ ਦਿਨ ਆਉਣੀ ਹੀ ਹੈ, ਕੀ ਸੋਲ੍ਹਾਂ ਕੀ, ਕੀ ਚੌਦ੍ਹਾਂ ਇਹਨੇ ਇਕ ਦਿਨ ਜਾਣਾ ਵੀ ਹੈ। ਇਹ ਤਾਂ ਬੱਦਲਾਂ ਦੀ ਚਮਕ ਜਿਹੀ ਹੈ, ਲਿਸ਼ਕੀ ਤੇ ਅਲੋਪ। ਇਹ ਤਾਂ ਸ਼ੂਕ ਕੇ ਆਏ ਤੇ ਪਲਾਂ 'ਚ ਬੇ-ਅਸਰ ਹੋਏ ਤੂਫ਼ਾਨਾਂ ਜਿਹੀ ਹੈ। ਕੁਝ ਇਸ ਸੀਮਤ ਪਰ ਅਸਧਾਰਨ ਸਮੇਂ ਨੂੰ ਜੀਅ ਭਰ ਕੇ ਜੀਉਂ ਲੈਂਦੇ ਹਨ ਤੇ ਕੁਝ ਖ਼ੁਦੀ ਨੂੰ ਮਿਟਾ ਲੈਂਦੇ ਹਨ। ਇਹੀ ਤਾਂ ਇਸ ਜਵਾਨੀ ਦੀ ਕਹਾਣੀ ਹੈ ਕਿ ਅੱਖ ਦੇ ਪਾਣੀ ਵਾਂਗ ਇਹ ਕਿਸੇ ਲਈ ਖ਼ਾਰਾ ਅੱਥਰੂ ਹੈ ਤੇ ਕਿਸੇ ਲਈ ਮੋਤੀ। ਇਸ ਜਵਾਨੀ ਦੀ ਇਕ ਚਾਹਤ ਬੜੀ ਸੂਖ਼ਮ ਹੁੰਦੀ ਹੈ ਕਿ ਇਹ ਜਦੋਂ ਬਚਪਨ ਦੇ ਰੰਗ ਨੂੰ ਫ਼ਿੱਕਾ ਪਾ ਕੇ ਆਪਣੀ ਰੰਗਤ ਦੇਂਦੀ ਹੈ ਤਾਂ ਇਹ, ਇਹ ਨਹੀਂ ਵੇਖਦੀ ਕਿ ਹਾਲਾਤ ਕੀ ਹਨ ਤੇ ਸਿੱਟੇ ਕੀ ਹੋਣਗੇ। ਇਸ ਦੀ ਜ਼ਿੱਦ ਹੁੰਦੀ ਹੈ ਸੰਸਾਰ 'ਚ ਆਪਣੀ ਹੋਂਦ ਦਰਸਾਉਣ ਦੀ। ਇਹ ਉਸ ਨਵ-ਵਿਆਹੁਤਾ ਵਰਗੀ ਹੈ ਜੋ ਆਉਂਦਿਆਂ ਹੀ ਸਹੁਰੇ ਘਰ ਇਹ ਸਾਬਤ ਕਰਨ 'ਚ ਲੱਗ ਜਾਂਦੀ ਹੈ ਕਿ ਜੋ ਮੈਨੂੰ ਪਤਾ ਹੈ ਉਹਦੇ ਤਾਂ ਤੁਸੀਂ ਲਾਗੇ-ਤਾਗੇ ਵੀ ਨਹੀਂ। ਇੰਝ ਕਰਨ ਪਿੱਛੇ ਮਨਸ਼ਾ ਖ਼ੁਦ ਦੀ ਹਸਤੀ ਨੂੰ ਧਾਕਪੂਰਵਕ ਫਿੱਟ ਕਰਨਾ ਹੁੰਦਾ ਹੈ। ਬਚਪਨ ਦੇ ਸਾਗ਼ਰ ਨੂੰ ਤਰ ਕੇ ਆਈ ਜਵਾਨੀ ਨੂੰ ਜਦੋਂ ਰੰਗੀਨ ਵਿਚਾਰਾਂ ਦੀ ਸੰਗਤ ਮਿਲਦੀ ਹੈ ਤਾਂ ਉਸ ਨੂੰ ਇਸ ਤਬਦੀਲੀ ਦਾ ਤਜ਼ਰਬਾ ਉਸ ਆਦਮੀ ਵਰਗਾ ਹੁੰਦਾ ਹੈ, ਜਿਸ ਨੂੰ ਜੀਵਨ ਦੇ ਪਿਛਲੇ ਪੜਾਅ 'ਤੇ ਆ ਕੇ ਨੇਤਰਾਂ ਦੀ ਪ੍ਰਾਪਤੀ ਹੁੰਦੀ ਹੈ। ਉਹਨੂੰ ਰੇਲ 'ਚ ਬੈਠੇ ਨੂੰ ਰੁੱਖ ਪਿਛਾਂਹ ਨੂੰ ਭੱਜਦੇ ਲੱਗਦੇ ਹਨ, ਬੱਦਲ ਉਸ ਨੂੰ ਕੋਈ ਅੰਨ੍ਹੀ ਦੌੜ ਦੌੜਦੇ

ਨਜ਼ਰ ਪੈਂਦੇ ਹਨ। ਬਚਪਨ ਦੀਆਂ ਬੇਪਰਵਾਹੀਆਂ ਨੂੰ ਜਦੋਂ ਜਵਾਨੀ ਦੇ ਰੰਗੀਨ ਸੁਫ਼ਨਿਆਂ ਦੇ ਪਰ ਲੱਗਦੇ ਹਨ ਤਾਂ ਇਹ ਤਬਦੀਲੀ ਕਿਸੇ ਹੀਣ ਨੂੰ ਮਿਲੇ ਪੈਰਾਂ ਵਰਗੀ ਹੈ, ਫੇਰ ਉਹ ਵੱਧ ਤੋਂ ਵੱਧ ਭੱਜਣਾ ਚਾਹੁੰਦਾ ਹੈ, ਲੁੱਡੀਆਂ ਪਾਉਣੀਆਂ ਚਾਹੁੰਦਾ ਹੈ। ਜਵਾਨੀ ਦਾ ਪਰਛਾਵਾਂ ਪੈਂਦਿਆਂ ਹੀ ਇਕ ਅਹਿਸਾਸ ਹੁੰਦਾ ਹੈ, ਓਸ ਕੈਦੀ ਵਾਂਗ ਜੋ ਦਹਾਕਿਆਂ ਦੀ ਕੈਦ ਕੱਟਣ ਤੋਂ ਬਾਅਦ ਜੇਲ੍ਹ ਦੀ ਡਿਊੜੀ ਅੱਗੇ ਖੜ੍ਹ ਕੇ ਆਜ਼ਾਦ ਆਸਮਾਨ ਹੇਠ ਅੰਗੜਾਈ ਲੈ ਕੇ ਆਪਣੀ ਆਜ਼ਾਦੀ ਦਾ ਐਲਾਨ ਕਰ ਰਿਹਾ ਹੁੰਦਾ ਹੈ। ਵਿਚਾਰ ਆਪਣੇ ਵਰਗੇ ਵਿਚਾਰਾਂ ਦਾ ਸਾਥ ਭਾਲਦੇ ਹਨ। ਜੇਬਕਤਰਿਆਂ ਦੀ ਚੌਂਕੜੀ 'ਚ ਸਾਧੂ-ਉਪਦੇਸ਼ਕ ਫ਼ਿੱਟ ਨਹੀਂ ਬੈਠਦੇ। ਲੇਖਕਾਂ ਦੀ ਬੈਠਕ 'ਚ ਗ਼ਵਾਰ ਚੁਭਦੇ ਹਨ। ਜਵਾਨੀ ਵਿਚਾਰਾਂ ਦੇ ਹਾਣੀ ਤਲਾਸ਼ਦੀ ਹੈ। ਹਾਣੀਆਂ ਦਾ ਸਮੂਹ ਮਿੱਤਰ-ਜੁੰਡਲੀ ਬਣ ਜਾਂਦੀ ਹੈ। ਫ਼ੇਰ ਹੋਂਦ ਦਰਸਾਉਣ ਦੀ ਚਾਹਤ ਨੂੰ ਸਮੂਹਿਕ ਪ੍ਰਵਾਨਗੀ ਮਿਲਣ ਤੋਂ ਬਾਅਦ ਟੋਲੀਆਂ ਦੇ ਰੂਪ 'ਚ ਕੰਮ ਕੀਤੇ ਜਾਂਦੇ ਹਨ। ਪੜ੍ਹਾਈ ਅਤੇ ਹੋਰ ਕੰਮ ਕਰਨ 'ਚ ਵੀ ਮਜ਼ਾ ਆਉਂਦਾ ਹੈ। ਜੋਸ਼ ਅਤੇ ਭਾਵਨਾਵਾਂ 'ਤੇ ਕਾਬੂ ਨਾ ਰੱਖਣ ਵਾਲੇ ਬਗ਼ਾਵਤੀ ਤਬੀਅਤਾਂ ਦੇ ਮਾਲਕ ਆਪਣੀ ਹੋਂਦ ਦਾ ਡੰਕਾ ਹੋਰ ਢੰਗ ਨਾਲ ਵਜਾ ਕੇ ਦੂਜਿਆਂ ਨੂੰ ਦੱਸਣਾ ਲੋਚਦੇ ਹਨ ਕਿ ਤੁਸੀਂ ਸਾਡੇ ਨਾਲੋਂ ਊਣੇ ਹੋ, ਤੁਹਾਨੂੰ ਸਾਡੀ ਈਨ ਮੰਨਣੀ ਪਵੇਗੀ। ਇਹ ਲੋਕ ਸਭ ਕੁਝ ਜ਼ੋਰ ਦੇ ਸਿਰ 'ਤੇ ਹਾਸਲ ਕਰਨਾ ਚਾਹੁੰਦੇ ਹਨ। ਤਨ, ਮਨ, ਧਨ ਤੇ ਸ਼ੋਹਰਤ, ਇਹ ਸਭ ਕੁਝ ਜ਼ਬਰੀ ਤੇ ਛੇਤੀ ਪਾਉਣ ਵਾਲਿਆਂ ਦੇ ਸਮੂਹ ਹੀ ਹਨ, ਜਿਨ੍ਹਾਂ ਨੂੰ ਅੱਜ ਗੈਂਗਸਟਰਾਂ ਦੇ ਗੈਂਗ ਕਿਹਾ ਜਾਂਦਾ ਹੈ। ਇਹੋ ਜਿਹੇ ਲੋਕ ਜਵਾਨੀ ਦੀ ਤਿਲਕਾਹਟ ਦਾ ਸ਼ਿਕਾਰ ਹੋ ਕੇ ਜ਼ੁਰਮ ਨੂੰ ਜਨਮ-ਸਿੱਧ ਅਧਿਕਾਰ ਸਮਝ ਬੈਠਦੇ ਹਨ। ਇਨ੍ਹਾਂ ਕੋਲ ਨਾ ਮੰਤਵ ਹੁੰਦਾ ਹੈ ਤੇ ਨਾ ਮਰਿਆਦਾ। ਜ਼ੁਰਮ ਨਿਯਮਾਂ ਤੋਂ ਭਗੌੜਾ ਹੁੰਦਾ ਹੈ। ਪਰ ਅੰਤ 'ਚ ਜਿੱਤ ਨਿਯਮ ਜਾਂਦੇ ਹਨ। ਜਵਾਨੀ ਨਿਯਮਾਂ ਨੂੰ ਤੋੜ ਕੇ ਮਜ਼ੇ ਲੈਂਦੀ ਹੈ ਪਰ ਵਾਰ-ਵਾਰ ਨਿਯਮ ਤੋੜਨ ਦੀ ਆਦੀ ਹੋਣ 'ਤੇ ਉਹ ਸਜ਼ਾ ਦੀ ਭਾਗੀਦਾਰ ਬਣ ਜਾਂਦੀ ਹੈ।

ਇਹ ਵੀ ਸੱਚ ਹੈ ਕਿ ਗਲ਼ੇ-ਸੜੇ ਸਿਸਟਮ ਤੇ ਜ਼ਾਬਰ ਹਾਕਮਾਂ ਖ਼ਿਲਾਫ਼ ਬਗ਼ਾਵਤਾਂ ਵੀ ਜਵਾਨੀ ਹੀ ਕਰਦੀ ਹੈ ਪਰ ਇਹ ਵੀ ਸੱਚ ਹੈ ਕਿ ਬਗ਼ਾਵਤਾਂ ਦੀ ਵੀ ਇਕ ਮਰਿਆਦਾ ਹੈ। ਆਪ-ਮੁਹਾਰੀਆਂ ਬਗ਼ਾਵਤਾਂ ਆਪਣੇ-ਆਪ ਮਾਰੀਆਂ ਜਾਂਦੀਆਂ ਹਨ। ਇਸ ਲਈ ਜਵਾਨੀ ਦੇ ਜੋਸ਼ ਨੂੰ ਹੋਸ਼ 'ਚ ਰੱਖਣ ਲਈ ਤਜ਼ੁਰਬੇਕਾਰ ਰਾਹ-ਦਸੇਰੇ ਚਾਹੀਦੇ ਹਨ। ਪਰ ਅਫ਼ਸੋਸ ਅੱਜ ਦੀ ਜਵਾਨੀ ਕੋਲ ਇਨ੍ਹਾਂ ਦੀ ਕਮੀਤੀ ਹੈ। ਸਾਡੇ ਵਿਦਵਾਨ ਇਹ ਰੋਣਾ ਰੋਂਦੇ ਹਨ ਕਿ ਜਵਾਨੀ ਨਸ਼ੇੜੀ ਹੋ ਗਈ, ਜਵਾਨੀ ਭਟਕ ਗਈ, ਜਵਾਨੀ ਆਪਹੁਦਰੀ ਹੋ ਗਈ, ਪਹਿਲਾਂ ਵਾਲੀ ਜਵਾਨੀ ਵਧੀਆ ਸੀ। ਅਸੀਂ ਅੱਜ ਦੀ ਜਵਾਨੀ ਨੂੰ 60ਵੇਂ ਦਾ ਜੀਵਨ ਪੱਧਰ ਨਹੀਂ ਦੇ ਸਕਦੇ। ਲੋੜ ਇਸ ਜਵਾਨੀ ਨੂੰ ਉਸ ਦੇ ਅੰਦਾਜ਼ 'ਚ ਇਹ ਸਮਝਾਉਣ ਦੀ ਹੈ ਕਿ ਹੋਂਦ ਦਰਸਾਉਣ ਦੀ ਚਾਹਤ ਤੋੜ-ਫ਼ੋੜ ਕਰਕੇ ਚੀਰ-ਫ਼ਾੜ ਕੇ ਪੂਰੀ ਕਰਨੀ ਖ਼ੁਦ

ਨੂੰ ਜਲਾਉਣਾ ਹੈ। ਹੋਂਦ ਸਭਿਅਕ ਤਰੀਕੇ ਨਾਲ ਦੁਨੀਆਂ ਤੋਂ ਕੁਝ ਵੱਖਰਾ ਕਰਕੇ ਦਰਸਾਈ ਜਾਵੇ ਤਾਂ ਉਹ ਸ਼ਾਨ ਹੈ, ਹੋਂਦ ਨੁਕਸਾਨ ਕਰਕੇ ਦਰਸਾਈ ਜਾਵੇ ਤਾਂ ਉਹ ਘਾਣ ਹੈ। ਜਵਾਨੀ ਨੂੰ ਮਰਿਆਦਾ ਦੇ ਭਾਂਡੇ 'ਚੋਂ ਉਛਲਣਾ ਨਹੀਂ ਚਾਹੀਦਾ ਜਦਕਿ ਉਸ ਦਾ ਸੁਭਾਅ ਹੈ ਹਰ ਬੰਦਿਸ਼ ਨੂੰ ਟਿੱਚ ਜਾਨਣਾ। ਇਸ ਜੋਸ਼ ਨੂੰ ਜੇਕਰ ਨੱਥ ਪਾ ਕੇ ਕਾਬੂ ਹੇਠ ਕਰ ਲਈਏ ਤਾਂ ਇਹ ਤਾਕਤ ਬਣ ਜਾਂਦਾ ਹੈ। ਜਵਾਨੀ ਦੀ ਤਾਕਤ ਪ੍ਰਸਿੱਧੀ ਤੇ ਪੈਸਾ ਦੋਵੇਂ ਪਾ ਸਕਦੀ ਹੈ। ਚੜ੍ਹਦੀ ਵੇਲੇ ਅਜਾਈਂ ਗਵਾਇਆ ਸਮਾਂ ਡੁੱਬਦੀ ਵੇਲੇ ਪਛਤਾਵਾ ਬਣ ਜਾਂਦਾ ਹੈ। ਇਸ ਦੌਰ 'ਚ ਸਥਾਪਿਤ ਕਰਨ ਦਾ ਮੌਕਾ ਸਾਂਭਣ ਵਾਲੇ ਬੁਢਾਪੇ 'ਚ ਮਰਨ ਵੇਲੇ ਵੀ ਜਵਾਨ ਮਰਦੇ ਹਨ। ਬੁਢਾਪੇ 'ਚ ਜਵਾਨ ਜੀਵਨ ਦੀ ਜੰਗ ਜਿੱਤਣ ਵਾਲੇ ਸਿਕੰਦਰ ਰਹਿੰਦੇ ਹਨ। ਨਾਲੀਆਂ 'ਚ ਡਿੱਗੇ ਪਏ ਕਾਲੇ ਵਾਲਾਂ ਵਾਲੇ ਇਹੋ ਜਿਹੇ ਜੁਝਾਰੂਆਂ ਦੇ ਪਾਸਕੂ ਵੀ ਨਹੀਂ ਪਰ ਅਜਿਹਾ ਬਣਿਆ ਜਾ ਸਕਦਾ ਹੈ। ਕਿਤਾਬਾਂ ਨਾਲ ਗਿਆਨ ਤੇ ਮਿਹਨਤ ਨਾਲ ਮੁਕਾਮ ਮਿਲ ਹੀ ਜਾਂਦਾ ਹੈ।

ਜਵਾਨੀ ਦੀ ਵਿਹਲਤਾ ਬਾਰੂਦ ਨੂੰ ਅੱਗ ਹੈ। ਬੱਚਿਆਂ ਨੂੰ ਛੋਟੀ ਉਮਰ 'ਚ ਹੀ ਜਵਾਨੀ ਲਈ ਤਿਆਰ ਕਰਕੇ ਉਨ੍ਹਾਂ ਨੂੰ ਇਕ ਰੁਝਿਆ ਜੀਵਨ ਸਥਾਪਿਤ ਕਰਕੇ ਦਿੱਤਾ ਜਾਵੇ। ਵਿਹਲੇ ਸਮੇਂ 'ਚ ਪੜ੍ਹੀਆਂ ਗਿਆਨ-ਵਧਾਊ ਕਿਤਾਬਾਂ ਤੇ ਕੀਤੀਆਂ ਸਰੀਰਕ ਕਸਰਤਾਂ ਮਾਨਸਿਕ ਅਤੇ ਸਰੀਰਕ ਵਿਕਾਸ ਨੂੰ ਜਿੱਥੇ ਜਨਮ ਦਿੰਦੀਆਂ ਹਨ ਉਥੇ ਜੀਵਨ ਨੂੰ ਨਿਯਮ 'ਚ ਢਾਲ ਦਿੰਦੀਆਂ ਹਨ। ਜਵਾਨੀ ਸਮਝੌਤਿਆਂ 'ਤੇ ਨਹੀਂ ਸ਼ਰਤਾਂ 'ਤੇ ਚੱਲਦੀ ਹੈ। ਸ਼ਰਤਾਂ ਆਪ ਮਿੱਥਣ ਦੀ ਆਦਤ ਟਰਕਾਅ ਪੈਦਾ ਕਰਦੀ ਹੈ। ਟਰਕਾਅ ਜਵਾਨੀ ਦਾ ਗੁਣ ਵੀ ਹੈ ਤੇ ਔਗੁਣ ਵੀ ਪਰ ਅਜੋਕੇ ਦੌਰ 'ਚ ਜਵਾਨੀ ਆਪਸੀ ਟਕਰਾਅ ਦਾ ਤਾਂ ਸ਼ਿਕਾਰ ਹੈ ਪਰ ਹਾਲਾਤਾਂ ਨਾਲ ਟਕਰਾਉਣ ਦਾ ਥਾਂ ਉਸ ਦਾ ਟੁੱਟ ਜਾਣਾ ਦੁਖਦ ਪਹਿਲੂ ਹੈ। ਵਿਰੋਧੀ ਲਿੰਗ ਦੀ ਖ਼ਿਚ ਜਵਾਨੀ 'ਚ ਵਧੇਰੇ ਹੁੰਦੀ ਹੈ ਪਰ ਸੋਚਣ ਲਈ ਸਮਾਂ ਨਹੀਂ। ਜਵਾਨੀ ਨੂੰ ਸਿਰਫ਼ ਤਨ ਦਿਸਦਾ ਹੈ। ਤਨ ਦੀ ਖ਼ਿਚ ਬੱਚਿਆਂ ਦਾ ਬਾਪ ਵੀ ਬਣਾ ਦਿੰਦੀ ਹੈ ਤੇ ਟੁੱਕੜਿਆਂ 'ਚ ਵਢਾ ਵੀ ਦਿੰਦੀ ਹੈ। ਪ੍ਰੇਮ ਦੇ ਨਾਂ 'ਤੇ ਕਾਮਪੂਰਤੀ ਦਾ ਫ਼ਰੇਬ ਜਵਾਨੀ ਤੋਂ ਭਲਾ ਵਧੀਆ ਹੋਰ ਕੌਣ ਕਰ ਸਕਦਾ ਹੈ। ਪਰ ਪ੍ਰੇਮ ਦੇ ਸਫ਼ਲ ਕਿੱਸੇ ਵੀ ਜਵਾਨੀ ਹੀ ਲਿਖਦੀ ਹੈ। ਪ੍ਰੇਮ ਲਈ ਜਵਾਨੀ ਮਿਟਾਉਣ ਵਾਲੇ ਬੇਵਕੂਫ਼ ਹਨ ਕਿਉਂਕਿ ਜਵਾਨੀ ਸਿਰਫ਼ ਪਿਆਰ ਲੈਣ ਲਈ ਹੀ ਨਹੀਂ ਵੰਡਣ ਲਈ ਵੀ ਹੈ। ਜੀਵਨ ਦੀ ਅਨਮੋਲ ਨਿਸ਼ਾਨੀ ਹੈ ਜਵਾਨੀ। ਸੰਭਾਲ ਲਈ ਤਾਂ ਮਿੱਠੀ ਯਾਦ, ਗਵਾ ਲਈ ਤਾਂ ਕੌੜੀ ਭੁੱਲ। ਜਵਾਨ ਹੋ ਤਾਂ ਇਸ ਦਾ ਫ਼ਾਇਦਾ ਉਠਾ ਲਓ। ਇਹ ਬੂਹੇ 'ਤੇ ਆਈ ਵਿਧ-ਮਾਤਾ ਹੈ। ਜਵਾਨ ਹੋਣ ਜਾ ਰਹੇ ਹੋ ਤਾਂ ਇਸ ਨੂੰ ਸੰਭਾਲਣ ਲਈ ਪ੍ਰਪੱਕ ਹੋ ਜਾਓ। ਜਵਾਨੀ ਸਿਰਫ਼ ਐਸ਼ ਤੇ ਅਵਾਰਗੀ ਲਈ ਨਹੀਂ ਹੈ, ਇਹ ਖ਼ੁਦ ਨੂੰ ਸਾਬਤ ਤੇ ਸਥਾਪਿਤ ਕਰਨ ਦਾ ਮੌਕਾ ਹੈ। ਮੌਕੇ ਖੁੰਝਾਉਣ ਵਾਲੇ ਮੌਕਿਆਂ ਨੂੰ ਯਾਦ ਕਰਕੇ ਝੂਰਨ ਜੋਗੇ ਹੀ ਰਹਿ ਜਾਂਦੇ ਹਨ। ਜਵਾਨੀ ਢਲ ਰਹੀ ਹੈ ਤਾਂ ਇਸ

ਨੂੰ ਜਾਂਦੀ ਵਾਰ ਗ਼ਲਵਕੜੀ ਪਾ ਲਓ। ਕੰਨ 'ਚ ਫ਼ਰਿਆਦ ਕਰੋ। ਇਹ ਜਾਂਦੀ ਵਾਰ ਵੀ ਬਹੁਤ ਕੁਝ ਦੇ ਜਾਏਗੀ। ਇਹ ਤਾਂ ਬੁਢਾਪੇ 'ਚ ਵੀ ਸਾਥ ਦਿੰਦੀ ਹੈ, ਕਦੇ ਯਾਦ ਬਣਕੇ, ਕਦੇ ਅਹਿਸਾਸ ਬਣਕੇ ਤੇ ਕਦੇ ਜੋਸ਼ ਬਣਕੇ। ਜਵਾਨੀ ਮਾਪਿਆਂ ਦਾ ਰਿਣ ਉਤਾਰਨ ਦੀ ਵਾਰੀ ਵੀ ਹੈ ਤੇ ਗ਼ਰੀਬੀ ਦੂਰ ਕਰਨ ਵਾਲਾ ਚੈੱਕ ਵੀ। ਦੇਸ਼ ਕੌਮ ਦੀ ਨੀਂਹ 'ਚ ਲੱਗਣ ਵਾਲੀ ਇੱਟ ਹੈ ਜਵਾਨੀ। ਇਸ ਨੂੰ ਨਸ਼ੇ, ਫ਼ੁਕਰਾਪੰਤੀ, ਜ਼ੁਰਮ, ਅਵਾਰਗ਼ੀ 'ਚ ਨਾ ਗ਼ਵਾਓ। ਗ਼ਵਾਚੀ ਹੋਈ ਜਵਾਨੀ ਮਿੱਟੀ ਫ਼ਰੋਲਣ 'ਤੇ ਵੀ ਨਹੀਂ ਲੱਭਦੀ।

# ਕੋਈ ਲੱਭੋ ਸੰਤ ਸਿਪਾਹੀ, ਜੋ ਅਜ਼ਾਦ ਕਰਾਏ ਅਜ਼ਾਦੀ ਨੂੰ !

ਕਰੀਬ ਸੱਤਰ ਸਾਲ ਪਹਿਲਾਂ ਲਾਹੌਰ ਦੇ ਸ਼ਾਹੀ ਇਲਾਕੇ ਰਾਜਾ ਜੰਗ ਵਿਚ ਰੰਗੀਂ ਵੱਸਦੇ ਸਾਡੇ ਪੁਰਖ਼ੇ ਆਲ੍ਹਣਿਆਂ ਨੂੰ ਅਲਵਿਦਾ ਆਖ ਕੇ ਲਾਸ਼ਾਂ ਦੇ ਪਹਾੜ ਅਤੇ ਲਹੂ ਦੇ ਦਰਿਆ ਪਾਰ ਕਰਕੇ, ਇਸ ਆਸ 'ਤੇ ਏਧਰ (ਭਾਰਤ) ਆ ਵੱਸੇ ਕਿ ਮੁਸੀਬਤਾਂ ਦੀ ਰਾਤ ਤੋਂ ਬਾਅਦ ਸ਼ਾਇਦ ਮਾਣੀਆਂ ਮੌਜ-ਬਹਾਰਾਂ ਦੀ ਸਵੇਰ ਚੜ੍ਹਦੇ ਪਾਸੇ ਵੀ ਚੜ੍ਹੇਗੀ। ਇਹ ਆਸ ਧੜਕੀ ਕਿ ਜੋ ਤਬਾਹੀ ਹੰਢਾਈ ਹੈ ਉਸ ਦੇ ਜ਼ਖ਼ਮ ਸਾਡੇ 'ਆਪਣੇ' ਭਰ ਦੇਣਗੇ। ਪਰ ਸਾਰੇ ਤਕਾਜ਼ੇ ਭਰਮ ਦੇ ਭੰਬੂ ਨਿਕਲੇ। ਉਜੜ ਕੇ ਆਏ ਸਾਡੇ ਪੁਰਖ਼ਿਆਂ ਨੂੰ ਇਕ ਚੌਥਾਈ ਭੋਂਇ ਮਿਲੀ, ਉਹ ਵੀ ਉਜਾੜ-ਬੰਜ਼ਰ। ਜਿਨ੍ਹਾਂ ਝੂਲਦੇ ਕਮਾਦ ਤੇ ਮਹਿਕਦੇ ਖ਼ੂਹ ਛੱਡੇ ਹੋਣ ਉਨ੍ਹਾਂ ਨੂੰ ਰੇਤ ਦੇ ਟਿੱਬਿਆਂ ਨਾਲ ਦਿਲ ਲਾਉਣੇ ਬੜੇ ਮੁਸ਼ਕਿਲ ਸੀ। ਪਰ ਹੋਰ ਕੋਈ ਚਾਰਾ ਵੀ ਨਹੀਂ ਸੀ। ਪੇਟ ਦੀ ਅੱਗ ਬਾਹਰ ਨਹੀਂ ਝਾਕਦੀ। ਜੇ ਝਾਕਦੀ ਹੁੰਦੀ ਤਾਂ ਔਖਿਆਈ ਦੇ ਮੰਜ਼ਰ ਵੇਖਕੇ ਕਈ ਸਾਲ ਨਾ ਲੱਗਦੀ। ਇਸੇ ਅੱਗ ਦਾ ਮਾਰਿਆ ਕੋਈ ਸ਼ਰਾਬ ਵੇਚਣ ਲੱਗ ਪਿਆ ਤੇ ਕੋਈ ਚੋਰ ਬਣ ਗਿਆ। ਜੀਵਨ ਦੀ ਜਦੋ-ਜਹਿਦ ਰੂਪ-ਢੰਗ ਬਦਲਕੇ ਅੱਜ ਵੀ ਚੱਲ ਰਹੀ ਹੈ। ਜ਼ਮੀਨਾਂ ਅਬਾਦ ਹੋ ਗਈਆਂ ਪਰ ਜ਼ਮੀਨਾਂ ਬਚੀਆਂ ਕਿੱਥੇ ? ਲਾਹੌਰ ਦੇ ਮੁਰੱਬਿਆਂ ਵਾਲੇ ਹੁਣ ਕਨਾਲਾਂ ਵਾਲੇ ਹੋ ਗਏ। ਕਈ ਅਜਿਹੇ ਹਨ, ਜਿਨ੍ਹਾਂ ਕੋਲ ਬਚਿਆ ਹੀ ਕੱਖ ਨਹੀਂ। ਉਹ ਅੱਜ ਕੱਲ੍ਹ ਜ਼ਮੀਰ ਮਾਰ ਕੇ ਸੀਰ ਕਰਦੇ ਹਨ। ਟੱਬਰ ਮਰਵਾਕੇ, ਵੱਸਦੇ ਘਰ ਲੁਟਾਕੇ, ਤਖ਼ਤ ਹਜ਼ਾਰੇ ਗੁਆਕੇ ਆਏ ਲੋਕ ਅੱਜ ਤੱਕ ਅੰਬਰ ਨੂੰ ਮੂੰਹ ਕਰਕੇ ਅਜ਼ਾਦੀ ਦੀ ਪਰਿਭਾਸ਼ਾ ਪੁੱਛਦੇ ਹਨ। ਕਦੇ ਜਵਾਬ ਨਹੀਂ ਮਿਲੇ ਤੇ ਨਾ ਹੀ ਮਿਲੀ ਉਹ ਭਰਮਪਾਊ ਆਜ਼ਾਦੀ, ਜਿਸ ਨੇ ਰੰਗਲੇ ਭਾਗਾਂ ਦੀ ਬਲੀ ਲੈ ਕੇ ਕਾਲੇ ਭਵਿੱਖ ਦੀ ਪੂਛ ਉਜੜੇ ਲੋਕਾਂ ਦੀ ਤਲੀਏ ਧਰ ਦਿੱਤੀ। ਅਜ਼ਾਦੀ ਲੱਭਦਿਆਂ ਤਿੰਨ ਪੀੜ੍ਹੀਆਂ ਗ਼ਵਾਚ ਗਈਆਂ ਪਰ ਅਜ਼ਾਦੀ ਐਸੀ ਗ਼ੁੰਮ ਹੋਈ ਕਿ ਮਿਲੀ ਹੀ ਨਹੀਂ। ਮਿਲਦੀ ਵੀ ਕਿਵੇਂ ਉਹ ਤਾਂ ਉੱਡ ਕੇ ਜਾ ਉਨ੍ਹਾਂ ਦੇ ਪਿੰਜਰਿਆਂ ਦੀ ਬੁਲਬੁਲ ਬਣੀ, ਜਿਨਾਂ ਦੇ ਵੱਡਿਆਂ ਨੇ ਬੇਗ਼ਾਨੇ ਪੁੱਤ ਮਰਵਾਕੇ ਗੋਰਿਆਂ ਨਾਲ ਸੌਦੇਬਾਜ਼ੀ ਕਰਕੇ ਰਾਜਸੱਤਾ ਸੰਭਾਲ ਲਈ। ਦੋ-ਚਾਰ ਫ਼ੀਸਦੀ ਲੋਕਾਂ ਦੀ ਗ਼ੁਲਾਮ ਬਣਕੇ ਰਹਿ ਗਈ ਇਹ ਅਜ਼ਾਦੀ ਤੇ ਇਨ੍ਹਾਂ ਦੋ-ਚਾਰ ਫ਼ੀਸਦੀ ਲੋਕਾਂ ਨੇ ਅਜ਼ਾਦੀ ਦੇ ਲੱਡੂ ਨੂੰ ਭੋਰ ਕੇ ਵੀਹ ਕੁ ਫ਼ੀਸਦ ਹੋਰ ਲੋਕਾਂ ਦਾ ਮੂੰਹ ਮਿੱਠਾ ਕਰਵਾ ਦਿੱਤਾ। ਅੱਸੀ ਫ਼ੀਸਦੀ ਲੋਕਾਂ ਵਿਚ ਭੁੱਖਮਰੀ, ਫ਼ੁੱਟਪਾਥ, ਬੇਰੁਜ਼ਗਾਰੀ, ਜੇਲ੍ਹ ਜਿਹੇ ਤੋਹਫ਼ੇ ਵੰਡ ਦਿੱਤੇ ਗਏ। ਅਜ਼ਾਦੀ ਦੀ ਕੀਮਤ ਚੁਕਾਉਣ ਵਾਲੇ ਅੱਜ ਵੀ ਤੰਗੀਆਂ ਦੇ ਗ਼ੁਲਾਮ ਨੇ। ਸਾਡੇ ਪੁਰਖ਼ਿਆਂ ਦੇ ਨਾਲ ਉਜੜ ਕੇ ਆਇਆ ਦਲਿਤ ਗੁਰਨਾਮ ਸਾਡੇ ਪੁਰਖ਼ਿਆਂ ਨਾਲ ਹੀ ਭੁੱਖਮਰੀਆਂ ਕੱਟਦਾ ਮਰ ਗਿਆ। ਉਹ ਉਧਰ ਵੀ ਸੀਰੀ ਸੀ ਤੇ ਇੱਧਰ ਵੀ ਸੀਰੀ ਹੀ ਰਿਹਾ ਪਰ ਜੋ ਉੱਧਰ ਉਸ ਦਾ ਬਣਿਆ ਘਰ ਆਜ਼ਾਦੀ ਦੇ ਭੇਟ ਚੜ੍ਹ ਗਿਆ, ਫੇਰ ਉਸ ਦਾ ਮੁੱਲ ਕੀ

ਪਿਆ, ਸਾਨੂੰ ਤਾਂ ਚਲੋ ਥੋੜ੍ਹੀ-ਬਹੁਤ ਜ਼ਮੀਨ ਵੀ ਮਿਲ ਗਈ। ਗੁਰਨਾਮ ਜਿਹੇ ਹਜ਼ਾਰਾਂ-ਲੱਖਾਂ ਮਜ਼ਦੂਰ ਆਪਣੇ ਥੰਨ੍ਹੇ ਘਰਾਂ ਦੀ ਕੁਰਬਾਨੀ ਕਰਕੇ ਆਏ ਪਰ ਆਜ਼ਾਦ ਦੇਸ਼ ਨੇ ਉਨ੍ਹਾਂ ਨੂੰ ਕੀ ਦਿੱਤਾ, ਸ਼ੋਸ਼ਣ, ਭ੍ਰਿਸ਼ਟਤਾ, ਭੁੱਖਮਰੀ। ਜੋ ਆਜ਼ਾਦੀ ਦੀ ਲੜਾਈ ਵਿਚ ਫ਼ਾਹੇ ਚੜ੍ਹੇ ਉਹ ਤਾਂ ਸ਼ਹੀਦ ਗਿਣੇ ਗਏ ਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਅੱਜ ਤੱਕ ਵੀ ਸਹੂਲਤਾਂ ਮਿਲ ਰਹੀਆਂ ਹਨ ਪਰ ਜਿਨ੍ਹਾਂ ਆਜ਼ਾਦੀ ਦੀ ਕੀਮਤ ਚੁਕਾਉਂਦਿਆਂ ਜਿੰਨ੍ਹਾਂ ਜਾਨਾਂ ਦਿੱਤੀਆਂ, ਇੱਜ਼ਤਾਂ ਲੁਟਾਈਆਂ, ਘਰ ਗਵਾਏ, ਉਹ ਕੌਣ ਹੋਏ? ਨਵੇਂ ਬਣੇ ਪਾਕਿਸਤਾਨ ਨੂੰ ਵੀ 75 ਕਰੋੜ ਦੇ ਦਿੱਤੇ ਨਹਿਰੂ ਹੋਰਾਂ ਨੇ ਪਰ ਉਨ੍ਹਾਂ ਅਤੇ ਉਨ੍ਹਾਂ ਦੇ ਵਾਰਸਾਂ ਨੇ ਉਨ੍ਹਾਂ ਦੇ ਫੱਟ ਅੱਜ ਤੱਕ ਨਹੀਂ ਵੇਖੇ, ਜਿਨ੍ਹਾਂ ਅਸਲ ਵਿਚ ਅਜ਼ਾਦੀ ਦੀ ਕੀਮਤ ਅਦਾ ਕੀਤੀ। ਨਾ ਕਿਸਾਨਾਂ ਨੂੰ ਜ਼ਮੀਨ ਪੂਰੀ ਕਰਕੇ ਦਿੱਤੀ ਗਈ ਤੇ ਨਾ ਬੇ-ਜ਼ਮੀਨੇ ਤਬਕੇ ਨੂੰ ਕੋਈ ਮੁਆਵਜ਼ਾ ਮਿਲਿਆ। ਨਾ ਹੀ ਇਨ੍ਹਾਂ ਲਈ ਕੋਈ ਕੋਟਾ ਤੈਅ ਹੋਇਆ। 10 ਲੱਖ ਮੌਤਾਂ, 1 ਕਰੋੜ ਘਰੋਂ-ਬੇਘਰ, ਹਜ਼ਾਰਾਂ ਔਰਤਾਂ ਦਾ ਬਲਾਤਕਾਰ, ਕੀ ਇਹ ਤ੍ਰਾਸਦੀ ਨਹੀਂ ਸੀ? ਇਹ ਤਾਂ ਦੁਨੀਆਂ ਦੀ ਸਭ ਤੋਂ ਮਹਿੰਗੀ ਅਜ਼ਾਦੀ ਸੀ ਪਰ ਅਫ਼ਸੋਸ ਨਾ ਪੀੜਤਾਂ ਨੂੰ ਹੱਕ ਮਿਲੇ ਤੇ ਨਾ ਅਜ਼ਾਦੀ ਦੇ ਅਸਲ ਅਰਥ। ਉਜਾੜਾ ਵੀ ਭੁੱਲ ਜਾਂਦਾ, ਮੁਆਵਜ਼ੇ ਦੀ ਘਾਟ ਵੀ ਵਿਸਰ ਜਾਂਦੀ, ਜੇਕਰ ਉਜੜ ਕੇ ਆਏ ਲੋਕਾਂ ਨੂੰ ਇਸ ਮੁਲਖ਼ ਵਿਚ ਅਜ਼ਾਦੀ ਦੇ ਦਰਸ਼ਨ ਹੋ ਜਾਂਦੇ। ਜਿਸ ਦੇਸ਼ ਦੀ ਸੰਸਦ ਨੇ ਮੈਲਾ ਸਿਰ 'ਤੇ ਢੋਣ 'ਤੇ ਪਾਬੰਦੀ ਲਾਈ ਹੋਈ ਹੈ, ਉਸ ਦੇਸ਼ ਲਈ ਇਸ ਤੋਂ ਵੱਧ ਸ਼ਰਮ ਵਾਲੀ ਗੱਲ ਕੀ ਹੋਵੇਗੀ ਕਿ ਅਜ਼ਾਦੀ ਦੇ 68 ਸਾਲ ਬਾਅਦ ਅੱਜ ਵੀ ਥੋੜ੍ਹੇ ਜਿਹੇ ਪੈਸਿਆਂ ਲਈ ਹਜ਼ਾਰਾਂ ਲੋਕ ਸਿਰ 'ਤੇ ਮੈਲਾ ਢੋਂਦੇ ਹਨ। 34 ਲੱਖ ਔਰਤਾਂ ਅੱਜ ਵੀ ਸਰੀਰ ਵੇਚ ਕੇ ਰੋਟੀ ਖਾਂਦੀਆਂ ਹਨ ਅਤੇ 13 ਲੱਖ ਬੱਚੇ ਵੇਸਵਾਗਮਨੀ ਕਰਦੇ ਹਨ। 12 ਕਰੋੜ ਲੋਕ ਅਜਿਹੇ ਹਨ ਜਿੰਨ੍ਹਾਂ ਕੋਲ ਛੱਤ ਤਾਂ ਕੀ ਸ਼ਨਾਖ਼ਤ ਵੀ ਨਹੀਂ ਹੈ, ਕੋਈ ਅਧਾਰ ਕਾਰਡ ਨਹੀਂ, ਕੋਈ ਰਾਸ਼ਨ ਕਾਰਡ ਨਹੀਂ। 37 ਕਰੋੜ ਲੋਕ ਭੁਖਮਰੀ ਅਤੇ ਨਿਆਸਰਤਾ ਦਾ ਸ਼ਿਕਾਰ ਹਨ, ਜੇ ਰੋਟੀ ਮਿਲਦੀ ਵੀ ਹੈ ਤਾਂ ਕਦੇ-ਕਦਾਈ, ਜੇ ਛੱਤ ਹੈ ਤਾਂ ਬੱਸ ਨਾਂ ਦੀ। ਇਕ ਚੌਥਾਈ ਬੱਚੇ ਕੁਪੋਸ਼ਣ ਦਾ ਸ਼ਿਕਾਰ ਹਨ। ਕੀ ਇਹ ਹੈ ਆਜ਼ਾਦੀ, ਕੀ ਇਸ ਆਜ਼ਾਦੀ ਲਈ ਸਿਰ ਲੁਹਾਏ ਗਏ, ਕੀ ਇਹਦੇ ਲਈ ਘਰ ਉਜਾੜੇ ਗਏ? ਨਹੀਂ ਇਹ ਆਜ਼ਾਦੀ ਨਹੀਂ ਹੈ। ਇਹ ਤਾਂ ਛਲਾਵਾ ਹੋਇਆ ਕਰੋੜਾਂ ਲੋਕਾਂ ਨਾਲ। ਇਕ ਡਾਕੂ ਬੀਹੜ ਛੱਡਣ ਵੇਲੇ ਦੂਜੇ ਨੂੰ ਇਲਾਕਾ ਤੇ ਲੁੱਟਣ ਦਾ ਢੰਗ ਦੇ ਗਿਆ। ਵੀਹ ਕੁ ਰਾਜਨੀਤਕ ਪਰਿਵਾਰਾਂ ਦੇ ਪੰਜੇ 'ਚ ਫਸੇ ਦੇਸ਼ ਦਾ ਆਮ-ਜਨ ਇਨ੍ਹਾਂ ਦੀ ਲੁੱਟ ਦਾ ਸਾਧਨ ਬਣ ਗਿਆ। ਸ਼ਰਮ ਨਾਲ ਸਿਰ ਝੁਕ ਜਾਂਦਾ ਹੋਵੇਗਾ ਭਗਤ ਸਿੰਘ ਵਰਗੇ ਸ਼ਹੀਦ ਦਾ ਜਦੋਂ ਸਰਮਾਏਦਾਰੀ ਦੀ ਜੋਕ ਉਹਦੇ ਬੁੱਤ ਲਈ ਸਾਲ ਬਾਅਦ ਹਾਰ ਲੈ ਕੇ ਜਾਂਦੀ ਹੈ। ਹਰ 22 ਮਿੰਟ ਬਾਅਦ ਜਿੱਥੇ ਇਕ ਔਰਤ ਦੀ ਪੱਤ ਲੁੱਟੀ ਜਾਂਦੀ ਹੋਵੇ ਉੱਥੇ ਆਜ਼ਾਦੀ ਦਾ ਅਰਥ ਲੱਕੜ ਦੇ ਮੁੰਡੇ ਤੋਂ ਵੱਧ ਕੁਝ ਵੀ ਨਹੀਂ ਰਹਿ ਜਾਂਦਾ। ਆਜ਼ਾਦੀ ਦਾ ਹਾਲ ਇਹ ਹੈ ਕਿ ਸਭ ਤੋਂ ਖ਼ੁਸ਼ਹਾਲ ਸੂਬਿਆਂ 'ਚ ਗਿਣੇ ਜਾਂਦੇ ਪੰਜਾਬ ਵਿਚ ਜੇ ਕਿਤੇ ਅਮਰੀਕਾ-ਕੈਨੇਡਾ

ਨੂੰ ਜਾਣ ਲਈ ਟ੍ਰੇਨ ਟੇਸ਼ਨ 'ਤੇ ਆ ਲੱਗੇ ਤਾਂ ਇਸ ਦੇਸ਼ ਨੂੰ ਛੱਡਣ ਲਈ ਦੰਗੇ ਹੋ ਜਾਣਗੇ। ਨੌਜਵਾਨਾਂ ਕੋਲ ਉਦੇਸ਼ ਨਹੀਂ, ਮੌਕਾ ਨਹੀਂ। ਨੌਕਰੀ, ਸਿਆਸਤ, ਮੀਡੀਆ, ਕਾਰੋਬਾਰ ਇਤਿਆਦਿ ਹਰ ਥਾਂ 'ਤੇ ਪਰਿਵਾਰਵਾਦ ਅਤੇ ਪੂੰਜੀਵਾਦ ਦਾ ਕਬਜ਼ਾ ਹੋ ਗਿਆ। ਮੁੱਠੀ ਭਰ ਕਾਰਪੋਰੇਟ ਘਰਾਣੇ ਸੰਸਦ ਦੀ ਰਿਮੋਟ ਆਪਣੇ ਹੱਥ ਲਈ ਬੈਠੇ ਹਨ। ਨੇਤਾਵਾਂ ਅਤੇ ਕਾਰਪੋਰੇਟ ਦੇ ਗਠਜੋੜ ਨੇ ਦੇਸ਼ ਦੇ ਸੋਮੇ ਲੁੱਟ ਲਏ, ਜਨਤਾ ਦੇ ਹੱਕ ਖੋਹ ਲਏ। ਮਾੜੇ ਕੋਲ ਏਨਾ ਵੀ ਅਧਿਕਾਰ ਨਹੀਂ ਕਿ ਉਹ ਇਨਸਾਫ਼ ਅਤੇ ਸਿੱਖਿਆ ਜਿਹੇ ਬੁਨਿਆਦੀ ਹੱਕਾਂ ਨੂੰ ਮਾਣ ਸਕੇ। ਹੋਰ ਤਾਂ ਹੋਰ ਦੇਸ਼ ਦੀ 60 ਫੀਸਦੀ ਅਬਾਦੀ ਨੂੰ ਪਖਾਨਾ (ਟਾਇਲਟ) ਨਹੀਂ ਦੇ ਸਕੀ ਇਹ ਅਜ਼ਾਦੀ। ਅਜ਼ਾਦੀ ਦਾ ਅਰਥ ਹੁੰਦਾ ਹੈ, ਬਰਾਬਰਤਾ, ਅਧਿਕਾਰਾਂ ਦੀ ਸੁਰੱਖਿਆ, ਬੋਲਣ ਦੀ ਆਜ਼ਾਦੀ। ਪਰ ਕਿੱਥੇ ਹੈ ਬਰਾਬਰਤਾ। ਵੋਟ ਪਾਉਣ ਵਾਲਾ ਐਂਬੂਲੈਂਸ ਵਿਚ ਤੜਫ਼ਦਾ ਰੋਕ ਦਿੱਤਾ ਜਾਂਦਾ ਹੈ ਕਿਉਂਕਿ ਵੋਟ ਲੈ ਕੇ ਬਣੇ ਵੀ.ਆਈ.ਪੀ. ਨੇ ਲੰਘਣਾ ਹੈ। ਬੱਚੀਆਂ ਨਾਲ ਹੋਏ ਬਲਾਤਕਾਰਾਂ ਦਾ ਇਨਸਾਫ਼ ਨਾ ਮਿਲਣ 'ਤੇ 100 ਪਰਿਵਾਰ ਧਰਮ-ਤਿਆਗ ਕਰਦਾ ਹੈ, ਇਹ ਅਧਿਕਾਰਾਂ ਦਾ ਸੱਚ ਹੈ। 440 ਚੈਨਲਾਂ ਵਿਚੋਂ 220 'ਤੇ ਕਾਰਪੋਰੇਟ ਘਰਾਣੇ ਕਾਬਜ਼ ਹਨ, ਬਾਦਲ ਪਰਿਵਾਰ ਸਾਰੇ ਸੂਬੇ ਦੀ ਕੇਬਲ ਨੂੰ ਕੁੰਡੀ ਪਾ ਲੈਂਦਾ ਹੈ, ਇਕ ਅਖ਼ਬਾਰ ਦੇ ਦਫ਼ਤਰ 'ਤੇ ਰਾਤ ਨੂੰ ਗਿਆਰਾਂ ਵਜੇ ਛਾਪੇਮਾਰੀ ਹੁੰਦੀ ਹੈ, ਪਾਖੰਡ ਖਿਲਾਫ਼ ਲੜਨ ਵਾਲੇ ਦਾਭੋਲਕਰ ਨੂੰ ਗ਼ੋਲੀ ਮਾਰ ਦਿੱਤੀ ਜਾਂਦੀ ਹੈ, ਜੇ ਕੋਈ ਹੱਕ ਮੰਗੇ ਉਹਦੇ ਹੱਡ ਤੋੜ ਦਿੱਤੇ ਜਾਂਦੇ ਹਨ, ਕਿੱਥੇ ਹੈ ਬੋਲਣ ਦੀ ਆਜ਼ਾਦੀ? ਇਹ ਆਜ਼ਾਦੀ ਨਹੀਂ ਧੋਖ਼ਾ ਹੈ। ਜੋ ਦਹਾਕਿਆਂ ਤੋਂ ਹੋ ਰਿਹਾ ਹੈ, ਸ਼ਾਇਦ ਦਹਾਕਿਆਂ ਤੱਕ ਹੁੰਦਾ ਰਹੇਗਾ। ਸਾਡੇ ਪੁਰਖ਼ੇ ਉਜੜ ਗਏ ਸਾਨੂੰ ਕੋਈ ਸ਼ਿਕਵਾ ਨਹੀਂ ਕਿਉਂਕਿ ਕਈ ਆਜ਼ਾਦੀ ਪ੍ਰਵਾਨਿਆਂ ਨੇ ਤਾਂ ਕੁਲਾਂ ਵੀ ਵਾਰੀਆਂ ਹਨ। ਪਰ ਸਾਨੂੰ ਰੋਸ ਹੈ ਕਿ ਅਜ਼ਾਦੀ ਨੂੰ ਕੁਝ ਲੋਕਾਂ ਨੇ ਗ਼ੁਲਾਮ ਕਰ ਲਿਆ। ਜਿੰਨਾ ਚਿਰ ਇਹ ਅਜ਼ਾਦੀ ਕਾਲੇ ਅੰਗਰੇਜ਼ਾਂ ਤੋਂ ਅਜ਼ਾਦ ਨਹੀਂ ਹੁੰਦੀ, ਓਨਾ ਚਿਰ ਦਿਲ ਨਹੀਂ ਮੰਨਦਾ ਕਿ ਅਜ਼ਾਦੀ ਦੇ ਜਸ਼ਨ ਮਨਾਈਏ। ਕਿਉਂਕਿ ਕੋਈ ਬੱਚਾ ਭੁੱਖ ਨਾਲ ਵਿਲਕ ਰਿਹਾ ਹੋਵੇ ਤੇ ਭੁੱਖ ਦੀ ਮਾਰੀ ਮਾਂ ਦੀ ਛਾਤੀ 'ਚੋਂ ਦੁੱਧ ਵੀ ਨਾ ਉਤਰੇ, ਉਹ ਮਾਂ ਕਿਵੇਂ ਜਸ਼ਨ ਮਨਾ ਸਕਦੀ ਹੈ। ਕਹਿਰ ਦੀ ਧੁੱਪ 'ਚ ਕੂੜੇ ਦੇ ਢੇਰ 'ਚੋ ਰਿਜ਼ਕ ਤਲਾਸ਼ਦੀ ਬੱਚੀ ਰੋਟੀ ਲੱਭੇ ਜਾਂ ਆਜ਼ਾਦੀ ਦੇ ਗੀਤ 'ਤੇ ਨੱਚੇ? ਇਕ ਡੰਗ ਦੀ ਰੋਟੀ ਲਈ 12 ਘੰਟੇ ਤਸ਼ੱਦਦ ਝੱਲ ਕੇ ਆਇਆ ਮਜ਼ਦੂਰ ਕਿਵੇਂ ਝੁਲਾਏਗਾ ਅਜ਼ਾਦੀ ਦਾ ਝੰਡਾ? ਆਪਣੇ ਜਿਸਮ ਨੂੰ ਨੋਚਵਾ ਰਹੀ ਕੋਈ ਕੂੰਜ ਕਿਵੇਂ ਕਹੇ ਕਿ ਮੈਂ ਮਹਾਨ ਦੇਸ਼ ਦੀ ਬੇਟੀ ਹਾਂ? ਜਿੰਨ੍ਹਾਂ ਚਿਰ ਭੁੱਖੇ ਨੂੰ ਰੋਟੀ ਨਹੀਂ ਮਿਲਦੀ, ਨਿਆਸਰੇ ਨੂੰ ਛੱਤ ਨਹੀਂ ਮਿਲਦੀ, ਗ਼ਰੀਬ ਨੂੰ ਸਿੱਖਿਆ ਅਤੇ ਬੁਨਿਆਦੀ ਸਹੂਲਤ ਨਹੀਂ ਮਿਲਦੀ, ਮਜ਼ਲੂਮ ਨੂੰ ਇਨਸਾਫ਼ ਤੇ ਸੰਘਰਸ਼ ਨੂੰ ਹੱਕ ਨਹੀਂ ਮਿਲਦੇ, ਓਨਾ ਚਿਰ ਇਹ ਆਜ਼ਾਦੀ ਮੁਬਾਰਕ ਨਹੀਂ ਆਖੀ ਜਾ ਸਕਦੀ। ਜਿਸ ਦਿਨ ਇਸ ਮੁਲਖ਼ ਦਾ ਤੰਤਰ ਲੋਕ-ਪੱਖੀ ਹੋਵੇਗਾ, ਅਸਲ 'ਚ ਉਸ ਦਿਨ ਆਜ਼ਾਦੀ ਦਾ ਸੂਰਜ ਉੱਗੇਗਾ, ਹਾਲੇ ਤਾਂ ਆਜ਼ਾਦੀ ਦਿਹਾੜਾ ਇਕ ਛੁੱਟੀ ਹੈ।

# ਸਾਨੂੰ ਘਰ ਘਰ ਭਗਤ ਪੂਰਨ ਸਿੰਘ ਚਾਹੀਦੈ !

ਹਰ ਸਾਲ ਕੁਦਰਤੀ ਆਫ਼ਤਾਂ। ਨਿੱਤ ਨਵੀਆਂ ਬਿਮਾਰੀਆਂ ਦੀ ਆਮਦ। ਹਰ ਸਾਹ ਮੌਤ ਦੀ ਬਾਜ਼ੀ। ਜੇ ਕਿਸੇ ਨੂੰ ਪੁੱਛੀਏ ਕਿ ਅਜਿਹਾ ਕਿਉਂ ਹੋ ਰਿਹਾ ਹੈ ਤਾਂ ਸਾਰੇ ਇਕੋ ਗੱਲ ਕਹਿੰਦੇ ਨੇ ਕਿ ਮਨੁੱਖ ਕੁਦਰਤ ਨਾਲ ਛੇੜਛਾੜ ਕਰ ਰਿਹਾ ਹੈ। ਜਿਸ ਦੇ ਬਦਲੇ ਕੁਦਰਤ ਆਪਣਾ ਭਿਆਨਕ ਰੰਗ ਵਿਖਾ ਰਹੀ ਹੈ। ਹਰੇਕ ਦਾ ਮੰਨਣਾ ਹੈ ਕਿ ਵਾਤਾਵਰਣ ਦੀ ਸੰਭਾਲ ਕਰਨੀ ਹੁਣ ਸਮੇਂ ਦੀ ਜ਼ਰੂਰਤ ਹੈ ਪਰ ਕਰਦਾ ਕੋਈ ਵੀ ਨਹੀਂ। ਬੱਸ ਸਾਰੇ ਚਿੰਤਾ ਕਰਦੇ ਨੇ, ਸਭ ਗੱਲਾਂ ਕਰਦੇ ਹਨ। ਦੁਨੀਆਂ ਦੇ ਪ੍ਰਦੂਸ਼ਿਤ ਦੇਸ਼ਾਂ ਵਿਚ ਭਾਰਤ ਚੌਥੇ ਸਥਾਨ 'ਤੇ ਹੈ। ਦੁਨੀਆਂ ਦੇ 20 ਸਭ ਤੋਂ ਗੰਦੇ ਸ਼ਹਿਰਾਂ ਦੀ ਸੂਚੀ ਚੁੱਕੋਗੇ ਤਾਂ ਵਿਚ 13 ਸ਼ਹਿਰ ਭਾਰਤ ਦੇ ਦਿਸਣਗੇ। ਇਸ ਪ੍ਰਾਪਤੀ 'ਤੇ ਤੁਸੀਂ ਮਾਣ ਕਰੋਗੇ ਜਾਂ ਡੁੱਬ ਮਰੋਗੇ, ਇਹ ਸੋਚ 'ਤੇ ਨਿਰਭਰ ਕਰਦਾ ਹੈ। ਹਾਲ ਪੰਜਾਬ ਦੇ ਵੀ ਜੁਦਾ ਨਹੀਂ ਹਨ। ਹੁਣੇ ਸਵੱਛ ਭਾਰਤ ਦੇ ਸਰਵੇ ਵਿਚ ਅਮ੍ਰਿਤਸਰ ਵਰਗਾ ਸ਼ਹਿਰ 472 ਸ਼ਹਿਰਾਂ 'ਚੋਂ 430ਵੇਂ ਨੰਬਰ 'ਤੇ ਰਿਹਾ। ਪੰਜਾਬ ਦੇ ਲੋਕਾਂ ਦੀ ਇਕ ਵੱਡੀ ਕਮਜ਼ੋਰੀ ਜਾਂ ਹੀਣਤਾ ਹੈ ਕਿ ਇਹ ਵੇਲਾ ਵਿਹਾ ਕੇ ਜਾਗਦੇ ਹਨ। ਅੱਜ ਪੰਜਾਬ ਦੇ ਹਰ ਘਰ ਵਿਚ ਰੋਗੀ ਪਿਆ ਹੈ। ਅੱਜ ਪੰਜਾਬ ਦੀ ਹਰ ਗਲੀ ਵਿਚ ਵੈਣ ਪੈ ਰਹੇ ਹਨ। ਨਸ਼ਾ ਸਿਆਸਤ ਦੇ ਸੂਤ ਆ ਗਿਆ ਹੈ ਕਿਉਂਕਿ ਪੰਜਾਬ ਦਾ ਹਰ ਮੁੱਦਾ ਇਸ ਦੀ ਪਿੱਠ ਉਹਲੇ ਜਾ ਲੁਕਿਆ ਹੈ। ਲੋਕ ਵੀ ਬੱਸ ਇਸ ਗੱਲ 'ਤੇ ਸਬਰ ਕਰ ਬੈਠੇ ਹਨ ਕਿ ਬੱਸ ਯਾਰ! ਜੋ ਹੈ, ਉਹ ਹੈ। ਖਾਓ-ਪੀਓ ਤੇ ਚੱਲਦੇ ਬਣੋ, ਇੱਥੇ ਕੁਝ ਨਹੀਂ ਹੋਣਾ। ਪਰ ਇਹ ਸੋਚ, ਇਹ ਵਤੀਰਾ, ਪੰਜਾਬ ਨਾਲ ਅਕ੍ਰਿਤਘਣਤਾ ਹੈ। ਅਸੀਂ ਤਾਂ ਖਾ-ਪੀ ਕੇ ਹੰਢਾ ਕੇ ਚਲੇ ਜਾਵਾਂਗੇ ਪਰ ਆਉਣ ਵਾਲੀਆਂ ਨਸਲਾਂ ਨੂੰ ਕੀ ਦੇ ਕੇ ਜਾਵਾਂਗੇ, ਨਸ਼ੇ, ਭ੍ਰਿਸ਼ਟਤਾ, ਢੀਚਕ-ਢੀਚਕ ਕਰਦਾ ਸਭਿਆਚਾਰ, ਸਿਆਹ ਕਾਲਾ ਇਤਿਹਾਸ ਅਤੇ ਜ਼ਹਿਰੀਲੀ ਹਵਾਵਾਂ ਤੇ ਤੇਜ਼ਾਬ ਜਿਹਾ ਪਾਣੀ? ਨਸ਼ਾ, ਸਭਿਆਚਾਰ, ਭ੍ਰਿਸ਼ਟਤਾ ਇਤਿਆਦਿਕ ਦਾ ਮੁਹਾਂਦਰਾਂ ਤਾਂ ਹੋ ਸਕਦੈ ਅਗਲੀ ਪੀੜੀ ਦਰੁਸਤ ਕਰ ਲਵੇ ਪਰ ਪੌਣ-ਪਾਣੀ 'ਚ ਘੁਲੇ ਜ਼ਹਿਰ ਨੂੰ ਉਹ ਕਿਹੜੇ ਕਾਰਖ਼ਾਨੇ 'ਚ ਲਿਜਾ ਕੇ ਸ਼ੁੱਧ ਕਰਨਗੇ। ਇਹ ਤਾਂ ਬੜਾ ਵੱਡਾ ਧ੍ਰੋਹ ਹੈ ਕਿ ਗੰਦ ਅਸੀਂ ਪਾਈਏ ਤੇ ਭੁਗਤਣ ਆਉਣ ਵਾਲੀਆਂ ਨਸਲਾਂ। ਪਾਣੀਆਂ ਨੂੰ ਤੇਜ਼ਾਬੀ ਕਰ ਦੇਣਾ ਹਵਾਵਾਂ 'ਚ ਜ਼ਹਿਰ ਭਰ ਦੇਣਾ, ਇਹ ਤਾਂ ਨਸਲਮਾਰ ਹੈ। ਇਸ ਲਈ ਭਵਿੱਖ ਸਾਨੂੰ ਕਦੇ ਮਾਫ਼ ਨਹੀਂ ਕਰੇਗਾ। ਸਾਡੇ ਪੰਜਾਬੀ ਕੁਝ ਨਾ ਕਰਨਾ ਹੋਵੇ ਤਾਂ ਆਖ ਦੇਣਗੇ ਸਾਡੇ ਕਰਨ ਨਾਲ ਕੀ ਹੋਵੇਗਾ ਜੇ ਸਾਰੇ ਮੁਲਖ਼ ਨੇ ਨਾ ਕੀਤਾ। ਸਾਨੂੰ ਆਪਣਾ ਘਰ ਮਾਡਲ ਬਣਾ ਕੇ ਪੇਸ਼ ਕਰਨਾ ਚਾਹੀਦਾ ਹੈ ਤਾਂ ਕਿ ਦੂਜੇ ਨੂੰ ਅਕਲ ਵੀ ਆਵੇ ਤੇ ਸ਼ਰਮ ਵੀ। ਅਸੀਂ ਗ਼ਰੀਬੀ ਕੱਟ ਸਕਦੇ ਹਾਂ ਪਰ ਬਿਮਾਰੀ ਕੱਟਣੀ ਬਹੁਤ ਔਖੀ ਹੈ। ਅਸੀਂ ਸਮੇਂ ਨਾਲ ਲੜ ਸਕਦੇ ਹਾਂ ਪਰ ਕੁਦਰਤ ਨਾਲ ਨਹੀਂ। ਇਸ ਲਈ ਸਾਡਾ ਅਤੇ ਆਉਣ ਵਾਲੀਆਂ ਨਸਲਾਂ ਦਾ

ਭਲਾ ਇਸੇ ਗੱਲ ਵਿਚ ਹੈ ਕਿ ਅਸੀਂ ਕੁਦਰਤ-ਪ੍ਰੇਮੀ ਬਣੀਏ। ਅਸੀਂ ਕਾਦਰ ਦੇ ਤਾਂ ਅੰਨ੍ਹੇ ਭਗਤ ਹਾਂ ਪਰ ਉਸ ਦੀ ਸਿਰਮੌਰ ਰਚਨਾ ਕੁਦਰਤ ਨੂੰ ਅਸੀਂ ਕੁਚਲਦੇ ਜਾ ਰਹੇ ਹਾਂ। ਬੜੇ ਘੱਟ ਪੰਜਾਬੀ ਇਹ ਸੱਚ ਜਾਣਦੇ ਹੋਣਗੇ ਕਿ ਪੰਜਾਬ ਦੇਸ਼ ਦਾ ਸਭ ਤੋਂ ਘੱਟ ਜੰਗਲ ਵਾਲਾ ਸੂਬਾ ਬਣ ਗਿਆ ਹੈ। ਜੀ ਹਾਂ, ਪੰਜਾਬ ਦਾ ਜੰਗਲ ਹੇਠ ਰਕਬਾ ਰਾਜਸਥਾਨ ਤੋਂ ਵੀ ਘੱਟ ਹੈ। ਕਮਾਲ ਦੀ ਗੱਲ ਹੈ ਕਿ ਰੇਤੀਲੇ ਟਿੱਬਿਆਂ ਵਾਲਾ ਪਾਣੀ ਦੀ ਘਾਟ ਨਾਲ ਜੂਝਦਾ ਰਾਜਸਥਾਨ 4.62 ਫ਼ੀਸਦੀ ਰਕਬਾ ਜੰਗਲ ਹੇਠ ਰੱਖੀ ਬੈਠਾ ਹੈ ਜਦਕਿ ਜਰਖ਼ੇਜ਼ ਮਿੱਟੀ ਅਤੇ ਪਾਣੀ ਦੀ ਬਹੁਤਾਤ ਵਾਲੇ ਸੂਬੇ ਪੰਜਾਬ ਵਿਚ ਜੰਗਲ ਹੇਠ ਰਕਬਾ ਮਾਤਰ 3.14 ਫੀਸਦੀ ਰਹਿ ਗਿਆ ਹੈ। ਧੜਾਧੜ ਰੁੱਖਾਂ ਦੀ ਕਟਾਈ ਨੇ ਪੰਜਾਬ ਰੋਡਾ-ਭੋਡਾ ਕਰ ਦਿੱਤਾ। 600 ਕਰੋੜ ਦਾ ਕਰਜ਼ਾ ਜਪਾਨ ਤੋਂ ਲਿਆ ਗਿਆ ਸੀ ਪੰਜਾਬ ਨੂੰ ਹਰਿਆ ਕਰਨ ਦੇ ਨਾਂ 'ਤੇ ਪਰ ਪਤਾ ਨਹੀਂ ਇਸ ਪੈਸੇ ਨਾਲ ਕੀਹਦੇ ਭਾਗ ਹਰੇ ਹੋ ਗਏ ਕਿਉਂਕਿ ਪੰਜਾਬ ਦਾ ਜੰਗਲ ਹੇਠ ਰਕਬਾ ਦਿਨੋ-ਦਿਨ ਘੱਟਦਾ ਜਾ ਰਿਹਾ ਹੈ। ਹਾਂ ਅਖ਼ਬਾਰ ਚੁੱਕੀਏ ਤਾਂ ਇੰਝ ਲੱਗਦਾ ਹੈ ਜਿਵੇਂ ਸਾਰਾ ਪੰਜਾਬ ਰੁੱਖ ਲਾ ਰਿਹਾ ਹੋਵੇ। ਕੋਈ ਸਕੂਲ 'ਚ ਰੁੱਖ ਲਾ ਰਿਹਾ ਹੈ, ਕੋਈ ਸੜਕ 'ਤੇ ਪੌਦਾ ਲਾ ਰਿਹਾ। ਪਰ ਅਸਲ ਵਿਚ ਇਹ ਰੁੱਖ ਲੋਕਾਂ ਦੀ ਫੋਟੋ ਦੀ ਭੁੱਖ ਮਿਟਾਉਂਦੇ ਹਨ, ਤੋੜ ਨਹੀਂ ਚੜ੍ਹਦੇ। ਫੋਟੋ ਖਿਚਾਉਣ ਤੋਂ ਬਾਅਦ ਇਹ ਰੁੱਖ ਲਾਉਣ ਵਾਲੇ ਹੱਥਾਂ ਨੂੰ ਤਰਸਦੇ ਰਹਿੰਦੇ ਹਨ। ਪਰ ਕੋਈ ਨਹੀਂ ਬਹੁੜਦਾ। ਇਨ੍ਹਾਂ ਛੋਟੇ ਰੁੱਖਾਂ ਨੂੰ ਜਾਂ ਤਾਂ ਧੁੱਪਾਂ ਮਰੁੰਡ ਦਿੰਦੀਆਂ ਹਨ ਜਾਂ ਫੇਰ ਡੰਗਰ ਚਰ ਜਾਂਦੇ ਹਨ। ਸਾਲ ਭਰ ਰੁੱਖਾਂ ਦੇ ਨਾਂ 'ਤੇ ਡਰਾਮੇ ਚੱਲਦੇ ਰਹਿੰਦੇ ਹਨ। ਇਕ ਅਖ਼ਬਾਰ ਦਾ ਦਾਅਵਾ ਹੈ ਕਿ ਉਸ ਨੇ ਕਰੋੜਾਂ ਦੇ ਬੂਟੇ ਪੰਜਾਬ ਵਿਚ ਗੱਡ ਦਿੱਤੇ ਪਰ ਉਹ ਬੂਟੇ ਕਿਹੜੇ ਪ੍ਰਾਣੀਆਂ ਨੂੰ ਅੱਜਕੱਲ੍ਹ ਛਾਂ ਕਰ ਰਹੇ ਹਨ, ਕੋਈ ਨਹੀਂ ਜਾਣਦਾ। ਰੁੱਖਾਂ ਦੀ ਹੋਣੀ ਹੈ ਕਿ ਰੁੱਖ ਕਤਲ ਤਾਂ ਵੱਡੀ ਪੱਧਰ 'ਤੇ ਹੋ ਰਹੇ ਹਨ ਪਰ ਨਵੇਂ ਤਿਆਰ ਹੋਣ ਵਾਲੇ ਰੁੱਖਾਂ ਦੀ ਗਿਣਤੀ ਨਾ-ਮਾਤਰ ਹੈ। ਇਹੀ ਕਾਰਨ ਹੈ ਕਿ ਕਦੇ 18 ਫ਼ੀਸਦੀ ਜੰਗਲ ਵਾਲਾ ਪੰਜਾਬ 3.14 ਫੀਸਦ ਜੰਗਲ 'ਤੇ ਆ ਗਿਆ। ਜੇ ਇਸ ਨੂੰ ਗੰਭੀਰਤਾ ਨਾਲ ਨਾ ਲਿਆ ਗਿਆ ਤਾਂ ਸ਼ਾਇਦ ਪੰਜਾਬ ਦੇਸ਼ ਦਾ ਪਹਿਲਾ ਸੂਬਾ ਬਣ ਜਾਵੇਗਾ ਜੋ ਜੰਗਲ ਤੋਂ ਸੱਖਣਾ ਹੋ ਜਾਵੇਗਾ। ਫਿਰ ਕਲਪਨਾ ਕਰੋ ਸਾਡਾ ਕੱਲ੍ਹ ਕਿਹੋ ਜਿਹਾ ਹੋਏਗਾ। ਨਹਿਰਾਂ-ਸੜਕਾਂ ਦੇ ਕਿਨਾਰਿਆਂ ਤੋਂ ਲੱਕੜ ਮਾਫ਼ੀਆਂ ਅਰਬਾਂ ਦੀ ਲੱਕੜ ਲੈ ਗਿਆ। ਵੱਡੇ ਨੇਤਾਵਾਂ ਦੇ ਘਰਾਂ ਦੀਆਂ ਬੂਹੇ-ਬਾਰੀਆਂ ਵੀ ਇਸ ਗੱਲ ਦੀ ਗ਼ਵਾਹੀ ਭਰਦੀਆਂ ਹਨ। ਸਰਕਾਰ ਇਸ ਪਾਸੇ ਗੰਭੀਰ ਨਹੀਂ ਹੈ। ਜੰਗਲਾਤ ਵਿਭਾਗ ਆਖਰੀ ਦਮਾਂ 'ਤੇ ਹੈ। ਲੋਕ ਅਵੇਸਲੇ ਹਨ। ਪਰ ਮੁੱਦਾ ਅਤਿ ਗੰਭੀਰ ਹੈ। ਸਾਡੇ ਇਕ ਪ੍ਰਵਾਸੀ ਦੋਸਤ ਨੇ ਸਲਾਹ ਦਿੱਤੀ ਹੈ ਕਿ ਪੰਜਾਬ ਸਰਕਾਰ ਨੂੰ ਰੁੱਖਾਂ ਦੀ ਕਟਾਈ ਰੋਕਣ ਲਈ ਆਰਡੀਨੈਂਸ (ਬਿੱਲ) ਲੈ ਆਉਣਾ ਚਾਹੀਦਾ ਹੈ ਤੇ ਜ਼ਰੂਰੀ ਕਟਾਈ ਲਈ ਰੁੱਖ ਲਾ ਕੇ ਪਾਲ਼ਣ ਦੀ ਸ਼ਰਤ ਰੱਖੀ ਜਾਵੇ। ਇਸ ਤੋਂ ਇਲਾਵਾ ਚੋਣ ਲੜਨ ਵਾਲੇ ਉਮੀਦਵਾਰਾਂ ਲਈ ਵੀ ਰੁੱਖ ਲਾਉਣੇ

ਲਾਜ਼ਮੀ ਕੀਤੇ ਜਾਣ। ਬੇਸ਼ੱਕ ਅਸੀਂ ਅੱਜ ਇਨ੍ਹਾਂ ਗੱਲਾਂ ਨਾਲ ਸਹਿਮਤੀ ਨਾ ਰੱਖੀਏ ਪਰ ਆਉਣ ਵਾਲੇ ਸਮੇਂ 'ਚ ਹੋ ਸਕਦੈ ਇਸ ਤੋਂ ਵੱਡੀਆਂ ਸ਼ਰਤਾਂ ਰੱਖੀਆਂ ਜਾਣ ਕਿਉਂਕਿ ਜਦੋਂ ਜਾਗੇ ਉਦੋਂ ਰੁੱਖਾਂ ਦੀ ਕੀਮਤ ਪਤਾ ਲੱਗੂ। ਰੁੱਖ ਸਾਨੂੰ ਜ਼ਿਦਗੀ ਦਿੰਦੇ ਹਨ ਪਰ ਅਸੀਂ ਉਨ੍ਹਾਂ ਨੂੰ ਮੌਤ ਦੇ ਰਹੇ ਹਾਂ। ਰੁੱਖ ਸਾਨੂੰ ਮੀਂਹ ਦਿੰਦੇ ਹਨ ਪਰ ਅਸੀਂ ਉਨ੍ਹਾਂ ਦੀ ਧੌਣ 'ਤੇ ਆਰਾ ਰੱਖ ਕੇ ਹੰਝੂ ਦੇ ਰਹੇ ਹਾਂ। ਰੁੱਖ ਸਾਨੂੰ ਹੜ੍ਹਾਂ ਤੋਂ ਬਚਾਉਂਦੇ ਹਨ ਪਰ ਅਸੀਂ ਰੁੱਖਾਂ ਨੂੰ ਚੁੱਲ੍ਹੇ 'ਚ ਡਾਹ ਰਹੇ ਹਾਂ। ਭਗਤ ਪੂਰਨ ਸਿੰਘ ਇਕ ਵਿਅਕਤੀ ਦੇ ਘਰੋਂ ਉਠ ਕੇ ਆ ਗਏ। ਜਦੋਂ ਉਸ ਵਿਅਕਤੀ ਨੇ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ ਕਿ ਤੂੰ ਤਾਂ ਕਈ ਰੁੱਖਾਂ ਦਾ ਕਾਤਲ ਹੈਂ, ਤੇਰੇ ਘਰ ਅਥਾਹ ਅਤੇ ਫ਼ਜ਼ੂਲ ਲੱਕੜ ਲੱਗੀ ਹੋਈ ਹੈ। ਸਾਨੂੰ ਭਗਤ ਜੀ ਵਰਗਿਆਂ ਦੀ ਲੋੜ ਹੈ ਜੋ ਰੁੱਖਾਂ ਦੀ ਕੀਮਤ ਸਮਝਣ ਤੇ ਸਮਝਾਉਣ। ਅਸੀਂ ਏਨੇ ਕੁ ਸਿਆਣੇ ਤਾਂ ਬਣੀਏ ਕਿ ਆਖਰੀ ਵੇਲੇ ਜੋਗੀ ਲੱਕੜ ਤਾਂ ਸੰਸਾਰ ਨੂੰ ਦੇ ਕੇ ਜਾਈਏ। ਰੁੱਖ ਨਹੀਂ ਤਾਂ ਕੁੱਖ ਨਹੀਂ, ਕੁੱਖ ਨਹੀਂ ਤਾਂ ਹਸਤੀ ਦੀ ਵੀ ਸੁੱਖ ਨਹੀਂ। ਆਓ! ਰੁੱਖ ਲਾਈਏ, ਆਓ! ਹੋਂਦ ਬਚਾਈਏ !!

# ਦਾਨ ਪੇਟੀ 'ਚ ਪੈਣਾ ਚਾਹੀਦਾ ਹੈ ਜਾਂ ਭੁੱਖੇ ਦੇ ਪੇਟ ਵਿਚ?

ਦਾਨ ਦੀ ਮਹੱਤਤਾ ਸਾਡੇ ਮੁਲਖ਼ 'ਚ ਨਿਰਾਲੀ ਹੈ। ਕੋਈ ਦਾਨ ਰੂਹ ਦੀ ਤ੍ਰਿਪਤੀ ਲਈ ਕਰਦਾ ਹੈ ਤੇ ਕੋਈ ਮੁਕਤੀ ਦਾ ਪਾਸਪੋਰਟ ਪਾਉਣ ਲਈ। ਕਈਆਂ ਦਾ ਮਿਸ਼ਨ ਬਣ ਜਾਂਦਾ ਹੈ ਪਰ ਕਈਆਂ ਦਾ ਇਹ ਧੰਦਾ ਵੀ ਹੈ। ਸਦੀਆਂ ਤੋਂ ਚੱਲੀ ਆ ਰਹੀ ਦਾਨ ਪ੍ਰਥਾ ਅੱਜਕੱਲ੍ਹ ਖ਼ੂਬ ਚਰਚਾ ਵਿਚ ਹੈ। ਚਰਚਾ ਉਦੋਂ ਹੁੰਦੀ ਹੈ, ਜਦੋਂ ਸੁਆਲ ਉੱਠਣ। ਦਾਨ 'ਤੇ ਵੀ ਸਵਾਲ ਉੱਠੇ ਹਨ। ਚਰਚਾ ਦਾ ਕੇਂਦਰ ਬਿੰਦੂ ਨੇ ਦੇਸ਼ ਦੇ ਚੜ੍ਹਾਵੇ ਦੇ ਮਾਮਲੇ 'ਚ ਮੋਹਰੀ ਕੁਝ ਮੰਦਰਾਂ ਦੀ ਕਮਾਈ ਅਤੇ ਕੁਝ ਉਹ ਅਧਿਆਤਮਕ ਰਹਿਬਰ, ਜਿੰਨ੍ਹਾਂ ਨੇ ਦਾਨ ਬੰਦ ਕਰਨ ਦੀ ਵਕਾਲਤ ਕੀਤੀ ਹੈ। ਇਕ ਰਾਸ਼ਟਰੀ ਅਖ਼ਬਾਰ ਨੇ ਪਿੱਛੇ ਜਿਹੇ ਇਕ ਸਰਵੇ ਕਰਵਾਇਆ। ਜਿਸ ਵਿਚ 1.21 ਲੱਖ ਲੋਕਾਂ ਨੇ ਆਪੋ-ਆਪਣੀ ਰਾਇ ਦਿੱਤੀ। ਇਨ੍ਹਾਂ ਵਿਚੋਂ 79 ਹਜ਼ਾਰ ਨੇ ਦਾਨ ਬੰਦ ਕਰਨ ਦੀ ਵਕਾਲਤ ਕੀਤੀ ਹੈ। ਸ਼ਾਇਦ ਇਹੀ ਕਾਰਨ ਹੈ ਕਿ ਦਾਨ 'ਤੇ ਚਰਚਾ ਹੋ ਰਹੀ ਹੈ ਕਿਉਂਕਿ ਇਕ ਬਹੁਤ ਵੱਡਾ ਤਬਕਾ ਇਸ ਹੱਕ ਵਿਚ ਹੈ ਕਿ ਭਗਵਾਨ ਦੇ ਨਾਂ 'ਤੇ ਚੜਨ ਵਾਲਾ ਚੜ੍ਹਾਵਾ ਲੋੜਵੰਦਾਂ ਲਈ ਵਰਤਿਆ ਜਾਵੇ। ਇਸ ਤੋਂ ਪਹਿਲਾਂ ਕਿ ਅਸੀਂ ਅੱਗੇ ਵਧੀਏ ਇਕ ਝਾਤ ਦੇਸ਼ ਦੇ ਪ੍ਰਮੁੱਖ ਮੰਦਰਾਂ ਵਿਚ ਚੜਨ ਵਾਲੇ ਚੜ੍ਹਾਵੇ 'ਤੇ ਪਾ ਲਈਏ। ਦੇਸ਼ ਦੇ ਚਾਰ ਪ੍ਰਮੁੱਖ ਮੰਦਰਾਂ (ਤਿਰੂਪਤੀ, ਸ਼ਿਰਡੀ ਸਾਈਂ ਬਾਬਾ, ਸਿੱਧੀ ਵਿਨਾਇਕ, ਕਾਂਸ਼ੀ ਵਿਸ਼ਵਨਾਥ) ਦਾ ਇਕ ਦਿਨ ਦਾ ਚੜ੍ਹਾਵਾ 8 ਕਰੋੜ ਹੈ। ਯਾਨਿ, ਹਰ ਮਿੰਟ 55 ਹਜ਼ਾਰ ਰੁਪਏ ਦਾ ਚੜ੍ਹਾਵਾ। ਤਿਰੂਪਤੀ ਮੰਦਰ ਵਿਚ 1200 ਨਾਈ ਔਰਤਾਂ ਦੇ ਵਾਲ ਕੱਟਣ ਲਈ ਰੱਖੇ ਗਏ ਹਨ। ਕੱਟੇ ਵਾਲਾਂ ਦੀ ਵਿਕਰੀ ਹੀ ਸਲਾਨਾ 220 ਕਰੋੜ ਹੈ। ਦੇਸ਼ ਦੇ ਮੰਦਰਾਂ ਕੋਲ 50 ਲੱਖ ਕਰੋੜ ਦਾ 22,000 ਟਨ ਸੋਨਾ ਹੈ। ਇਸ ਪੈਸੇ ਨਾਲ ਟਾਟਾ ਜਿਹੀਆਂ 8 ਕੰਪਨੀਆਂ ਖ਼ਰੀਦੀਆਂ ਜਾ ਸਕਦੀਆਂ ਹਨ ਜਾਂ ਫਿਰ 60 ਸਾਲ ਤੱਕ ਸਾਰਾ ਦੇਸ਼ ਇੰਟਰਨੈਟ ਮੁਫ਼ਤ 'ਚ ਵਰਤ ਸਕਦਾ ਹੈ। ਇਕੱਲੇ ਤਿਰੂਪਤੀ ਮੰਦਰ ਦੀ ਜਾਇਦਾਦ 1.30 ਲੱਖ ਕਰੋੜ ਹੈ, ਜੋ ਮੁਕੇਸ਼ ਅੰਬਾਨੀ (1.29 ਲੱਖ ਕਰੋੜ) ਤੋਂ ਵੀ ਜ਼ਿਆਦਾ ਹੈ। ਦੇਸ਼ ਦੇ ਜੇਕਰ ਪਹਿਲੇ ਛੇ ਮੰਦਰਾਂ ਦੇ ਚੜ੍ਹਾਵੇ ਦਾ ਕੁਲ ਜੋੜ ਲਾਈਏ ਤਾਂ ਇਹ ਕਰੀਬ 3287 ਕਰੋੜ ਇਕ ਸਾਲ ਦਾ ਬਣਦਾ ਹੈ। ਇਹ ਤਾਂ ਸੀ ਅਥਾਹ ਚੜ੍ਹਾਵੇ ਵਾਲੇ ਕੁਝ ਮੰਦਰ। ਪਰ ਦੇਸ਼ ਵਿਚ ਹੀ ਅਜਿਹੇ ਕੁਝ ਮੰਦਰ ਹਨ, ਜਿੱਥੇ ਚੜ੍ਹਾਵਾ ਨਹੀਂ ਲਿਆ ਜਾਂਦਾ। ਉਦਾਹਰਣ; ਵੀਜ਼ਾ ਟੈਂਪਲ ਦੇ ਨਾਂ ਨਾਲ ਮਸ਼ਹੂਰ ਚਿਲਕੂਰ ਬਾਲਾਜੀ ਮੰਦਰ ਹੈਦਰਾਬਾਦ। ਇਸ ਮੰਦਰ ਵਿਚ ਕੋਈ ਦਾਨ ਪੇਟੀ ਨਹੀਂ। ਮੰਦਰ ਦਾ ਸਾਰਾ ਪ੍ਰਬੰਧ ਪਾਰਕਿੰਗ ਸਟੈਂਡਾਂ ਦੀ ਆਮਦਨ ਨਾਲ ਚੱਲਦਾ ਹੈ। ਮੰਦਰ ਦੇ ਪ੍ਰਬੰਧਕਾਂ ਦਾ ਕਹਿਣਾ ਹੈ ਕਿ ਦਾਨ ਪੇਟੀ ਦੇ ਬਜਾਇ ਦਾਨ ਲੋੜਵੰਦ ਕੋਲ ਜਾਣਾ ਚਾਹੀਦਾ ਹੈ। ਇਕ ਹੋਰ ਕਮਾਲ ਦਾ ਮੰਦਰ ਹੈ ਭਾਰਤ ਵਿਚ। ਕਾਨਪੁਰ ਸਥਿਤ ਇਸ ਮੰਦਰ ਵਿਚ ਜੱਜਾਂ, ਨੇਤਾਵਾਂ, ਸਾਂਸਦਾਂ, ਵਿਧਾਇਕਾਂ,

ਮੰਤਰੀਆਂ ਦੇ ਆਉਣ 'ਤੇ ਹੀ ਮਨਾਈ ਹੈ। ਮੰਦਰ ਦੇ ਪ੍ਰਬੰਧਕਾਂ ਦਾ ਤਰਕ ਹੈ ਕਿ ਇਹ ਲੋਕ ਦੇਸ਼ ਵਿਚ ਭ੍ਰਿਸ਼ਟਾਖ਼ੋਰੀ ਲਈ ਜ਼ੁੰਮੇਵਾਰ ਹਨ, ਇਸ ਲਈ ਇਨ੍ਹਾਂ ਨੂੰ ਮੰਦਰ ਦੇ ਅੰਦਰ ਨਹੀਂ ਆਉਣ ਦਿੱਤਾ ਜਾਂਦਾ। ਪਰ ਅਫ਼ਸੋਸ ਸਾਰੇ ਸੰਤਰੀਆਂ-ਮੰਤਰੀਆਂ ਵਾਂਗ, ਧਾਰਮਿਕ ਅਸਥਾਨ ਵੀ ਇਕੋ ਜਿਹੇ ਨਹੀਂ ਹਨ। ਬਹੁਤਿਆਂ ਵਿਚ ਪਾਰਦਰਸ਼ਤਾ ਦੀ ਅਣਹੋਂਦ ਹੈ। ਦੇਸ਼ ਦੇ ਚੜ੍ਹਾਵੇ ਪੱਖੋਂ ਚੋਟੀ ਦੇ ਚਾਰ ਮੰਦਰਾਂ ਦੀ ਅਥਾਹ ਕਮਾਈ ਦਾ ਸਿਰਫ਼ 1.4 ਫ਼ੀਸਦ ਹੀ ਪ੍ਰਬੰਧਾਂ ਦੇ ਖ਼ਰਚਿਆਂ ਵਿਚ ਜਾਂਦਾ ਹੈ। ਬਾਕੀ ਜਾਂ ਤਾਂ ਬੈਂਕ ਖ਼ਾਤਿਆਂ ਵਿਚ ਸਮਾ ਜਾਂਦਾ ਹੈ ਜਾਂ ਜਾਇਦਾਦ ਬਣ ਜਾਂਦਾ ਹੈ। ਬਹੁਤ ਥੋੜ੍ਹੀ ਮਾਤਰਾ ਵਿਚ ਸਰਕਾਰ ਜਾਂ ਲੋੜਵੰਦਾਂ ਨੂੰ ਦਿੱਤਾ ਜਾਂਦਾ ਹੈ। ਇਸੇ ਕਰਕੇ ਕੁਝ ਅਧਿਆਤਮਕ ਆਗੂਆਂ ਨੇ ਦਾਨ 'ਤੇ ਨਿਸ਼ਾਨਾ ਸਾਧਿਆ ਹੈ। ਅਗਨੀਵੇਸ਼, ਰਾਮਦੇਵ, ਸ਼੍ਰੀ ਸ਼੍ਰੀ ਰਵੀਸ਼ੰਕਰ ਆਦਿ ਨੇ ਇਕਸੁਰ 'ਚ ਕਿਹਾ ਹੈ ਕਿ ਦਾਨ ਲੈਣਾ ਬੰਦ ਕੀਤਾ ਜਾਵੇ। ਹਾਲਾਂਕਿ ਕੁਝ ਲੋਕ ਇਨ੍ਹਾਂ ਅਧਿਆਤਮਕ ਆਗੂਆਂ ਦਾ ਵਿਰੋਧ ਵੀ ਕਰ ਰਹੇ ਹਨ ਪਰ ਇਸ ਚਰਚਾ ਨੂੰ ਖ਼ੰਬ ਲੱਗ ਗਏ ਹਨ ਕਿ ਕੀ ਦਾਨ, ਦਾਨ ਪੇਟੀ 'ਚ ਪੈਣਾ ਚਾਹੀਦਾ ਹੈ ਜਾਂ ਭੁੱਖੇ ਦੇ ਪੇਟ ਵਿਚ? ਪਿੱਛੇ ਜਿਹੇ ਇਕ ਫਿਲਮ ਆਈ ਸੀ 'ਪੀ ਕੇ'। ਇਸ ਫਿਲਮ ਦਾ ਵਿਸ਼ਾ ਹੀ ਇਹ ਸੀ। ਮੁੱਖ ਕਿਰਦਾਰ ਧਾਰਮਿਕ ਅਸਥਾਨਾਂ ਅੰਦਰ ਭਗਵਾਨ ਦੇ ਨਾਂ 'ਤੇ ਕੀਤੀ ਜਾਂਦੀ ਲੁੱਟ ਨੂੰ ਉਜਾਗਰ ਕਰਦਾ ਹੈ। ਇਹ ਰੀਲ ਦੀ ਗੱਲ ਨਹੀਂ, ਰੀਅਲ ਦੀ ਵੀ ਗੱਲ ਹੈ ਕਿ ਹੁਣ ਧਾਰਮਿਕ ਅਸਥਾਨ ਸਿਨੇਮਿਆਂ ਵਾਂਗ ਸ਼ਰਧਾ ਦਾ ਰੇਟ ਲਾਉਣ ਲੱਗ ਪਏ ਹਨ। 500 ਰੁਪਏ ਵਾਲੇ ਲਈ ਵੀ.ਆਈ.ਪੀ. ਢੰਗ ਨਾਲ ਨਾਲ ਦਰਸ਼ਨ ਕਰਵਾਉਣ ਦਾ ਇੰਤਜ਼ਾਮ ਹੈ ਤੇ 50 ਰੁਪਏ ਵਾਲੇ ਲਈ ਉਹ ਪ੍ਰਬੰਧ ਹੈ ਜੋ ਉਸ ਨੂੰ ਬਿਜਲੀ ਦਾ ਬਿੱਲ ਜਮਾਂ ਕਰਵਾਉਣ ਜਾਂ ਬੈਂਕ 'ਚੋਂ ਪੈਨਸ਼ਨ ਕਢਵਾਉਣ ਲੱਗਿਆਂ ਝੱਲਣਾ ਪੈਂਦਾ ਹੈ। ਇਕੱਲੇ ਮੰਦਰਾਂ ਦੀ ਹੀ ਨਹੀਂ, ਚਰਚਾ ਸਾਰੇ ਧਾਰਮਿਕ ਅਸਥਾਨਾਂ ਦੀ ਹੋਣੀ ਚਾਹੀਦੀ ਹੈ। ਹੋਰ ਵੀ ਬਹੁਤ ਸਾਰੇ ਧਾਰਮਿਕ ਅਸਥਾਨ ਹਨ, ਜਿੰਨ੍ਹਾਂ ਵਿਚ ਕਰੋੜਾਂ ਦਾ ਦਾਨ ਚੜ੍ਹਦਾ ਹੈ। ਤੈਅ ਕਰਨਾ ਚਾਹੀਦਾ ਹੈ ਕਿ ਧਾਰਮਿਕ ਅਸਥਾਨਾਂ ਨੂੰ ਪੈਸੇ ਦੀ ਲੋੜ ਹੈ ਜਾਂ ਭਗਵਾਨ ਨੂੰ? ਭਗਵਾਨ ਦੇਣਹਾਰ ਕਿਹਾ ਜਾਂਦਾ ਹੈ ਪਰ ਇਸ ਦੇ ਉਲਟ ਅੱਜਕੱਲ੍ਹ ਧਾਰਮਿਕ ਅਸਥਾਨਾਂ 'ਤੇ ਸ਼ਰਧਾ ਦੀ ਜੇਬ 'ਚੋਂ ਲਿਆ ਜਾਂਦਾ ਹੈ। ਪ੍ਰਬੰਧਾਂ ਅਤੇ ਖ਼ਰਚਿਆਂ ਦਾ ਕਿਸੇ ਨੂੰ ਕੋਈ ਪਤਾ ਹੀ ਨਹੀਂ। ਕੋਈ ਜਾਂਚ-ਪੜਤਾਲ ਨਹੀਂ ਹੁੰਦੀ। ਤਾਂ ਹੀ ਹੁਣ ਸੁਆਲ ਉਠ ਰਿਹਾ ਹੈ ਕਿ ਇਕ ਪਾਸੇ ਦੇਸ਼ ਦੇ ਕਰੋੜਾਂ ਲੋਕ ਭੁੱਖਮਰੀ ਦਾ ਸ਼ਿਕਾਰ ਹਨ ਤੇ ਦੂਜੇ ਧਾਰਮਿਕ ਅਸਥਾਨਾਂ ਦੇ ਦੌਲਤ ਦੇ ਭੰਡਾਰ ਵਧਦੇ ਜਾ ਰਹੇ ਹਨ। ਹਰ ਧਰਮ ਲੋੜਵੰਦ ਦੀ ਸਹਾਇਤਾ ਨੂੰ ਪਹਿਲ ਦਿੰਦਾ ਹੈ। ਫਿਰ ਜਮ੍ਹਾਂਖੋਰੀ ਕਾਹਤੋਂ। ਕਿਉਂ ਨਹੀਂ ਲੋੜਵੰਦਾਂ ਲਈ ਇਨ੍ਹਾਂ ਖਜ਼ਾਨਿਆਂ ਦੇ ਮੂੰਹ ਖੋਲ੍ਹੇ ਜਾਂਦੇ। ਮੁਲਖ ਨੂੰ ਬਹੁਤ ਸਾਰੇ ਸਕੂਲ ਚਾਹੀਦੇ ਨੇ, ਬਹੁਤ ਸਾਰੇ ਹਸਪਤਾਲਾਂ ਦੀ ਲੋੜ ਹੈ। ਜੇ ਧਰਮ ਦਾ ਪੈਸਾ ਮਨੁੱਖਤਾ 'ਤੇ ਖ਼ਰਚ ਹੋ ਜਾਵੇ ਤਾਂ ਦੇਸ਼ ਦਾ ਮੁਹਾਂਦਰਾ ਬਦਲ ਜਾਵੇਗਾ ਅਤੇ ਧਰਮ ਦਾ ਫ਼ਲਸਫ਼ਾ ਵੀ ਮਜਬੂਤ

ਹੋਵੇਗਾ। ਭਗਵਾਨ ਦੇ ਨਾਂ 'ਤੇ ਇਕੱਠਾ ਹੋਇਆ ਚੜ੍ਹਾਵਾ ਇਕ ਟਰੱਸਟ ਦੀ ਪੂੰਜੀ ਨਹੀਂ ਬਣਨਾ ਚਾਹੀਦਾ ਬਲਕਿ ਇਸ ਨੂੰ ਭਲੇ ਲਈ ਅੱਗੇ ਤੁਰਦੇ ਰਹਿਣਾ ਚਾਹੀਦਾ ਹੈ। ਟਰੱਸਟ ਅਤੇ ਸੰਸਥਾਵਾਂ ਜੇ ਇਸ ਪੈਸੇ 'ਤੇ ਆਪਣਾ ਹੱਕ ਸਮਝਦੇ ਹਨ ਤਾਂ ਫੇਰ ਇਨ੍ਹਾਂ 'ਤੇ ਆਰ.ਟੀ.ਆਈ. ਅਤੇ ਇਨਕਮ ਟੈਕਸ ਵੀ ਲਾਗੂ ਹੋਵੇ। ਕਿਉਂਕਿ, ਧਰਮ ਦਾ ਪੈਸਾ ਜੇ ਲੋੜਵੰਦ ਦੇ ਕੰਮ ਨਾ ਆ ਸਕੇ ਤਾਂ ਉਹ ਵਪਾਰ ਹੈ ਤੇ ਜੇਕਰ ਕੰਮ ਆਉਣ ਲੱਗਿਆਂ ਜਾਤ-ਫ਼ਿਰਕਾ ਵੇਖੇ ਤਾਂ ਉਹ ਧਰਮ ਦਾ ਗੁਨਾਹਗਾਰ ਹੈ। ਇਹ ਸੋਚਣ ਦਾ ਵੇਲਾ ਆ ਗਿਆ ਹੈ ਕਿ ਦਾਨ ਦੀ ਪਰਿਭਾਸ਼ਾ ਅਤੇ ਕਰਮ ਕੀ ਹੈ ? ਚਰਚਾ ਤੋਂ ਕਿੰਨਾ ਚਿਰ ਇਹ ਕਹਿ ਕੇ ਭੱਜਾਂਗੇ ਕਿ ਇਹ ਧਰਮ ਦਾ ਮਸਲਾ ਹੈ। ਧਰਮ ਭਲੇ ਲਈ ਬਣਿਆ ਹੈ ਤੇ ਭਲਾ ਇਸੇ 'ਚ ਹੈ ਕਿ ਭਗਵਾਨ ਦੀ ਆੜ ਲੈ ਕੇ ਧਨਵਾਨ ਹੋ ਰਹੇ ਕੁਝ ਲੋਕਾਂ ਨੂੰ ਸੁਆਲ ਕਰੀਏ ਕਿ ਭਗਵਾਨ ਵੰਡਦਾ ਹੈ, ਜਮਾਂ ਨਹੀਂ ਕਰਦਾ।